2005

# ਸਤਿਜੁਗ

ਬਿ. ੨੦੬੧ ਈ. ੨੦੦੫

## ਬਸੰਤ ਅੰਕ




ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬੇ ਸਾਹਿਬਾਨ ਅਤੇ ਸਰਗਰਮ ਸਿੱਖ

ਵਿਸ਼ਵ ਦੇ ਮਹਾਨ ਅਧਿਆਤਮਕ ਰਹਿਨੁਮਾ, ਸਮਾਜ ਸੁਧਾਰਕ ਅਤੇ ਭਾਰਤੀ ਸੁਤੰਤਰਤਾ ਸੰਗਰਾਮ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੂਬਾ ਲੱਖਾ ਸਿੰਘ ਅਤੇ ਸੂਬਾ ਸਾਹਿਬ ਸਿੰਘ ਤੋਂ ਇਲਾਵਾ ਕੁਝ ਸਰਗਰਮ ਸਿੱਖਾਂ ਨਾਲ। ਸ੍ਰੀ ਸਤਿਗੁਰੂ ਜੀ ਬਾਰੇ ਹੀ ਅੰਗਰੇਜ਼ ਹਾਕਮਾਂ ਨੇ ਆਪਣੇ ਦਸਤਾਵੇਜਾਂ ਵਿੱਚ ਲਿਖਿਆ," ਉਹ ਤੁਹਾਡੇ ਕੋਲ ਅੱਧੀ ਦਰਜਨ ਸਵਾਰਾਂ ਨਾਲ ਆਉਂਦਾ ਹੈ, ਵੀਹਾਂ ਮਨੁੱਖ ਪੈਦਲ ਉਸਦੇ ਪਿੱਛੇ ਹੁੰਦੇ ਹਨ। ਉਹ ਤੁਹਾਡੇ ਕਮਰੇ ਵਿੱਚ ਇੱਕ ਸ਼ਹਿਜ਼ਾਦੇ ਵਾਂਗ ਦਰਬਾਰੀਆਂ ਨਾਲ ਘਿਰਿਆ ਆਉਂਦਾ ਹੈ। ਉਹ ਤੇ ਉਸਦੇ ਲੋਕਾਂ ਨੇ ਮਨੋਹਰ ਢੰਗ ਨਾਲ ਵਧੀਆ ਸਫੈਦ ਵਸਤਰ ਪਹਿਨੇ ਹੁੰਦੇ ਹਨ।" ਇਹ ਸਫੈਦ ਵਸਤਰ ਜਿਥੇ ਸਤਿਜੁਗੀ ਪ੍ਰਭਾਵ ਪਾਉਂਦੇ ਹਨ,ਓਥੇ ਉਚਾ ਸੁੱਚਾ ਜੀਵਨ ਜਿਉਣ ਲਈ ਪ੍ਰੇਰਨਾ ਦਿੰਦੇ ਹਨ। ਇਸੇ ਪ੍ਰੇਰਨਾ ਦਾ ਹੀ ਸਾਕਾਰ ਰੂਪ ਉਦੋਂ ਸਾਹਮਣੇ ਆਇਆ , ਜਦ ਕੁੱਝ ਸਾਲਾਂ ਵਿੱਚ ਹੀ ਸੱਤ ਲੱਖ ਤੋਂ ਵੱਧ ਸਿੱਖ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੀ ਮਾਣ ਮਰਯਾਦਾ ਦੇ ਧਾਰਨੀ ਬਣ ਕੇ ਮਾਣ ਮਹਿਸੂਸ ਕਰਨ ਲੱਗੇ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥

## ਬਸੰਤ ਅੰਕ-੨੦੬੧

### ਬਸੰਤੁ ਮਹਲਾ ੫ ਘਰੁ ੧

ਗੁਰੁ ਸੇਵਉ ਕਰਿ ਨਮਸਕਾਰ॥ ਆਜੁ ਹਮਾਰੈ ਮੰਗਲਚਾਰ॥
ਆਜੁ ਹਮਾਰੈ ਮਹਾ ਅਨੰਦ॥ ਚਿੰਤ ਲਥੀ ਭੇਟੇ ਗੋਬਿੰਦ॥੧॥
ਆਜੁ ਹਮਾਰੈ ਗ੍ਰਿਹਿ ਬਸੰਤ॥ ਗੁਨ ਗਾਏ ਪ੍ਰਭ ਤੁਮ੍ ਬੇਅੰਤ॥੧॥ਰਹਾਉ॥
ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ ਮਿਲਿ ਖੇਲਨ ਲਾਗ॥
ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥
ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥
ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥
ਬਿਰਖੁ ਜਮਿਓ ਹੈ ਪਾਰਜਾਤ॥ ਫੂਲ ਲਗੇ ਫਲ ਰਤਨ ਭਾਂਤਿ॥
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ॥ ਜਨ ਨਾਨਕ ਹਰਿ ਹਰਿ ਹਰਿ ਧਿਆਇ॥੪॥

# ਸਤਿਜੁਗ


## ਬਸੰਤ ਅੰਕ

੪ ਚੇਤ੍ਰ ਤੋਂ ੨੪ ਚੇਤਰ—੨੦੬੧
(੧੨ ਮਾਰਚ - ੬ ਅਪ੍ਰੈਲ ) ੨੦੦੫
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੦
ਜਿਲਦ ੧੩
ਨੰਬਰ ੫, ੬, ੭

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੨੫੧੫੬੬੭੫, ੫੧੪੨੫੬੮੬
E : mail :mail@satjugweekly.com

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਵਿੰਦਰਾ ਆਫਸੈਟ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93.......**
**Postal Regd. No. DL-11303/2003-05**
**Licence No. U(C)-169/2003-05**
**to post without pre-payment at**
**New Delhi PSO**

| | |
|---|---|
| ਇਕ ਸਾਲ | ਦੇਸ - 150 ਰੁ. |
| | ਪ੍ਰਦੇਸ - 22 ਪੌਂਡ |
| ਪੰਜ ਸਾਲ | ਦੇਸ - 600 ਰੁ. |
| | ਪ੍ਰਦੇਸ - 90 ਪੌਂਡ |

**Designed and Typeset at**
**CADCON INC, New Delhi**
**cadcon_Inc@yahoo.com**
**Ph : 9871278465**

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫


# ਤਤਕਰਾ

*ਸਫ਼ਾ* *ਲਿਖਤ* ... *ਲੇਖਕ*

# ਹੁਕਮਨਾਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ

*ਹੋਰੁ ਭਾਈ ਏਥੇ ਦਾ ਹਵਾਲ ਏਹੁ ਹੈ ਏਥੇ ਨੈਣਾ ਸਿੰਘ ਹੁਰੀ ਆਏ। ਓਨਾ ਨੁ ਅਸੀ ਇਕੁ ਹਰਿਦਾਸ ਦਿਤੀ। ਹਰਿਦਾਸ ਉਤੋਂ ਉਤਾਰ ਕਰਕੇ ਨੈਣਾ ਸਿੰਘ ਨੇ ਬਹੁਤੇ ਲੋਕਾਂ ਨੁ ਦਿਤੀ। ਸਾਰੇ ਲੋਕਾਂ ਮੈ ਡੰਡ ਪਾਇ ਦਿਤੀ। ਓ ਸਾਰੀ ਬਾਤ ਫਰੰਗੀਆ ਨੇ ਸੁਣ ਲਈ। ਫੇਰ ਅੰਮ੍ਰਿਤਸਰ ਵਾਲੇ ਗੋਰੇ ਨੇ ਲਾਟ ਨੂੰ ਲਿਖਿਆ। ਲਾਟ ਨੇ ਐਥੇ ਵਾਲਿਆ ਨੂੰ ਲਿਖਿਆ। ਤੁਸੀ ਕਿਆ ਖਵਰਦਾਰੀ ਰਖਦੇ ਹੋ ਰਾਮ ਸਿੰਘ ਤੇ ? ਨੈਣਾ ਸਿੰਘ ਅਰਦਾਸ ਲੈ ਗਿਆ ਹੈ। ਦੇਸ ਮੈ ਜਾ ਕੇ ਸਭ ਕੂਕਿਓ ਕੋ ਨਕਲ ਉਤਾਰਿ ਉਤਾਰਿ ਦਿੰਦਾ ਹੈ।*

*ਏਥੇ ਸਾਡੇ ਪਾਸ ਇਕ ਬਡਾ ਗੋਰਾ ਆ ਕੇ ਪੁਛਣ ਲਗਾ ਤੁਮਾਰੇ ਪਾਸ ਨੈਣਾ ਸਿੰਘ ਆਇਆ ? ਤੁਮਨੇ ਚਿਠੀ ਦਈ? ਅਸੀਂ ਕਹਾ ਨਹੀ ਦੇਖਾ ਨੈਣਾ-ਸਿੰਘ। ਫਿਰ ਓਹ ਬੋਲਾ ਲਾਟ ਨੇ ਲਿਖਾ ਹੈ ਅਰ ਤੁਮਕੋ ਕਿਤੇ ਦੂਸਰੇ ਟਾਪੂ ਮੈ ਜਾਣਾ ਹੋਗਾ। ਅਕੇ ਤਾ ਜੇਲਖਾਨੇ ਮੈ ਜਾਣਾ ਹੋਊ। ਮੈ ਕਹਾ ਜਿਥੇ ਮਰਜੀ ਹੈ ਓਥੇ ਲੈ ਜਾਓ, ਤੁਸੀਂ ਆਪਣੇ ਬਚਨ ਦੀ ਬਾਤ ਕਰ ਲਓ। ਜਿਸ ਤਰ੍ਹਾਂ ਤੁਸੀਂ ਬਚੋ ਸੋ ਤੁਸੀਂ ਕਰੋ। ਬੋਲਤਾ ਗਿਆ ਹੈ ਪਰ ਹਾਲ ਠਹਿਰੇ ਹੋਏ ਹੈਨ। ਅਗੇ ਸੋ ਹੋਊ ਜੋ ਗੁਰੂ ਸਾਹਿਬ ਨੇ ਕਰਨੀ ਹੈ।*

*ਲਾਟ ਨੇ ਏਨਾ ਨੂ ਬਡੀ ਸ੍ਰਿਮਿੰਦਗੀ ਦਿਤੀ ਹੈ ਏਥੇ ਬਾਲਿਆਂ ਨੂ। ਏਨਾ ਦੇ ਹਥ ਕੋਈ ਬਾਤ ਆਈ ਨਹੀਂ, ਹੁਣ ਬਡਾ ਬੰਦੋਬਸਤ ਕਰਨ ਲਗੇ ਹੈਂ ਸਾਡੇ ਆਦਮੀ ਦੀ ਸਾਡੀ ਚਿਠੀ ਫਕੜਨ ਨੁ। ਗੁਰੂ ਸਾਹਿਬ ਈ ਪੜਦੇ ਕਜੇ ਹੈਂ। ਜੇ ਸਾਡੀ ਚਿਠੀ ਫਕੜ ਲੈਣ ਤਾ ਏ ਸਾਡੇ ਆਦਮੀ ਨੁ ਕੈਦ ਕਰ ਦੇਣਗੇ, ਸਾਨੂੰ ਕਿ ਜਾਣੇ ਕੇਹੜੇ ਟਾਪੂ ਲੈ ਜਾਣਗੇ। ਏਨਾ ਨੁ ਮੇਰੇ ਸਰੀਰ ਦਾ ਵਡਾ ਡਰ ਹੈ। ਪਿਛੋਂ ਤਾ ਲਿਆਏ ਹੈਂ ਜੋ ਏਥੇ ਰਹਾ ਤਾ ਚੌਧੇ ਬਰਗਾ ਕੰਮ ਕਰਾਇ ਦੇਊਗਾ। ਅਰੁ ਹੁਣ ਏਹ ਡਰ ਹੈ ਭਾਈ ਚਿਠੀ ਭੇਜਕੇ ਪਿਛੇ ਸੂੜ ਕਰਾ ਦੇਊ, ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈ ਹੈ ਏਨਾ ਨੂੰ, ਏਸ ਕਰਕੇ ਮੇਠੇ (ਰੇ) ਪਾਸ ਕਿਸੇ ਨੂੰ ਆਉਣ ਨਹੀਂ ਦਿੰਦੇ।* ❁

# ਉਪਦੇਸ਼-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਪੁਸਤਕ ਕਿਸ ਤਰ੍ਹਾਂ ਵਿਗਾੜੇ ਜਾਂਦੇ ਹਨ

ਉਹ ਹੁਕਮਨਾਮਾ ਅਗੇ ਆ ਗਿਆ ਸਤਿਗੁਰੂ ਰਾਮ ਸਿੰਘ, ਅਕਾਲ ਪੁਰਖ ਜਿਹਨੂੰ ਅਸੀਂ ਕਹਿੰਦੇ ਹਾਂ—ਉਸ ਦਾ। ਅਸੀਂ ਨਹੀਂ ਕਹਿੰਦੇ ਅਕਾਲ ਪੁਰਖ, ਗੁਰੂ ਗੋਬਿੰਦ ਸਿੰਘ ਕਹਿੰਦਾ ਹੈ। ਇਹ ਗੱਲ ਅਲਿਹਦੀ ਹੈ ਕੋਈ ਕਿਸੇ ਤਰ੍ਹਾਂ ਮੰਨੇ ਜਾਂ ਨਾ ਮੰਨੇ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਗੁਰਿੰਡ ਨਾਮੇ ਵਿੱਚ-

ਜਾਮੇ ਧਾਰੇ ਦਸ ਗੁਰੂ ਨਵ ਸਤਿ ਕਲਾ ਸੁਧਾਰ॥
ਗੁਪਤ ਗਿਆਰਵਾਂ ਖੇਲਸੀ ਕੋ ਇਕੁ ਪਾਵੈ ਪਾਰ॥ -ਗੁਰਿੰਡਨਾਮਾ ਪਾ: ੧੦

ਇਹ ਗਲਤ ਅੱਖਰ ਹੋਏ ਹਨ-ਨ ਪਾਵੈ ਪਾਰ-ਜਿਹਦਾ ਪਤਾ ਈ ਕਿਸੇ ਨੂੰ ਨਾ ਲੱਗੇ, ਉਹਦੇ ਚ ਜਾਮਾ ਕੀ, ਉਸਦੇ ਕੌਣ ਮੱਥੇ ਲੱਗਿਆ-ਕੋ ਇਕੁ ਪਾਵੈ ਪਾਰ-ਕਿਸੇ ਕਿਸੇ ਨੂੰ। ਜਿਸ ਤਰ੍ਹਾਂ ਸੂਰਜ ਪ੍ਰਕਾਸ਼ ਵਿੱਚ ਵੀ ਗੁਰੂ ਜੀ ਕਹਿੰਦੇ ਨੇ—

*ਬੇਰ ਗਿਆਰ੍ਵੀਂ ਹਮ ਚਲ ਆਵਹਿਂ॥ ਤਿਸ ਤੇ ਕੋ ਇਕੁ ਹਮ ਲਗ ਪਾਵਹਿਂ॥*

-ਓਥੇ ਵੀ ਨਨਾ ਲੱਗਾ ਹੋਇਆ ਹੈ।

ਇਤਿਹਾਸ ਵਿਗਾੜਨਾ—

ਪਾਠ ਗਲਤ ਹੋ ਜਾਂਦੇ ਹਨ, ਕਰਨ ਵਾਲੇ ਵੀ ਕਰਦੇ ਹਨ। ਮੈਂ ਇਕ ਅਰਜ਼ ਕਰ ਲਵਾਂ ਵਿੱਚ, ਫਿਰ ਅੱਗੇ ਚਲਾਂਗਾ। ਮਹਾਰਾਜਾ ਪਟਿਆਲੇ ਨੇ ਇੱਕ ਦਿਨ ਸਿੱਖਾਂ ਨੂੰ ਸੱਦਿਆ ਪੰਜਾਬ ਦਿਆਂ ਨੂੰ, ਖਾਲਸਾ ਦਰਬਾਰ ਬਣਾਉਣ ਲੱਗੇ। ਇਹ ੧੯੪੭ ਤੋਂ ਥੋੜ੍ਹਾ ਚਿਰ ਬਾਅਦ ਦੀ ਗੱਲ ਹੈ। ਮੈਨੂੰ ਵੀ ਸੱਦਿਆ। ਮੈਂ ਗਿਆ। ਮੈ ਉਹਨਾਂ ਨੂੰ ਕਿਹਾ-ਕਿ ਤੁਹਾਨੂੰ ਚਾਹੀਦੈ ਕਿ ਤੁਸੀਂ ਸਾਰੀਆਂ ਸੰਪਰਦਾਵਾਂ ਜਿੰਨੇ ਗੁਰੂ ਨਾਨਕ ਨੂੰ ਮੰਨਣ ਵਾਲੇ ਹਨ ਸਾਰਿਆਂ ਦੇ ਪ੍ਰਤੀਨਿਧ ਇਕੱਠੇ ਕਰੋ ਤਾਂ ਇਹ ਦਰਬਾਰ ਬਣ ਸਕਦੈ। ਜੇ ਤੁਸੀਂ ਇੱਕ ਦੋ ਨੂੰ ਰੱਖ ਲਓ ਤੇ ਇੱਕ ਪਾਰਟੀ ਜਦੋਂ ਜ਼ਬਰਦਸਤ ਹੋ ਜਾਵੇ ਤਾਂ ਦੂਈ ਦੀ ਪਰਵਾਹ ਨਹੀਂ ਕਰਦੀ, ਇਹ ਕੰਮ ਨਹੀਂ ਚੱਲਣਾ। ਕੁਦਰਤ ਨੂੰ ਉਹ ਮਨਜ਼ੂਰ ਐਸਾ ਸੀ, ਉਸ ਦਿਨ ਜਦੋਂ ਅਸੀਂ ਉੱਥੇ ਇੱਕਠੇ ਹੋਏ ਤਾਂ ਇਹ ਪਤਾ ਲੱਗਾ ਕਿ ਪੁਸਤਕ ਕਿਸ ਤਰ੍ਹਾਂ ਵਿਗਾੜੇ ਜਾਂਦੇ ਹਨ। ਤੁਹਾਨੂੰ ਪਤੈ, ਲੋਕਾਂ ਨੇ ਵੇਦਾਂ ਨੂੰ ਕਿਸ ਤਰ੍ਹਾਂ ਵਿਗਾੜਿਆ। ਗਾਂ ਖਾਣੀ ਲਿਖ ਦਿਤੀ ਵੇਦਾਂ ਵਿੱਚ, ਵਿਗਾੜਨ ਵਾਲਿਆਂ ਨੇ, ਕਿਉਂਕਿ ਗੱਲ ਇਹ ਹੈ ਕਿ ਪੁਸਤਕ ਤੇ ਬੋਲਣਾ ਨਹੀਂ, ਜਿਹਦੇ ਹੱਥ 'ਚ ਆਇਆ ਉਸ ਨੇ ਉਹਦੇ ਅੱਖਰ ਭੰਨੇ ਤੋੜੇ , ਜੋ ਮਰਜ਼ੀ ਹੈ ਕੀਤਾ ਕਰਾਇਆ। ਬੜੀਆਂ ਲੋਕਾਂ ਨੂੰ ਜਾਚਾਂ ਆਉਂਦੀਆਂ ਨੇ। ਲੈ ਕੇ ਪੁਸਤਕਾਂ ਨੂੰ ਪੁਰਾਣੇ ਬਣਾਉਣ ਵਾਸਤੇ ਕਿਤੇ ਧੁਆਂਖੀ, ਧੂੰਏ ਵਾਲੀ ਜਗ੍ਹਾ ਤੇ ਰੱਖ ਛੱਡਣਾ, ਤੇ ਥੋੜ੍ਹੇ ਚਿਰ ਮਗਰੋਂ ਕਹਿਣਾ ਕਿ ਦੇਖੋ ਜੀ ਇਹਦੇ ਬੜ੍ਹੇ ਬ੍ਰਿਧ ਪਤਰੇ ਹਨ। ਤਾਂ ਉੱਥੇ ਗੱਲ ਚੱਲੀ, ਭਾਈ ਕਾਨ੍ਹ ਸਿੰਘ ਹੁਰਾਂ ਨਾਭੇ ਵਾਲਿਆਂ ਦੇ ਲੜਕੇ ਉੱਥੇ ਆਏ ਹੋਏ ਸਨ ਹਰੀ ਜੀ, ਜਿਹਨਾਂ ਦਾ ਨਾਮ ਭਗਵੰਤ ਸਿੰਘ ਹੈ। ਉਹ ਇੱਥੇ ਵੀ ਹੋ ਗਏ ਨੇ ਤੁਹਾਡੇ ਕੋਲ ਇੱਕ ਵੇਰਾਂ। ਉੱਥੇ ਇਹ ਗੱਲ ਚਲ ਪਈ, ਸੌ ਸਾਖੀ-ਮਾਸਟਰ ਜੀ ਵੀ ਉਸ ਤੋਂ ਇਕ ਦਿਨ ਪਹਿਲੋਂ ਮੈਨੂੰ ਮਿਲੇ, ਕਹਿਣ ਲੱਗੇ ਮਾਸਟਰ ਤਾਰਾ ਸਿੰਘ ਜੀ ਭੀ-ਅਸੀਂ ਤਾਂ ਸਮਝਦੇ ਸੀ ਬਈ, ਸੌ ਸਾਖੀ— ਬ੍ਰਾਹਮਣਾਂ ਦੇ ਗਪੌੜੇ ਨੇ, ਇਹ ਤਾਂ ਸਭੋ ਕੁਝ ਸੱਚ ਹੋਇਆ। ਕੂਕਿਆਂ ਉਤੇ ਬੜੀਆਂ ਇਹ ਗੱਲਾਂ ਆਉਂਦੀਆਂ ਸੀ ਕਿ ਕੂਕੇ ਸੌ ਸਾਖੀ ਪੜ੍ਹਦੇ ਨੇ, ਇਹ ਤਾਂ ਐਵੇਂ ਬਨਾਵਟੀ ਚੀਜ਼ ਹੈ। ਪਰ ਗੱਲ ਇਹ ਸੀ, ਹੁਣ ਸਾਨੂੰ ਉਹ ਚੀਜ਼ਾਂ ਮਿਲ ਰਹੀਆਂ ਹਨ, ਉਹ ਕਾਗਜ਼ ਮਿਲ ਰਹੇ ਹਨ, ਜਿਨ੍ਹਾਂ ਸਿੱਖਾਂ ਨੂੰ ਅੰਗਰੇਜ਼ ਨੇ ਪੈਸੇ ਦੇ ਕੇ, ਨੌਕਰ ਰੱਖ ਕੇ, ਨਾਮਧਾਰੀਆਂ ਦੇ ਖ਼ਿਲਾਫ ਕੰਮ ਕਰਵਾਇਆ। ਉਹ ਸਭ ਤੁਹਾਡੇ ਸਾਹਮਣੇ ਆ ਜਾਣਗੇ। ਥੋੜ੍ਹੇ ਚਿਰ 'ਚ ਕਾਗਜ਼, ਜਿਨ੍ਹਾਂ 'ਚ ਇਹ ਚੀਜ਼ਾਂ ਲਿਖੀਆਂ ਹੋਈਆਂ ਮਿਲਦੀਆਂ ਹਨ ਕਿ ਉਹਨਾਂ ਨੂੰ ਨੌਕਰੀ ਦਿੱਤੀ ਜਾਂਦੀ ਸੀ। ਤਾਂ, ਹਰੀ ਜੀ ਨੇ ਦਸਿਆ-ਕਿ ਇੱਕ ਗਿਆਨੀ ਪ੍ਰਤਾਪ-ਸਿੰਘ

ਸਿੰਘ ਚੀਫ਼ ਕਾਲਜ ਵਿੱਚ ਸਰਦਾਰਾਂ ਦੇ ਲੜਕਿਆਂ ਨੂੰ ਪੜ੍ਹਾਉਂਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਜਦੋਂ ਪ੍ਰਕਾਸ਼ ਹੋਇਆ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਐ—

*ਤਿਸ ਮਹਿ ਰਾਮ ਸਿੰਘ ਮਮਸਾਰਾ ਦੇਸ਼ ਮਾਲਵੇ ਮਹਿ ਅਵਤਾਰਾ॥*
*ਜਾਮੇ ਧਾਰੇ ਦਸ ਗੁਰੂ ਨਵ ਸਤ ਕਲਾ ਸੁ ਧਾਰ॥*
*ਗੁਪਤ ਗਿਆਰਵਾਂ ਖੇਲਸੀ ਕੋ ਇਕੁ ਪਾਵੈ ਪਾਰ॥*
*ਜਾਮਾ ਪਹਿਰੋਂ ਬਾਰਵਾਂ ਪ੍ਰਗਟੈ ਆਦਿ ਰਘੁਬੰਸ॥*
*ਸੰਗਤ ਮਿਲੈ ਅਨੰਤਿ ਤਬ ਮਾਨੋ ਕੋਟ ਸਹੰਸ॥ -ਗੁਰਿੰਡਨਾਮਾ ਪਾ: ੧੦*
ਦੁਆਦਸੁ ਪੁਰਖ ਹੈ ਆਦਿ ਸੇ-

ਦੁਆਦਸੇ ਸ਼ਬਦ ਨਹੀਂ, ਏਥੇ—ਦੁਆਦਸ ਪੁਰਖ ਹੈ ਆਦਿ ਸੇ—ਪਹਿਲਾਂ ਤੋਂ ਹੀ ਨਹੀਂ, ਸਭ ਤੋਂ ਇੱਕ—

*ਸਭਹਨ ਕੇ ਸਿਰਮੌਰ। ਸ਼ਕਤ ਅਨੰਤੀ ਆਇ ਹੈ,*

ਅਨੰਤ ਸ਼ਕਤੀਆਂ ਲੈ ਕੇ ਆਵੇਗਾ। ਕਹਿੰਦੇ ਨੇ—

*ਆਦਿ ਇਹੈ,*
*ਅਕਾਲ ਪੁਰਖ ਹੈ ਇਹ—*
*ਨਹੀਂ ਔਰ। -ਗੁਰਿੰਡਨਾਮਾ ਪਾ : ੧੦*

ਗੁਰੂ ਗੋਬਿੰਦ ਸਿੰਘ ਕਹਿੰਦੇ ਨੇ, ਇਹ ਮੇਰੀ ਕਹਾਵਤ ਨਹੀਂ, ਮੇਰੀ ਇਹ ਗੱਲ ਨਹੀਂ, ਚਾਹੇ ਕੋਈ ਮੰਨੋ, ਨਾ ਮੰਨੋ। ਕਿਸੇ ਨਾਲ ਸਾਨੂੰ ਏਸ ਗੱਲ ਤੇ ਸਾਡਾ ਇਹ ਮਤਲਬ ਨਹੀਂ, ਕੋਈ ਮਜ਼ਬ, ਕਿਸੇ ਦੇ ਉੱਤੇ ਠੋਸ ਕੇ ਨਹੀਂ ਧਰੀ ਜਾ ਸਕਦੀ।

*ਸ਼ਕਤ ਅਨੰਤੀ ਆਇ ਹੈ,*

ਆਦਿ ਬਾਣੀ ਵਿੱਚ ਵੀ ਲਿਖ ਦਿੱਤੈ—

ਅਕਾਲਪੁਰਖ *ਸੋਲਹ ਕਲਾ ਸੰਪੂਰਨ ਫਲਿਆ।।*

ਸੋਲ੍ਹਾਂ ਕਲਾਂ ਅਵਤਾਰ ਸੰਪੂਰਨ ਹੁੰਦੇ। ਪਰ ਠਾਕੁਰ ਸ਼ਬਦ—ਜਦੋਂ ਸੱਚੇ ਪਾਤਸ਼ਾਹ ਹਜਰੋਂ ਜਾਂਦੇ ਹਨ, ਤਾਂ ਗੁਰੂ ਬਾਲਕ ਸਿੰਘ ਜੀ ਅੱਗੋਂ ਕਹਿੰਦੇ ਹਨ—ਕਿ ਆਓ ਠਾਕੁਰ ਜੀ, ਬੜੇ ਚਿਰ ਦੇ ਤੁਹਾਨੂੰ ਉਡੀਕਦੇ ਹਾਂ।

*ਅਨਤ ਕਲਾ ਹੋਇ ਠਾਕੁਰੁ ਚੜਿਆ। —ਮਾਰੂ ਮ: 5, ਪੰਨਾ 1081*

ਹੁਣ ਅਨੰਤ ਕਲਾ ਦੀ ਗੱਲ ਜਿਹੜੀ ਹੈ, ਮੈਨੂੰ ਐਤਕਾਂ ਪਤਾ ਲੱਗਾ ਸੀ ਕਿ ਬਈ, ਕਿਸ ਤਰ੍ਹਾਂ ਬਣੀ। ਜੇ ਵਕਤ ਮਿਲਿਆ ਤਾਂ ਫੇਰ ਮੈਂ ਅਰਜ਼ ਕਰਾਂਗਾ ਅਨੰਤ ਕਲਾ ਤੇ, ਹੁਣ ਫੇਰ ਮੇਰਾ ਮਜ਼ਮੂਨ ਵਿਗੜਦੈ, ਜਿਧਰ ਨੂੰ ਮੈਂ ਜਾਣੈ। ਤਾਂ ਓਸ ਗਿਆਨੀ ਪ੍ਰਤਾਪ ਸਿੰਘ ਜੀ ਨੇ ਮੈਨੂੰ ਦਸਿਆ-ਕਿ ਮੇਰੀ ਡਿਊਟੀ ਅੰਗਰੇਜ਼ ਨੇ ਉਸ ਵਕਤ ਏਸ ਕੰਮ ਉਤੇ ਲਾਈ ਸੀ ਕਿ ਜੋ ਸੌ ਸਾਖੀ ਮਿਲੇ ਉਸ ਨੂੰ ਸਭ ਨੂੰ ਵਿਗਾੜ। ਉੱਥੇ ਸਤਿਗੁਰਾਂ ਦਾ ਜ਼ਿਕਰ ਨਾ ਕਿਤੇ ਆਵੇ, ਕੋਈ ਇਹ ਗੱਲ ਨਾ ਕੁਵੇ। ਕਹਿਣ ਲੱਗਾ-ਮੈਂ ਦਿਨੀਆਂ ਵਿਗਾੜ ਬੈਠਾਂ ਕਿ ਭਾਈ ਕਾਨ੍ਹ ਸਿੰਘ ਹੁਰਾਂ ਦੇ ਪਿਤਾ ਬਾਬੇ ਨਰਾਇਣ ਸਿੰਘ ਹੁਰਾਂ ਨੂੰ ਉਹਨੇ ਦਸਿਆ, ਹਰੀ ਜੀ ਕੋਲ ਬੈਠੇ ਸੁਣ ਰਹੇ ਸਨ, ਕਿ ਹੁਣ ਮੈਨੂੰ ਵੀ ਨਹੀਂ ਪਤਾ ਕਿ ਮੈਂ ਉਹਨਾਂ ਦੇ ਅੱਖਰਾਂ ਦਾ ਕੀ ਭੰਨ ਤੋੜ ਕੀਤੈ। ਇਹ ਚੀਜ਼ਾਂ ਤੋੜ ਕੇ-ਭਾਈ ਗੁਰਦਾਸ ਕਹਿੰਦੈ—

ਚੜਿਆ ਚੰਦੁ ਨ ਲੁਕਦੀ ਢਕਿ ਜੋਤਿ ਕੁਨਾਲੀ।-ਵਾਰ 13, ਪਉੜੀ 6

ਗੁਰੂ ਨਾਨਕ ਨੂੰ ਲੋਕਾਂ ਨੇ ਕੁਰਾਹੀਆ ਆਖਿਆ, ਗੁਰੂ ਅੰਗਦ ਨੂੰ ਕੁਸ਼ਟੀ ਆਖਿਆ, ਗੁਰੂ ਅਮਰਦਾਸ ਨੂੰ ਨਿਥਾਵਾਂ ਆਖਿਆ, ਗੁਰੂ ਰਾਮ ਦਾਸ ਨੂੰ ਆਖਿਆ-ਜੁਆਈ ਸਹੁਰੇ ਦੇ ਘਰ ਕਿਉਂ ਆਇਆ। ਪਰ ਗੱਲ ਇਹ ਹੈ ਇਨ੍ਹਾਂ ਗੱਲਾਂ ਨਾਲ ਇਹ ਚੀਜ਼ ਨਹੀਂ ਮਿਟਦੀ। ਸਮਾਂ ਤੋਂ ਓਸੇ ਤਰ੍ਹਾਂ ਵਰਤੇਗਾ- ਨਹੀਂ ਬਦਲੇਗਾ

*ਸ਼ਕਤ ਅਨੰਤੀ ਆਇ ਹੈ*

-ਉਹ ਕਹਿਣ ਲੱਗਾ-ਮੈਂ ਸੌ ਸਾਖੀਆਂ ਵਿਗਾੜੀਆਂ ਹਨ। ਏਸੇ ਤਰ੍ਹਾਂ ਹੀ ਲੋਕਾਂ ਨੇ ਪੁਸਤਕ ਸੂਰਜ ਪ੍ਰਕਾਸ਼ ਦੀ, ਹੋਰ ਵੀ ਜਿਹੜਾ ਵੀ ਕਿਸੇ ਦੇ ਹੱਥ ਆਇਆ....। ❀

# ਪ੍ਰਵਚਨ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਨਿਜ ਭਾਸ਼ਾ ਤੇ ਸਾਹਿਤ ਦੀ ਉਨਤੀ ਜ਼ਰੂਰੀ

*ਨਾਮਧਾਰੀ ਸੰਪਰਦਾਇ ਦੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਕਿ ਕੌਮਾਂ ਵਿਚ ਰੂਹ ਭਰਨ ਲਈ ਨਿਜ-ਭਾਸ਼ਾ ਤੇ ਸਾਹਿਤ ਦੀ ਉਨਤੀ ਬੜੀ ਹੀ ਜ਼ਰੂਰੀ ਹੈ। ਉਨ੍ਹਾਂ ਕੋਲ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਆਦਿ ਬਹੁਤ ਸਾਰੇ ਅਜਿਹੇ ਵਿਦਵਾਨ ਮੌਜੂਦ ਸਨ ਜੋ ਫ਼ਾਰਸੀ, ਪਸ਼ਤੋ ਆਦਿ ਕਈ-ਇਕ ਲਿਪੀਆਂ ਤੇ ਭਾਸ਼ਾਵਾਂ ਦੇ ਮਾਹਿਰ ਸਨ ਪਰ ਉਨ੍ਹਾਂ ਰੂਸ ਸਰਕਾਰ ਦੇ ਪ੍ਰਤੀਨਿਧਾਂ ਨੂੰ ਦਰਜਨ ਦੇ ਕਰੀਬ ਜੋ ਵੀ ਪੱਤਰ ਲਿਖੇ, ਉਹ ਸਾਰੇ ਦੇ ਸਾਰੇ ਪੰਜਾਬੀ ਭਾਵ ਗੁਰਮੁਖੀ ਲਿਪੀ ਵਿਚ ਤੇ ਪੰਜਾਬੀ ਭਾਸ਼ਾ ਵਿਚ ਹੀ ਲਿਖ ਕੇ ਘੱਲੇ ਸਨ, ਜੋ ਰਸ਼ੀਆ ਦੇ ਪੁਰਾਤਨ ਸੰਗ੍ਰਹਾਲੇ ਵਿਚ ਅਜ ਤੀਕ ਵੀ ਜਿਉਂ ਦੇ ਤਿਉਂ ਹੀ ਸੁਰਖਸ਼ਤ ਰੱਖੇ ਪਏ ਹਨ। ਇਨ੍ਹਾਂ ਗੱਲਾਂ ਤੋਂ ਪਤਾ ਲਗਦਾ ਹੈ ਕਿ ਸਾਡੇ ਬਜ਼ੁਰਗ ਆਗੂ ਆਪਣੀ ਮਾਤ ਬੋਲੀ ਨਾਲ ਕਿਹੋ ਜਿਹੀ ਸਦ ਭਾਵਨਾ ਰਖਦੇ ਤੇ ਦਰਸਾਂਦੇ ਸਨ।*

*ਉਨ੍ਹਾਂ ਦੇ ਯਤਨ, ਮਿਹਨਤ ਖਰਚ ਤੇ ਖੇਚਲ ਨਾਲ ਹੀ ਸੰਨ ੧੮੬੫-੬੬ ਵਿਚ ਸਭ ਤੋਂ ਪਹਿਲਾਂ ਸ੍ਰੀ ਆਦਿ ਗਰੰਥ ਸਾਹਿਬ ਜੀ ਦਾ ਦੀਵਾਨ ਬੂਟਾ ਸਿੰਘ ਦੇ ਪਰੈਸ ਲਾਹੌਰ ਵਿਚ ਪੱਥਰ ਦੇ ਛਾਪੇ ਵਿਚ, ਪਰਕਾਸ਼ਨ ਹੋ ਕੇ ਪੰਜਾਬੀ ਲਿਪੀ ਦਾ ਪਰਚਾਰ ਤੇ ਪ੍ਰਸਾਰ ਹੋਇਆ ਸੀ। ਸਾਹਿਤਕਾਰਾਂ ਨਾਲ ਆਪ ਜੀ ਦੀ ਹਮਦਰਦੀ ਤੇ ਸਤਿਕਾਰ ਦਾ ਪਤਾ ਇਨ੍ਹਾਂ ਗੱਲਾਂ ਤੋਂ ਚੰਗੀ ਤਰ੍ਹਾਂ ਲਗਦਾ ਹੈ ਕਿ ਪੰਜਾਬ ਦੇ ਮਹਾਨ ਤੇ ਪ੍ਰਸਿਧ ਸਾਹਿਤਕਾਰ ਗਿਆਨੀ ਗਿਆਨ ਸਿੰਘ ਜੀ ਨੂੰ ਆਪ ਜੀ ਦੀ ਨਿਘੀ ਸੰਗਤ ਵਿਚ ੨੪ ਦਿਨ ਰਹਿਣ ਦਾ ਅਵਸਰ ਮਿਲਿਆ। ਆਪ ਜੀ ਦੇ ਹੁਕਮਨਾਮਿਆਂ ਵਿਚ ਕਈ ਵਾਰ ਇਹ ਸ਼ਬਦ ਆਏ ਹਨ, ਜਿਨ੍ਹਾਂ ਦੇ ਵਾਚਣ ਤੋਂ ਆਪ ਜੀ ਦਾ ਵਿਦਿਅਕ ਪਿਆਰ ਚੰਗੀ ਤਰ੍ਹਾਂ ਮਨ ਤੇ ਅੰਕਿਤ ਹੋ ਜਾਂਦਾ ਹੈ, ਜਿਵੇਂ:-*

***"ਲੜਕੇ ਲੜਕੀਆਂ ਨੂੰ ਅਖਰ ਪੜ੍ਹਾਉਣੇ ਫੇਰ ਬਾਣੀ ਕੰਠ ਕਰਨੀ"***

*"ਅਰ ਲੜਕੇ ਲੜਕੀਆਂ ਕੋ ਅਖਰ ਪੜ੍ਹਾਉ ਅਖਰ ਪੜ੍ਹਾਉਣ ਵਾਲਿਆਂ ਤੇ ਜੇ ਆਪ ਨਾ ਪੜਿਆ ਹੋਵੇ ਤਾਂ ਆਪ ਦੇ ਬਾਲਿਆਂ ਤੇ ਬਾਣੀ ਕੰਠ ਕਰ ਲੈਣੀ ਪਟੀ ਉਤੇ ਲਿਖਾ ਲੈਣੀ ਤੇ ਕੰਠ ਕਰਨੀ।"*

***"ਜੋ ਬਣ ਆਵੇ ਸੇਵਾ ਟਹਿਲ ਕਰਨੀ ਅਰ ਲੜਕੇ ਲੜਕੀਆਂ ਨੂੰ ਅਖਰ ਪੜ੍ਹਾ ਦਿਉ"***

***"ਲੜਕਿਆਂ ਅਰ ਬੀਬੀਆਂ ਨੇ ਅਖਰ ਪੜਨੇ ਘਰ ਬੈਠ ਕੇ"***

*ਆਪ ਜੀ ਦੇ ਪੱਤਰਾਂ ਵਿਚ, ਵਿਦਿਆ ਪੜ੍ਹਨ ਖਾਸ ਕਰਕੇ ਗੁਰਮੁਖੀ ਜਾਂ ਪੰਜਾਬੀ ਵਿਦਿਆ ਪੜ੍ਹਨ ਦਾ ਉਪਦੇਸ਼ ਬਾਰ-ਬਾਰ ਦੁਹਰਾਇਆ ਗਿਆ ਹੈ।*

*ਉਹਨਾਂ ਤੋਂ ਪਹਿਲਾਂ ਵਿਦਿਆ ਦਾ ਪਰਚਾਰ ਕਾਫ਼ੀ ਘਟ ਗਿਆ ਸੀ ਤੇ ਸਿਖਾਂ ਵਿਚ ਬਾਣੀ ਪੜ੍ਹਨ ਤੇ ਵਿਚਾਰਨ ਦਾ ਰਿਵਾਜ ਖਤਮ ਹੀ ਹੋ ਗਿਆ ਸੀ। ਜਿਸ ਦਾ ਵਰਨਣ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਨੇ ਇੰਵ ਦੱਸਿਆ ਹੈ :-*

*ਜਾਗ ਜਿਨਕੇ ਵਡੇਰੇ ਬਾਣੀ ਪੜ੍ਹਤੇ ਸਵੇਰੇ,*
*ਗੁਰੂ ਗਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੇ।*
*ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਿਖਿਆਤੀ।*
*ਪਾਇ ਹੈ ਨ ਭਾਤੀ ਮੂਸ ਖਾਤ ਗ੍ਰੰਥ ਕੋ ਪਰੈ।*
*ਜਪਜੀ ਨਾ ਰਹਿਰਾਸ ਸੁਨੇ ਪੜ੍ਹੇ ਕਬੀ ਖਾਸ*
*ਔਰ ਜੇ ਪੜ੍ਹਤ ਪਾਸ ਹਾਸ ਤਿਨ ਯੌ ਰਰੈ।*
*ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੋ ਤੂੰ*
*ਸਹਿਰਾ ਮੈ ਜਾਇ ਲੁਕਮੇ ਰਿਝਾਇ ਲੈ ਤਰੈ।* *(ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ)*

*ਇਸ ਲਈ ਉਸ ਸਮੇ ਦੇਸ ਵਿਚ ਜਾਗ੍ਰਿਤ ਲਿਆਉਣ ਦੀ ਲੋੜ ਸੀ। ਆਪਣੀ ਭਾਸ਼ਾ ਨਾਲ ਪਿਆਰ ਪਾਉਣ ਦੀ ਲੋੜ ਸੀ ਅਤੇ ਕਾਰ ਵਿਹਾਰ ਲਈ ਆਪਣੀ ਬੋਲੀ ਦੀ ਵਰਤੋਂ ਦਾ ਰਿਵਾਜ ਪਾਉਣ ਦੀ ਲੋੜ ਸੀ। ਆਪਣੇ ਸਾਹਿਤ ਨੂੰ ਪੜ੍ਹਨ ਪੜ੍ਹਾਉਣ ਦੀ ਜ਼ਰੂਰਤ ਸੀ।* ❊

# ਇਤਿਹਾਸ ਦੀ ਸਹੀ ਪੇਸ਼ਕਾਰੀ

ਇਹ ਰੁੱਤ ਬਸੰਤ ਬਹਾਰ ਦੀ ਹੈ। ਬਸੰਤ ਦਾ ਸੰਬੰਧ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਗਮਨ ਨਾਲ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸਾਧ ਸੰਗਤ ਬਸੰਤ ਦੇ ਮੇਲੇ ਮਨਾ ਕੇ ਧੰਨ ਭਾਗ ਸਮਝਦੀ ਹੈ। ਬਸੰਤ ਤੋਂ ਪਹਿਲੀ ਰੁੱਤ ਪੱਤਝੜ ਦੀ ਹੁੰਦੀ ਹੈ ਤੇ ਸਾਡੇ ਸਮੁੱਚੇ ਦੇਸ਼ ਵਿੱਚ ਆਪਣੇ ਪੈਰ ਜਮਾ ਰਹੀ ਈਸਟ ਇੰਡੀਆ ਕੰਪਨੀ ਨੇ ਰਾਜਨੀਤਕ ਪੱਤਝੜ ਫੈਲਾ ਦਿੱਤੀ ਸੀ, ਜਿਸ ਨੇ ਇਕ ਗਿਣੀ ਮਿਥੀ ਚਾਲ ਅਧੀਨ ਸਾਡੇ ਧਰਮ, ਅਰਥਚਾਰੇ ਤੇ ਸੱਭਿਆਚਾਰ ਨੂੰ ਪ੍ਰਭਾਵਿਤ ਕਰਨਾ ਸ਼ੁਰੂ ਕਰ ਦਿੱਤਾ ਸੀ।

ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ (੧੮੧੬ ਈ:) ਤਕ ਪੰਜਾਬ ਨੂੰ ਛੱਡ ਕੇ ਲਗਭਗ ਸਾਰਾ ਦੇਸ਼ ਇਸ ਬਰਤਾਨਵੀ ਕੰਪਨੀ ਦੀ ਅਧੀਨਗੀ ਸਵੀਕਾਰ ਕਰਨ ਲਈ ਮਜਬੂਰ ਕੀਤਾ ਜਾ ਚੁੱਕਾ ਸੀ ਅਤੇ ਕੁਝ ਹੋਰ ਸਾਲਾਂ ਬਾਅਦ ੧੮੪੯ ਵਿਚ ਪੰਜਾਬ ਵੀ ਹਥਿਆਰ ਸੁੱਟਣ ਲਈ ਮਜਬੂਰ ਹੋਇਆ। ਲਗਦਾ ਇੰਜ ਸੀ ਕਿ ਫੇਰ ਕਦੀ ਬਸੰਤ ਬਹਾਰ ਨਹੀਂ ਆਏਗੀ। ਅੰਗਰੇਜ਼ ਦੇ ਚੱਟੇ ਰਾਜਨੀਤਕ ਰੁੱਖ ਹਰੇ ਭਰੇ ਨਹੀਂ ਹੋ ਸਕਣਗੇ ਤੇ ਭਾਰਤੀ 'ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ' ਗਾਉਣ ਵਿੱਚ ਹੀ ਆਪਣੀ ਖੁਸ਼ੀ ਮਹਿਸੂਸ ਕਰਨਗੇ। ਪਰ ਸ੍ਰੀ ਸਤਿਗੁਰੂ ਜੀ ਨੇ ਇੰਜ ਨਹੀਂ ਹੋਣ ਦਿੱਤਾ।

ਉਹਨਾਂ ਨੇ ਸਿੱਖ ਰਾਜ ਦੀ ਸ਼ਾਨ ਵੇਖੀ ਸੀ। ਉਹਨਾਂ ਨੇ ਲੁਧਿਆਣੇ ਈਸਾਈ ਮਿਸ਼ਨਰੀ ਦੇ ਪ੍ਰਚਾਰ ਕੇਂਦਰ ਰਾਹੀਂ ਮਾਰੀ ਜਾ ਰਹੀ ਭਾਰਤੀਆਂ ਦੀ ਧਰਮ ਭਾਵਨਾ ਤੇ ਸੱਟ ਨੂੰ ਮਹਿਸੂਸ ਕੀਤਾ ਸੀ। ਉਹਨਾਂ ਚਿੰਤਨ ਤੇ ਤਪ ਕਰਕੇ ਇਹ ਮਹਿਸੂਸ ਕੀਤਾ ਸੀ ਕਿ ਅਸੀਂ ਆਪਣੇ ਅਮੀਰ ਵਿਰਸੇ ਨੂੰ ਭੁੱਲਦੇ ਜਾ ਰਹੇ ਹਾਂ ਤੇ ਗੁਲਾਮੀ ਨੂੰ ਹੀ ਪ੍ਰਵਾਨ ਕਰਦੇ ਜਾ ਰਹੇ ਹਾਂ। ਸਾਡੇ ਮਨੋਬਲ ਟੁੱਟ ਚੁੱਕੇ ਹਨ। ਲੋਕਾਂ ਦੇ ਮਨੋਬਲ ਨੂੰ ਫਿਰ ਕਾਇਮ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖੀ ਨੂੰ ਫਿਰ ਸੁਰਜੀਤ ਕੀਤਾ, ਆਪਣੇ ਧਰਮ ਗ੍ਰੰਥਾਂ ਦਾ ਸਤਿਕਾਰ ਕਰਨ, ਉਸ ਵਿਚ ਲਿਖੀ ਬਾਣੀ ਦਾ ਪਾਠ ਕਰਕੇ ਉਸ ਅਨੁਸਾਰ ਜੀਵਨ ਜਿਉਣ ਦੀ ਜਾਚ ਦੱਸੀ। ਆਪ ਨੇ ਜਨ-ਸਧਾਰਨ ਨੂੰ ਭਜਨ ਬੰਦਗੀ ਵੱਲ ਮੋੜਿਆ, ਉਹਨਾਂ ਨੂੰ ਸਮਾਜਕ ਕੁਰੀਤੀਆਂ ਨੂੰ ਛੱਡ ਦੇਣ ਲਈ ਤਿਆਰ ਕੀਤਾ। ਉਹਨਾਂ ਨੂੰ ਸਦਾਚਾਰਕ ਕਦਰਾਂ ਕੀਮਤਾਂ ਤੇ ਨੈਤਿਕ ਮੁੱਲਾਂ ਦੇ ਹਾਣੀ ਬਣਾਇਆ ਅਤੇ ਉਹਨਾਂ ਦੇ ਮਨੋਬਲ ਨੂੰ ਟੁੰਬ ਕੇ ਉਹਨਾਂ ਅੰਦਰ ਰਾਜਨੀਤਕ ਚੇਤਨਾਂ ਜਗਾ ਕੇ ਨਵੀਂ ਰੂਹ ਫੂਕੀ, ਜਿਸ ਕਾਰਨ ਉਹ ਉਸ ਬਰਤਾਨਵੀ ਹਾਕਮ ਨੂੰ ਦੇਸ਼ ਵਿਚੋਂ ਭਜਾਉਣ ਲਈ ਡਟ ਗਏ ਜਿਸ ਦੇ ਰਾਜ ਵਿਚ ਸੂਰਜ ਨਹੀਂ ਸੀ ਡੁੱਬਦਾ। ਦਸ ਕੁ ਸਾਲਾਂ ਵਿਚ ਹੀ ਆਪ ਨੇ ਸੁੱਤ ਲੱਖ ਤੋਂ ਵੱਧ ਸੰਤ ਖਾਲਸਾ ਤਿਆਰ ਕੀਤਾ, ਜਿਹੜਾ ਗੁਰੂ ਗੋਬਿੰਦ ਸਿੰਘ-ਗੁਰੂ ਨਾਨਕ ਦੀ ਮਾਣ ਮਰਯਾਦਾ ਦਾ ਧਾਰਨੀ ਸੀ। ਇਹੀ ਮਰਯਾਦਾ ਸ੍ਰੀ ਸਤਿਗੁਰੂ ਜੀ ਨੇ ਇੱਕ ਵਿਦਵਾਨ ਸਿੱਖ ਭਾਈ ਰਾਇ ਸਿੰਘ ਨੂੰ ਨਾਂਦੇੜ (ਸ੍ਰੀ ਹਜ਼ੂਰ ਸਾਹਿਬ) ਭੇਜ ਕੇ ਓਥੋਂ ਮੰਗਵਾਈ ਸੀ, ਜਿਹੜਾ ਸਤਿਗੁਰੂ ਜੀ ਦੇ ਬਚਨਾਂ ਨੂੰ ਸਤਿ ਕਰਕੇ ਮੰਨਦਾ ਸੀ। ਆਪ ਜੀ ਪ੍ਰਤੀ ਸਿੱਖਾਂ ਦੇ ਮਨਾਂ ਵਿਚ ਸ਼ਰਧਾ ਸਤਿਕਾਰ ਵਧਦੇ ਜਾਣ ਦਾ ਕਾਰਨ ਆਪ ਜੀ ਦੀ ਸ਼ਖਸੀਅਤ ਦਾ ਦੈਵੀ ਪ੍ਰਭਾਵ ਤਾਂ ਹੈ ਹੀ ਸੀ, ਆਪ ਜੀ ਬਾਰੇ ਜਨਮ ਸਾਖੀ, ਸੌ ਸਾਖੀ, ਗੁਰ-ਪ੍ਰਤਾਪ ਸੂਰਜ ਅਤੇ ਹੋਰ ਗ੍ਰੰਥਾਂ ਵਿਚ ਬਹੁਤ ਪਹਿਲਾਂ ਛਪੇ ਭਵਿਖਤ ਵਾਕਾਂ ਨੇ ਵੀ ਸਿੱਖਾਂ ਨੂੰ ਦ੍ਰਿੜਾਇਆ ਕਿ ਉਹ ਸਹੀ ਮਾਰਗ ਉਤੇ ਚਲ ਰਹੇ ਹਨ। ਉਹਨਾਂ ਦਾ ਮਾਰਗ ਧਰਮੀ ਯੋਧਿਆਂ ਨੂੰ ਬਹਾਰ ਵੱਲ ਲੈ ਜਾ ਰਿਹਾ ਸੀ ਪਰ ਅੰਗਰੇਜ਼ ਭਗਤ ਫਿਰ ਵੀ ਪੱਤਝੜ ਦੇ ਪੰਛੀ ਬਣੇ ਬੈਠੇ ਸਨ।

ਆਪ ਜੀ ਦੇ ਵਧਦੇ ਪ੍ਰਭਾਵ, ਆਪ ਜੀ ਦੀ ਚਲਾਈ ਨਾ-ਮਿਲਵਰਤਨ ਤੇ ਸੁਦੇਸ਼ੀ ਦੀ ਲਹਿਰ ਨੂੰ ਦੇਸ਼ਾਂ ਵਿਦੇਸ਼ਾਂ ਵਿਚ ਮਿਲੇ ਭਰਵੇਂ ਹੁੰਗਾਰੇ ਦੇ ਕਾਰਨ ਸਰਕਾਰ ਦੀ ਨੀਂਦ ਹਰਾਮ ਹੋ ਗਈ। ਨਾਮਧਾਰੀ ਸਿੱਖਾਂ ਰਾਹੀ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਅਤੇ ਮਲੇਰਕੋਟਲੇ ਵਿਚ ਦਿੱਤੀਆਂ ਸ਼ਹੀਦੀਆਂ ਕਾਰਨ ਸਰਕਾਰ ਘਬਰਾ ਗਈ, ਉਸਨੇ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕੀਤਾ। ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬਿਠਾਈ। ਜੇ ਕਿਤੇ ਪੰਜ ਨਾਮਧਾਰੀ ਸਿੰਘ ਵੀ ਇਕੱਠੇ ਹੁੰਦੇ ਤਾਂ ਉਹਨਾਂ ਨੂੰ ਸਰਕਾਰ ਦੀ ਸਖ਼ਤੀ ਸਹਿਣੀ ਪੈਂਦੀ।

ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰਕੇ ਵੀ ਅੰਗਰੇਜ਼ ਹਾਕਮਾਂ ਨੇ ਤਸੱਲੀ ਮਹਿਸੂਸ ਨਹੀ ਕੀਤੀ। ਉਹਨਾਂ ਆਪਣਾ ਪ੍ਰਭਾਵ ਵਧਾਉਣ ਲਈ ਵਿਦਵਾਨ ਖਰੀਦਣੇ ਸ਼ੁਰੂ ਕੀਤੇ। ਸਰਕਾਰ ਦੀ ਜੈ ਜੈ ਕਾਰ ਕਰਨ ਵਾਲੀਆਂ ਲਹਿਰਾਂ ਚਲਵਾਈਆਂ, ਪੁਰਾਣੀਆਂ ਲਿਖਤਾਂ ਨੂੰ ਭੰਨ ਤੋੜ ਕਰਨ ਤੇ ਆਪਣੀ ਮਰਜ਼ੀ ਦਾ ਇਤਿਹਾਸ ਲਿਖਵਾਉਣ ਲਈ ਯੋਜਨਾ-ਬੱਧ ਤਰੀਕੇ ਨਾਲ ਕੰਮ ਕਰਨਾ ਸ਼ੁਰੂ ਕੀਤਾ ਤਾਂ ਕਿ ਨਾਮਧਾਰੀ ਤੇ ਹੋਰ ਦੇਸ਼ ਭਗਤ ਲਹਿਰਾਂ ਖਿਲਾਫ ਵਾਤਾਵਰਣ ਬਣਾਇਆ ਜਾ ਸਕੇ, ਭਾਰਤੀਆਂ ਨੂੰ ਗੁੰਮਰਾਹ ਕੀਤਾ ਜਾ ਸਕੇ। ਸਰਕਾਰ ਦੀ ਇਸੇ ਨੀਅਤ ਨੂੰ ਮਹਿਸੂਸ ਕਰਦਿਆਂ ਸ਼ਹੀਦ ਭਗਤ ਸਿੰਘ ਨੇ ੧੯੨੮ ਈ. ਵਿਚ ਲਿਖਿਆ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਨਾਲ ਨਿਆਂ ਨਹੀਂ ਹੋਇਆ। ਨਿਰਪੱਖ ਬੁੱਧੀਜੀਵੀਆਂ ਅੰਦਰ ਇਕ ਸੋਚ ਉਜਾਗਰ ਹੋ ਗਈ ਸੀ ਕਿ ਜਿਨ੍ਹਾਂ ਕੌਮਾਂ ਧਰਮਾਂ ਨੇ ਹਿੰਦੁਸਤਾਨੀਆਂ ਨੂੰ ਦਬਾ ਕੇ ਉਹਨਾਂ ਉਤੇ ਰਾਜ ਕੀਤਾ ਹੈ, ਉਹਨਾਂ ਦੇ ਲੇਖਕ ਤੇ ਉਹਨਾਂ ਦੇ ਜੀ-ਹਜ਼ੂਰ ਭਾਰਤੀ ਲੇਖਕ ਸਾਡੇ ਸ਼ਾਨਾਂਮੱਤੇ ਇਤਿਹਾਸ ਨੂੰ ਕਿਉਂ ਚਮਕਾਉਣਗੇ (GLORIFY) ਉਹ ਤਾਂ ਮੁਗਲ ਜਾਂ ਅੰਗਰੇਜ਼ ਹਾਕਮਾਂ ਨੂੰ ਵਾਰਾ ਖਾਂਦਾ ਇਤਿਹਾਸ ਲਿਖਣਗੇ।

ਆਪਣਾ ਸਹੀ ਸਹੀ ਇਤਿਹਾਸ ਲਿਖਣ ਦੀ ਸੋਚ ਅੱਜ ਹੋਰ ਉਜਾਗਰ ਹੋ ਰਾਹੀ ਹੈ। ਸੱਚੇ ਸੁੱਚੇ ਇਤਿਹਾਸਕਾਰਾਂ ਦੀ ਭਾਵੇਂ ਮਜਬੂਰੀ ਹੋਵੇ ਕਿ ਉਹਨਾਂ ਲਈ ਸਰੋਤ, ਸਮੱਗਰੀ ਪੁਰਾਣੀਆਂ ਲਿਖਤਾਂ ਹੀ ਹੋਣ ਪਰ ਉਹ ਹੋਰ ਖੋਜ ਪੜਤਾਲ ਕਰਕੇ ਇਤਿਹਾਸ ਦੀ ਸਹੀ ਪੇਸ਼ਕਾਰੀ ਕਰਨ ਦੀ ਹਿੰਮਤ ਕਰ ਰਹੇ ਹਨ। ਐਸੇ ਖੋਜੀ ਲੇਖਕਾਂ ਦੀਆਂ ਰਚਨਾਵਾਂ ਸਮੇਂ ਸਮੇਂ ਸਤਿਜੁਗ ਵਿਚ ਪ੍ਰਕਾਸ਼ਿਤ ਹੁੰਦੀਆਂ ਰਹਿੰਦੀਆਂ ਹਨ। ਇਸ ੨੦੦੫ ਦੇ ਸਤਿਜੁਗ ਦੇ ਬਸੰਤ ਅੰਕ ਲਈ ਅਦਾਰਾ ਸਤਿਜੁਗ ਵਲੋਂ ਰਚਨਾਵਾਂ ਭੇਜਣ ਲਈ ਲਿਖੀਆਂ ਚਿੱਠੀਆਂ ਦੇ ਹੁੰਗਾਰੇ ਵਜੋਂ ਖੋਜੀ ਵਿਦਵਾਨਾਂ ਤੇ ਲੇਖਕਾਂ ਖੋਜ ਭਰਪੂਰ ਲਿਖਤਾਂ ਭੇਜ ਕੇ ਸਾਡਾ ਮਾਣ ਵਧਾਇਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਉਹਨਾਂ ਲਿਖਤਾਂ ਦਾ ਸੰਪਾਦਨ ਕਰਕੇ ਬਸੰਤ ਅੰਕ ਤਿਆਰ ਕੀਤਾ ਗਿਆ ਹੈ। ਇਸ ਦੀ ਸੰਪਾਦਨਾ ਵਿੱਚ ਪ੍ਰੋ: ਤਾਰਾ ਸਿੰਘ ਅਨਜਾਣ ਦੇ ਪੱਤਰਕਾਰੀ ਤੇ ਸਾਹਿਤ ਦੇ ਖੇਤਰ ਵਿੱਚ ਕੀਤੇ ਕਾਰਜ ਦੇ ਤਜ਼ਰਬੇ ਕਾਰਨ ਭਰਪੂਰ ਸਹਿਯੋਗ ਰਿਹਾ ਹੈ। ਇਸ ਦੀ ਤਿਆਰੀ ਲਈ ਸਤਿਜੁਗ ਦੇ ਸਟਾਫ-ਸੰਤ ਇੰਦਰਜੀਤ ਸਿੰਘ, ਤਰਲੋਚਨ ਸਿੰਘ ਤੇ ਸੁਨੀਲ ਕੁਮਾਰ, ਲੇਜ਼ਰ ਟਾਈਪ ਸੈਟਿੰਗ ਲਈ ਸ. ਹਰਕੀਰਤ ਸਿੰਘ ਦੀ ਹਿੰਮਤ ਤੇ ਮਿਹਨਤ ਸਲਾਹੁਣਯੋਗ ਹੈ। ਸ੍ਰੀ ਰਾਮ ਕਿਸ਼ੋਰ ਕਟਾਰੀਆ ਨੇ ਜਿਸ ਰੀਝ ਨਾਲ ਇਸਦੀ ਜਿਲਦਬੰਦੀ ਕੀਤੀ ਹੈ ਉਹ ਵੀ ਸਲਾਹੁਣਯੋਗ ਹੈ। ਇਸ ਅੰਕ ਦੇ ਸਾਰੇ ਲੇਖਕਾਂ ਦੀ ਵਡਿਆਈ ਕਰਨੀ ਅਤੇ ਉਹਨਾਂ ਦਾ ਧੰਨਵਾਦ ਕਰਨਾ ਸਾਡਾ ਹੀ ਮਾਣ ਵਧਾਉਂਦਾ ਹੈ। ਸਾਨੂੰ ਭਰੋਸਾ ਹੈ ਕਿ ਇਸ ਅੰਕ ਵਿਚ ਪ੍ਰਕਾਸ਼ਤ ਕੀਮਤੀ ਸਮੱਗਰੀ ਪਾਠਕ ਨੂੰ ਭਰਪੂਰ ਜਾਣਕਾਰੀ ਦੇਣ ਲਈ ਸਹਾਈ ਹੋਵੇਗੀ।

*-ਹਰਵਿੰਦਰ ਸਿੰਘ ਹੰਸਪਾਲ*

# ਸਿੱਖ ਧਰਮ ਦੀ ਅਮਰ ਸ਼ਖ਼ਸੀਅਤ

✍ ਡਾ. ਰਤਨ ਸਿੰਘ ਜੱਗੀ

ਸਤਿਗੁਰੂ ਰਾਮ ਸਿੰਘ ਸਿੱਖ ਧਰਮ ਦੀ ਇਕ ਅਮਰ ਸ਼ਖ਼ਸੀਅਤ ਹਨ। ਜਦੋਂ ਸਮਾਜ ਵਿਚ ਵਿਕਾਰ ਪਸਰ ਜਾਂਦੇ ਹਨ, ਧਰਮ ਦੀ ਨੀਂਹ ਹਿਲ ਜਾਂਦੀ ਹੈ, ਮਨੁੱਖਤਾ ਆਪਣੇ ਕਰਤੱਵ ਨੂੰ ਭੁਲਾ ਦਿੰਦੀ ਹੈ, ਉਦੋਂ ਉਸ ਨਿਘਰੀ ਹੋਈ ਦਸ਼ਾ ਵਿਚੋਂ ਹੀ ਕੋਈ ਮਹਾਨ ਆਤਮਾ ਜਨਮ ਲੈਂਦੀ ਹੈ, ਉਹ ਬੀਤੇ ਨੂੰ ਵਿਚਾਰਦੀ ਹੈ, ਵਰਤਮਾਨ ਨਿਘਾਰ ਨੂੰ ਸਮਝਦੀ ਹੈ ਅਤੇ ਭਵਿਖ ਮੁਖੀ ਨਿਰਮਾਣਕਾਰੀ ਸ਼ਕਤੀਆਂ ਨੂੰ ਸੰਜੋਅ ਕੇ, ਸਮਾਜ ਦੇ ਉਸਾਰੂ ਪੱਖ ਨੂੰ ਉਘਾੜਦੀ ਹੈ। ਉਸ ਦੁਆਰਾ ਉਘਾੜਿਆ ਰੂਪ ਪਹਿਲਾਂ ਵਾਲਾ ਨਹੀਂ ਹੁੰਦਾ, ਪਰ ਉਸ ਤੋਂ ਟੁਟਿਆ ਹੋਇਆ ਵੀ ਨਹੀਂ ਹੁੰਦਾ। ਆਪਣੇ ਸਭਿਆਚਾਰਕ ਪਿਛੋਕੜ ਉਤੇ ਨਵਾਂ ਸਭਿਆਚਾਰ ਉਸਰਦਾ ਹੈ, ਜੋ ਪਹਿਲੇ ਨਾਲ ਸੰਬੰਧ ਰੱਖਣ ਦੇ ਬਾਵਜੂਦ ਪਹਿਲਾਂ ਵਰਗਾ ਨਹੀਂ ਹੁੰਦਾ, ਪਰ ਉਹ ਨਵਾਂ ਹੋ ਕੇ ਵੀ ਨਿਰਾਪੁਰਾ ਨਵਾਂ ਨਹੀਂ ਹੁੰਦਾ। ਅਜਿਹੀ ਚੇਤਨਾ ਕਿਸੇ ਸਭਿਆਚਾਰ ਵਿਚ ਉਦੋਂ ਹੀ ਪੈਦਾ ਹੁੰਦੀ ਹੈ, ਜਦੋਂ ਕੋਈ ਮਹਾਂਪੁਰਸ਼ ਜਨਮ ਲੈਂਦਾਂ ਹੈ। ਉਹ ਮਹਾਪੁਰਸ਼ ਹੀ ਯੁਗ-ਪੁਰਸ਼ ਹੁੰਦਾ ਹੈ ਅਤੇ ਅਜਿਹੇ ਯੁਗ-ਪੁਰਸ਼ ਹੀ ਸਨ ਸਤਿਗੁਰੂ ਰਾਮ ਸਿੰਘ ਜੀ। ਜਨਮ ਨਹੀਂ ਸੁਤੇ ਪ੍ਰਕਾਸ਼ ਹੁੰਦਾ ਜੀਵੇ.

ਯੁਗ ਪੁਰਸ਼ ਵਿਚ ਸਮੇਂ ਦੀ ਨਬਜ਼ ਨੂੰ ਵੇਖਣ ਅਤੇ ਸਹੀ ਉਪਚਾਰ ਕਰਨ ਦੀ ਅਪਾਰ ਸ਼ਕਤੀ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਨੇ ਆਪਣੇ ਸਮੇਂ ਦੇ ਸਿੱਖ ਸਮਾਜ ਦੀ ਨਿਘਰੀ ਹੋਈ ਅਵਸਥਾ ਨੂੰ ਬੜੀ ਗੰਭੀਰਤਾ ਨਾਲ ਵੇਖਿਆ। ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਸਮਾਜ ਨੂੰ ਜੋ ਵਿਵਸਥਿਤ ਰੂਪ ਦਿੱਤਾ, ਉਸ ਵਿਚ ਹੌਲੀ-ਹੌਲੀ ਧਾਰਮਿਕ ਅਤੇ ਸਮਾਜਿਕ ਕਮਜ਼ੋਰੀਆਂ ਆਉਂਦੀਆਂ ਗਈਆਂ, ਕੌਮੀ-ਏਕਤਾ ਅਤੇ ਕਰੱਤਵ ਨਿਰਵਾਹ ਦੀ ਭਾਵਨਾਂ ਖਤਮ ਹੁੰਦੀ ਗਈ। ਰਸਮੀ ਆਚਾਰਾਂ ਅਤੇ ਅਨੁਸ਼ਠਾਨਾਂ ਦੀ ਪਾਲਣਾ ਵਧ ਗਈ। ਬ੍ਰਾਹਮਣਵਾਦ ਨੇ ਧਾਰਮਿਕ ਅਤੇ ਸਮਾਜਿਕ ਤੌਰ ਤੇ ਸਿੱਖਾਂ ਨੂੰ ਪੂਰੀ ਤਰ੍ਹਾਂ ਆਪਣੀ ਪਕੜ ਵਿਚ ਲੈ ਲਿਆ। ਸਰਦਾਰੀਆਂ ਖੁਆਰੀਆਂ ਵਿਚ ਬਦਲਣ ਲੱਗੀਆਂ। ਇਸ ਦਸ਼ਾ ਨੂੰ ਸਤਿਗੁਰੂ ਜੀ ਨੇ ਨੀਝ ਨਾਲ ਵੇਖਿਆ ਅਤੇ ਇਸ ਨੂੰ ਸੁਧਾਰਨਾਂ ਆਪਣਾ ਜੀਵਨ ਮਨੋਰਥ ਬਣਾਇਆ।

ਸਤਿਗੁਰੂ ਰਾਮ ਸਿੰਘ ਜੀ ਨੇ ਸਭ ਨੂੰ ਗੁਰਬਾਣੀ ਅਨੁਸਾਰ ਜੀਵਨ ਢਾਲਣ ਦਾ ਉਪਦੇਸ਼ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸਾਏ ਮਾਰਗ ਉਤੇ ਚੱਲਣ ਲਈ ਆਪਣੇ ਅਨੁਯਾਈਆਂ ਵਿਚ ਸ਼ਕਤੀ ਦਾ ਸੰਚਾਰ ਕੀਤਾ। ਆਪ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਬਖਸ਼ੀ ਅੰਮ੍ਰਿਤ ਦੀ ਦਾਤ ਨੂੰ ਸੰਨ ੧੮੫੭ ਈ. ਦੀ ਵਸਾਖੀ ਵਾਲੇ ਦਿਨ ਪੁਨਰਸੰਚਾਰਿਤ ਕੀਤਾ ਅਤੇ ਆਚਾਰ-ਵਿਚਾਰ ਤੋਂ ਸੰਤ ਖ਼ਾਲਸੇ ਨੂੰ ਦ੍ਰਿੜ ਕਰਕੇ ਫਿਰ ਤੋਂ ਕੌਮ ਨੂੰ ਨੌ ਬਰ-ਨੌ ਕੀਤਾ ਅਤੇ ਸਮਕਾਲੀ ਪਰਿਸਥਿਤੀਆਂ ਦਾ ਹਾਣੀ ਬਣਾਇਆ ਅਤੇ ਇਕ ਸਾਂਝੀ ਸ਼ਕਤੀ ਵਜੋਂ ਉਭਾਰਿਆ। ਉਹ ਸਾਂਝੀ ਸ਼ਕਤੀ ਕੌਮ ਨੂੰ ਰਸਾਤਲ ਵਿਚੋਂ ਕੱਢ ਕੇ ਉਨਤੀ ਦੇ ਮਾਰਗ ਉਤੇ ਪਾਣ ਵਿਚ ਉਪਯੋਗੀ ਹੋਈ।

ਸਿੱਖਾਂ ਵਿਚ ਆਤਮਿਕ ਬਲ ਪੈਦਾ ਕਰਨ ਲਈ ਆਪ ਨੇ ਗੁਰਮਤਿ ਸੰਗੀਤ ਦਾ ਮਰਯਾਦਾ ਅਨੁਸਾਰ ਤੰਤੀ ਸਾਜ਼ਾਂ ਨਾਲ ਕੀਰਤਨ ਅਧਿਕ ਤੋਂ ਅਧਿਕ ਪ੍ਰਚਾਰਿਤ ਕੀਤਾ। ਇਸ ਨਾਲ ਸਿੱਖਾਂ ਦੀ ਆਤਮਾ ਸ਼ੁੱਧ ਹੋ ਗਈ। ਪਰ ਉਨ੍ਹਾਂ ਅੰਦਰ ਪਸਰੀ ਹੋਈ ਸਿਥਲਤਾ ਨੂੰ ਖ਼ਤਮ ਕਰਨ ਲਈ ਹੱਲੇ ਦੇ ਕੀਰਤਨ ਦੀ ਸ਼ੁਰੂਆਤ ਕੀਤੀ। ਅਜਿਹਾ ਕਰਨ ਨਾਲ ਸਿੱਖਾਂ ਅੰਦਰ ਅਧਿਆਤਮਿਕ ਅਤੇ ਬੀਰ ਰਸੀ ਭਾਵਨਾਵਾਂ ਪਰਸਪਰ ਮਿਲਕੇ ਅਜਿਹੀਆਂ ਵਿਕਸਿਤ ਹੋਈਆਂ ਕਿ ਸਿੱਖ ਕੌਮ ਧਰਮ ਦੀ ਰੱਖਿਆ, ਦੇਸ਼ ਦੀ ਅਜ਼ਾਦੀ ਦੀ ਰੱਖਿਆ ਅਤੇ ਮਾਨਵ-ਗੌਰਵ ਦੀ ਰੱਖਿਆ ਲਈ ਆਪਣਾ ਸਭ ਕੁਝ ਨਿਛਾਵਰ ਕਰਨ ਲਈ ਤਿਆਰ ਹੋ ਗਈ। ਧਰਮ-ਨਿਸ਼ਠ ਨਾਮਧਾਰੀ ਸਿੰਘ ਨਵੀਂ ਚੇਤਨਾ ਨੂੰ ਪ੍ਰਚਾਰਨ ਲਈ ਸਾਰੇ ਪੰਜਾਬ ਵਿਚ ਖਿਲਰ ਗਏ ਅਤੇ ਅੰਮ੍ਰਿਤ-ਸੰਚਾਰ ਦੇ ਵਿਆਪਕ ਸਮਾਗਮ ਹੋਣ ਲੱਗੇ। ਇਥੋਂ ਤਕ ਕਿ ਸਿੱਖ ਇਸਤਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਉਣ ਲਈ ਉਚੇਚਾ ਉਦਮ ਕੀਤਾ ਗਿਆ। ਇਸ ਤਰ੍ਹਾਂ ਸਿੱਖਾਂ ਅੰਦਰ ਮਰਜੀਵੜਿਆਂ ਦੇ ਰੂਪ ਵਿਚ ਇਕ ਆਤਮ-ਉਤਸਰਗੀ ਦਲ ਸਾਹਮਣੇ ਆਇਆ। ਰਸਮੋ ਰਿਵਾਜ ਦੀ ਭੇੜ

ਸਤਿਗੁਰੂ ਰਾਮ ਸਿੰਘ ਨੇ ਸਮਾਜਿਕ ਢਾਂਚੇ ਨੂੰ ਦ੍ਰਿੜ ਕਰਨ ਚਾਨ- ਲਈ ਵਿਆਹ ਪ੍ਰਥਾ ਨੂੰ ਸਰਲ ਅਤੇ ਗੁਰਮਤਿ ਮਰਯਾਦਾ ਦੇ ਅਨੁਕੂਲ ਬਣਾਇਆ। ਉਦੋਂ ਧਰਮ ਦੇ ਤਥਾ-ਕਥਿਤ ਆਗੂਆਂ, ਬ੍ਰਾਹਮਣਾਂ ਅਤੇ ਲਾਗੀਆਂ ਦੁਆਰਾ ਵਿਆਹ ਨੂੰ ਬਹੁਤ ਖ਼ਰਚੀਲਾ ਬਣਾ ਦਿੱਤਾ ਗਿਆ ਸੀ। ਦਾਜ ਦੀ ਪ੍ਰਥਾ ਅਤੇ ਉਸ ਪਿਛੇ ਲੁਕੀ ਆਪਾ ਪ੍ਰਦਰਸ਼ਨ ਦੀ ਪ੍ਰਵ੍ਰਿਤੀ ਨੇ ਸਮਾਜ ਵਿਚ ਅਜਿਹੇ ਕੋਹੜ ਦਾ ਸੰਚਾਰ ਕਰ ਦਿੱਤਾ ਸੀ ਕਿ ਉਸ ਤੋਂ ਛੁਟਕਾਰਾ ਪਾਉਣਾ ਹਰ ਕੋਈ ਚਾਹੁੰਦਾ ਸੀ, ਪਰ ਕੋਈ ਕੁਝ ਕਰ ਨਹੀਂ ਸੀ ਸਕਦਾ। ਇਸ ਦੁਰਵ੍ਰਿਤੀ ਤੋਂ ਉਬਰਨ ਲਈ ਸਤਿਗੁਰੂ ਜੀ ਨੇ ਲੋਕਾਂ ਨੂੰ ਭਰਪੂਰ ਅਗਵਾਈ ਦਿੱਤੀ ਅਤੇ ਸੰਨ ੧੮੬੩ ਈ: ਵਿਚ ਖੋਟੇ ਪਿੰਡ ਵਿਚ ਗੁਰਮਰਯਾਦਾ ਅਨੁਸਾਰ ਵਿਆਹ ਕਰਨ ਦੀ ਵਿਵਸਥਾ ਦਾ ਉਦਘਾਟਨ ਕੀਤਾ। ਇਸ ਨਾਲ ਦੋ ਲਾਭ ਹੋਏ। ਇਕ ਇਹ ਕਿ ਲੋਕ ਵਿਆਹ ਉਤੇ ਵਿਅਰਥ ਖਰਚ ਕਰਨੋਂ ਬਚ ਗਏ ਅਤੇ ਦੂਜਾ ਇਹ ਕਿ ਵਿਆਹਾਂ ਉਤੇ ਹੋਣ ਵਾਲੇ ਅਤਿ ਅਧਿਕ ਖ਼ਰਚਿਆਂ ਤੋਂ ਬਚਣ ਲਈ ਜੰਮਦਿਆਂ ਹੀ ਬੱਚੀਆਂ ਨੂੰ ਮਾਰਨ ਦੀ ਕੁਪ੍ਰਥਾ ਨੂੰ ਆਪਣੇ ਆਪ ਠਲ੍ਹ ਪੈ ਗਈ।

ਸਤਿਗੁਰੂ ਰਾਮ ਸਿੰਘ ਜੀ ਨੇ ਕੁੜੀਆਂ ਨੂੰ ਜੰਮਦਿਆਂ ਹੀ ਮਾਰਨ ਦੀ ਕੁਰਚੀ ਵਲੋਂ ਲੋਕਾਂ ਦਾ ਮਨ ਮੋੜਨ ਤੋਂ ਇਲਾਵਾ ਵੱਟੇ ਦੇ ਸਾਕ ਕਰਨੇ ਬੰਦ ਕਰਵਾਏ ਅਤੇ ਮ੍ਰਿਤ ਪਤੀ ਨਾਲ ਸਤੀ ਹੋਣ ਦੇ ਭ੍ਰਸ਼ਟ ਆਚਾਰ ਨੂੰ ਵੀ ਖ਼ਤਮ ਕੀਤਾ। ਇਸ ਤੋਂ

ਇਲਾਵਾ ਛੋਟੀ ਉਮਰ ਵਿਚ ਵਿਆਹ ਕਰਨ ਨੂੰ ਵੀ ਅਨੁਚਿਤ ਦੱਸਿਆ ਅਤੇ ਵਿਧਵਾ-ਵਿਆਹ ਦੀ ਵੀ ਪੂਰੀ ਖੁੱਲ੍ਹ ਦਿੱਤੀ। ਇਸਤਰੀਆਂ ਦੇ ਦੱਬੇ ਕੁਚਲੇ ਜੀਵਨ -ਢੰਗ ਵਿਚ ਇਹ ਕਮਾਲ ਦੀ ਤਬਦੀਲੀ ਸੀ। ਸਿੱਖ ਧਰਮ ਵਿਚ ਇਸਤਰੀਆਂ ਨੂੰ ਬੜਾ ਉੱਚਾ ਸਥਾਨ ਪ੍ਰਾਪਤ ਹੈ। ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਇਸਤਰੀ ਦੇ ਗੌਰਵ ਨੂੰ ਬੜੀ ਦ੍ਰਿੜਤਾ ਨਾਲ ਸਥਾਪਿਤ ਕੀਤਾ ਹੈ। ਗੁਰੂ ਅਮਰਦਾਸ ਜੀ ਨੇ ਸਤੀ ਦੀ ਪ੍ਰਥਾ ਨੂੰ ਬੰਦ ਕਰਨ ਉਤੇ ਬਹੁਤ ਬਲ ਦਿੱਤਾ ਹੈ। ਭਾਈ ਗੁਰਦਾਸ ਨੇ ਇਸਤਰੀ ਨੂੰ ਅਰਧਸਰੀਰੀ ਮੋਖ ਦੁਆਰੀ ਮੰਨਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸਤਰੀਆਂ ਨੂੰ ਯੁੱਧਾਂ ਵਿਚ ਭਾਗ ਲੈਣ ਲਈ ਵੀ ਤਿਆਰ ਬਰ-ਤਿਆਰ ਕੀਤਾ ਹੈ। ਇਸ ਗੌਰਵਮਈ ਬਿਰਤੀ ਵਿਚ ਕਾਲਾਂਤਰ ਵਿਚ ਬ੍ਰਾਹਮਣਵਾਦ ਨੇ ਪ੍ਰਵੇਸ਼ ਕਰਕੇ ਇਸ ਦੇ ਗੌਰਵ ਨੂੰ ਨਕਾਰਨ ਦੇ ਜੋ ਯਤਨ ਕੀਤੇ ਸਨ ਉਨ੍ਹਾਂ ਨੂੰ ਨਿਸਫਲ ਕਰਨ ਵਿਚ ਆਪ ਜੀ ਨੇ ਪੂਰਾ ਉਦਮ ਕੀਤਾ ਅਤੇ ਗੁਰੂ ਸਾਹਿਬਾਨ ਦੁਆਰਾ ਚਲਾਈ ਬਿਰਤੀ ਨੂੰ ਵਿਕਸਿਤ ਕੀਤਾ। ਇਸਤਰੀ ਦੀ ਰਹਿਣੀ ਬਹਿਣੀ ਵਿਚ ਪਰਿਵਰਤਨ ਲਿਆ ਕੇ ਅਬਲਾ ਨੂੰ ਸਬਲਾ ਬਣਾਉਣ ਵਿਚ ਆਪਣੀ ਭੂਮਿਕਾ ਨਿਭਾਈ। ਇਸ ਤਰ੍ਹਾਂ ਸਿੱਖ- ਇਸਤਰੀ ਮਰਦ ਨਾਲ ਧਾਰਮਿਕ ਅਤੇ ਸਮਾਜਿਕ ਵਿਕਾਸ ਵਿਚ ਸੱਚੀ ਸਹਿਯੋਗੀ ਹੋ ਨਿਬੜੀ।

ਧਰਮ ਅਤੇ ਸਮਾਜ ਵਿਚ ਲਿਆਂਦੇ ਉਪਰੋਕਤ ਸੁਧਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿੱਖ- ਧਰਮ ਦੀ ਇਕ ਅਮਰ ਸ਼ਖ਼ਸੀਅਤ ਵਜੋਂ ਸਥਾਪਿਤ ਕੀਤਾ ਅਤੇ ਮਾਨਵ-ਕਲਿਆਣ ਦਾ ਰਾਹ ਮੋਕਲਾ ਕੀਤਾ। ■

# ਅੱਜ ਰੰਗ ਬਸੰਤ ਦਾ ਵੱਖਰਾ ਏ

✍ ਭਗਵਾਨ ਸਿੰਘ ਦੀਪਕ

*ਨਾਮ ਦਾਨ ਲੈ ਕੇ ਸਾਰੇ ਨਾਮਧਾਰੀ, ਜਨਮ ਗੁਰੂ ਦਾ ਅੱਜ ਮਨਾਣ ਆਏ।*
*ਰਾਮ ਸਿੰਘ ਸਤਿਗੁਰੂ ਦੀ ਸਿੱਖਿਆ ਨੂੰ, ਆਪ ਸੁਣਨ ਤੇ ਸਭ ਨੂੰ ਸੁਨਾਣ ਆਏ।*
*ਦੇਸ਼ ਧਰਮ ਤੇ ਗਊਆਂ ਦੀ ਰੱਖਿਆ ਲਈ, ਆਪਾ ਵਾਰਨ ਦੇ ਮਤੇ ਪਕਾਣ ਆਏ।*
*ਉੱਚੀ ਸੁੱਚੀ ਇਹ ਗੈਰਤ ਰੱਖਦੇ ਨੇ, ਸਾਰੇ ਜੱਗ ਦਾ ਕਰਨ ਕਲਿਆਣ ਆਏ।*
*ਇਹਦੇ ਵੀਰ ਸ਼ਹੀਦਾਂ ਦਾ ਜੱਗ ਨਾਲੋਂ, ਸਫ਼ਰ ਆਦਿ ਤੇ ਅੰਤ ਦਾ ਵੱਖਰਾ ਏ।*
*ਚਮਕੇ ਖ਼ੂਨ ਸ਼ਹੀਦਾਂ ਦਾ ਏਸ ਅੰਦਰ, ਤਾਹੀਉਂ ਰੰਗ ਬਸੰਤ ਦਾ ਵੱਖਰਾ ਏ।*

*ਰੜ ਕੂਕਿਆਂ ਵਾਲਾ ਗਵਾਹੀ ਦੇਂਦਾ, ਤੋਪਾਂ ਸਾਹਮਣੇ ਹੋ ਬਲੀਦਾਨ ਦੇਂਦੇ।*
*ਪੀਂਘਾਂ ਸਮਝਦੇ ਫਾਂਸੀ ਦੇ ਰੱਸਿਆਂ ਨੂੰ, ਹੱਸ ਹੱਸ ਕੇ ਧਰਮ ਤੋਂ ਜਾਨ ਦੇਂਦੇ।*
*ਇਹ ਨੇ ਸੂਰਮੇ ਗਊ ਹਤਿਆਰਿਆਂ ਦਾ, ਮੇਟ ਜੱਗ ਤੋਂ ਨਾਮੋ ਨਿਸ਼ਾਨ ਦੇਂਦੇ।*
*ਦੇਸ ਭਗਤ ਪੱਕੇ, ਗੁਰੂ ਭਗਤ ਪੂਰੇ, ਸਦਾ ਧਰਮ ਨੂੰ ਉੱਚਾ ਅਸਥਾਨ ਦੇਂਦੇ।*
*ਲੱਖਾਂ ਵਿਚੋਂ ਪਛਾਣੇ ਇਹ ਜਾਣ ਛੇਤੀਂ, ਕਿਉਂਕਿ ਬਾਣਾ ਹਰ ਸੰਤ ਦਾ ਵੱਖਰਾ ਏ।*
*ਰਾਮ ਸਿੰਘ ਸਤਿਗੁਰੂ ਦਾ ਜਨਮ ਦਿਨ ਏ, ਤਾਹੀਉਂ ਰੰਗ ਬਸੰਤ ਦਾ ਵੱਖਰਾ ਏ।*

*ਸਿਮਰਨ ਨਾਮ ਦਾ ਜ਼ਿੰਦਗੀ ਸਾਦਗੀ ਦੀ, ਨਾਮਧਾਰੀਆਂ ਦੇ ਹਨ ਵਿਚਾਰ ਉੱਚੇ।*
*ਦੂਰ ਰਹਿਣ ਇਹ ਅੜੇ ਅਡੰਬਰਾਂ ਤੋਂ ਕਿਰਦਾਰ ਵਾਲੇ ਨੇ ਹਨ ਕਿਰਦਾਰ ਉੱਚੇ।*
*ਮਸਤੀ ਨਾਮ ਦੀ ਇਨ੍ਹਾਂ ਨੂੰ ਚੜ੍ਹੀ ਰਹਿੰਦੀ, ਲਾਉਂਦੇ ਨਾਮ ਦੇ ਹਨ ਦਰਬਾਰ ਉੱਚੇ।*
*ਕੋਈ ਐਬ ਨਾ ਇਨ੍ਹਾਂ ਦੇ ਆਏ ਨੇੜੇ, ਕੋਈ ਸ਼ੌਕ ਨਹੀਂ ਚੱਜ ਆਚਾਰ ਉੱਚੇ।*
*ਟੱਕਰ ਲਈ ਅੰਗਰੇਜ਼ ਦੇ ਨਾਲ ਜਿਦਾਂ, ਢੰਗ ਓਸ ਬਣੰਤ ਦਾ ਵੱਖਰਾ ਏ।*
*ਸਤਿਗੁਰੂ ਦੇ ਜਨਮ ਦੀ ਖ਼ੁਸ਼ੀ ਅੰਦਰ ਹੋਇਆ ਰੰਗ ਬਸੰਤ ਦਾ ਵੱਖਰਾ ਏ।*

*ਭੈਣੀ ਸਾਹਿਬ ਤੋਂ ਉਗਿਆ ਇਕ ਸੂਰਜ, ਚਾਰੇ ਪਾਸੇ ਜਿਨ ਜਗ ਮਗਾ ਦਿੱਤੇ।*
*ਮਲੇਰਕੋਟਲੇ ਵਿਚ ਸੀ ਬੁਚੜਾਂ ਨੂੰ, ਇਹਨਾਂ ਹੱਥ ਕਰਾਰੇ ਵਿਖਾ ਦਿੱਤੇ।*
*ਬਿਸ਼ਨ ਸਿੰਘ ਇਕ ਬਾਲ ਨੇ ਜੋਸ਼ ਅੰਦਰ, ਕਾਵਨ ਬਿੱਲੇ ਦੇ ਹੋਸ਼ ਉਡਾ ਦਿੱਤੇ।*
*ਇਹਦੇ ਸੂਰਿਆਂ ਮੌਤ ਨੂੰ ਮਾਤ ਦਿੱਤੀ, ਸਾਰੇ ਮੌਤ ਦੇ ਥੰਮ ਥਿੜ੍ਹਕਾ ਦਿੱਤੇ।*
*ਸਤਿਗੁਰੂ ਤੇ ਜਿਨ੍ਹੇ ਵੀ ਓਟ ਰੱਖੀ, ਰੁਤਬਾ ਉਸ ਬਲਵੰਤ ਦਾ ਵੱਖਰਾ ਏ।*
*ਸਾਨੂੰ ਯਾਦ ਸ਼ਹੀਦਾਂ ਦੀ ਸਦਾ ਦੇਂਦਾ, ਤਾਹੀਉਂ ਰੰਗ ਬਸੰਤ ਦਾ ਵੱਖਰਾ ਏ।*

*ਸਤਿਗੁਰੂ ਦੇ ਜਨਮ ਦਾ ਦਿਨ ਆਇਆ, ਆਉ ਰਲਕੇ ਸਾਰੇ ਮਨਾ ਲਈਏ।*
*ਜਿਹਨਾਂ ਦੇਸ਼ ਲਈ ਘਾਲਾਂ ਘਾਲੀਆਂ ਨੇ, ਸੀਸ ਉਨ੍ਹਾਂ ਦੇ ਚਰਨੀ ਝੁਕਾ ਲਈਏ।*
*ਸ਼ੁਭ ਅਮਲਾਂ ਦੇ ਬਾਝ ਨਹੀਂ ਗਤੀ ਹੋਣੀ, ਸ਼ੁਭ ਅਮਲਾਂ ਤੇ ਅਮਲ ਕਮਾ ਲਈਏ।*
*ਸਾਰੇ ਨਾਮਧਾਰੀ ਇਕੋ ਸੁਰ ਹੋ ਕੇ, ਸਤਿਗੁਰਾਂ ਦੀ ਮਹਿਮਾਂ ਨੂੰ ਗਾ ਲਈਏ।*
*ਸੋਂਹਦੀ ਨਹੀਂ, ਬਸੰਤ ਇਸ ਕੰਤ ਬਾਝੋਂ, ਰੰਗ ਸਾਡੇ ਇਸ ਕੰਤ ਦਾ ਵੱਖਰਾ ਏ।*
*'ਦੀਪਕ' ਜਗੇ ਤੇ ਕੁਦਰਤ ਨੇ ਰੰਗ ਬਦਲੇ, ਤਾਹੀਉਂ ਰੰਗ ਬਸੰਤ ਦਾ ਵੱਖਰਾ ਏ।*

# ਸਤਿਗੁਰੂ ਰਾਮ ਸਿੰਘ ਵੱਲੋਂ ਇਸਤਰੀ ਉਧਾਰ ਲਈ ਕੀਤੇ ਗਏ ਉਪਰਾਲੇ

ਡਾ. ਧਰਮ ਸਿੰਘ

ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਪੰਜਾਬ ਵਿਚ ਜਿਹੜੀਆਂ ਧਾਰਮਿਕ, ਸਾਮਾਜਿਕ ਅਤੇ ਰਾਜਨੀਤਿਕ ਲਹਿਰਾਂ ਚੱਲੀਆਂ, ਉਨ੍ਹਾਂ ਵਿਚ ਨਾਮਧਾਰੀ ਲਹਿਰ ਆਪਣੀਆਂ ਬਹੁ-ਮੰਤਵੀ ਖੂਬੀਆਂ ਕਰਕੇ ਵਿਸ਼ੇਸ਼ ਤੌਰ ਤੇ ਸਾਡਾ ਧਿਆਨ ਖਿੱਚਦੀ ਹੈ। ਇਸ ਲਹਿਰ ਦੇ ਪੰਜਾਬ ਅਤੇ ਭਾਰਤ ਦੇ ਇਤਿਹਾਸ ਉਪਰ ਛੱਡੇ ਪ੍ਰਭਾਵ ਦੇ ਮੁਲਾਂਕਣ ਦਾ ਕੰਮ ਅਜੇ ਹੋਣਾ ਹੈ, ਪਰ ਇਥੇ ਮੈਂ ਸਭ ਤੋਂ ਪਹਿਲਾਂ ਵਿਦਵਾਨਾਂ ਦਾ ਧਿਆਨ ਇਕ ਅਜਿਹੀ ਸਮੱਸਿਆ ਵੱਲ ਦੁਆਉਣਾ ਚਾਹੁੰਦਾ ਹਾਂ ਜਿਸ ਬਾਰੇ ਅਗਲੇਰੀ ਅਤੇ ਹੋਰ ਖੋਜ ਦੀ ਲੋੜ ਹੈ। ਉਹ ਸਮੱਸਿਆ ਹੈ ਨਾਮਧਾਰੀ ਲਹਿਰ ਦਾ ਅਜੇ ਤਕ ਕੋਈ ਪ੍ਰਮਾਣਿਕ, ਭਰੋਸੇਯੋਗ ਅਤੇ ਸਰਬ-ਪ੍ਰਵਾਨਿਤ ਇਤਿਹਾਸ ਦਾ ਨਾ ਮਿਲਣਾ। ਅਜੇਹੇ ਇਤਿਹਾਸ ਦੀ ਅਣਹੋਂਦ ਵਿਚ ਕਈ ਭ੍ਰਾਂਤੀਆਂ ਤੇ ਸ਼ੰਕੇ ਮਨ ਵਿਚ ਪੈਦਾ ਹੋਣੇ ਬੜੇ ਸੁਭਾਵਿਕ ਹਨ। ਮਿਸਾਲ ਵਜੋਂ ਇਕ ਦ੍ਰਿਸ਼ਟੀਕੋਣ ਨਾਮਧਾਰੀ ਦਰਬਾਰ ਦੇ ਇਤਿਹਾਸਕਾਰਾਂ ਦਾ ਹੈ ਜੋ ਇਸ ਨਾਲ ਕਈ ਪਹਿਲਾਂ ਜੋੜਦੇ ਹਨ, ਇਸ ਦੀਆਂ ਵਿਲੱਖਣਤਾਵਾਂ ਦੀ ਪ੍ਰਸੰਸਾ ਕਰਦੇ ਹਨ ਜਦੋਂ ਕਿ ਪੰਜਾਬ ਦੇ ਇਤਿਹਾਸਕਾਰਾਂ ਦਾ ਦੂਜਾ ਅਜੇਹਾ ਵਰਗ ਹੈ ਜੋ ਦਰਬਾਰੀ ਇਤਿਹਾਸਕਾਰਾਂ ਨਾਲੋਂ ਬਿਲਕੁਲ ਭਿੰਨ ਦ੍ਰਿਸ਼ਟੀਕੋਣ ਰੱਖਦਾ ਨਾਮਧਾਰੀ ਲਹਿਰ ਦੇ ਯੋਗਦਾਨ ਨੂੰ ਇਕ ਸੀਮਿਤ ਹੱਦ ਤੱਕ ਹੀ ਸਵੀਕਾਰ ਕਰਦਾ ਹੈ ਕਈ ਵਾਰੀ ਤਾਂ ਉਹ ਕੁਝ ਅਜੇਹੀਆਂ ਗੱਲਾਂ ਨੂੰ ਵੀ ਸਵੀਕਾਰ ਕਰਨ ਵਿਚ ਝਿਜਕ ਵਿਖਾਉਂਦਾ ਹੈ ਜਿਨ੍ਹਾਂ ਕਰਕੇ ਨਾਮਧਾਰੀ ਲਹਿਰ ਜਾਣੀ ਜਾਂਦੀ ਹੈ।

ਇਸ ਸਮੇਂ ਤਕ ਪੰਜਾਬ ਵਿਚ ਜਿਹੜੀਆਂ ਲਹਿਰਾਂ ਚੱਲੀਆਂ, ਉਹ ਕਿਸੇ ਨਾ ਕਿਸੇ ਰੂਪ ਵਿਚ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ ਦਰਸ਼ਨ, ਵਿਰਸੇ, ਪਰੰਪਰਾਵਾਂ, ਸਭਿਆਚਾਰ ਅਤੇ ਰਹਿਤ ਮਰਯਾਦਾ ਉਪਰ ਹੀ ਆਧਾਰਿਤ ਸਨ। ਇਤਿਹਾਸ ਦੇ ਵੱਖ-ਵੱਖ ਦੌਰਾਂ ਵਿਚ ਭਿੰਨ-ਭਿੰਨ ਕਾਰਨਾਂ ਕਰਕੇ ਉਪਰ ਸੰਕੇਤਿਤ ਚੀਜ਼ਾਂ ਵਿਚ ਪੈ ਗਏ। ਇਸ ਵਿਚ ਆ ਗਈ ਦੂਰੀ (Deviation) ਅਤੇ ਉਲੰਘਣ (Violation) ਕਰਕੇ ਸਿਖ ਸਮਾਜ ਉਨ੍ਹੀਵੀਂ ਸਦੀ ਤਕ ਮੋਟੇ ਰੂਪ ਵਿਚ ਸਿਖ ਸਿਧਾਂਤਾਂ ਤੋਂ ਦੂਰ ਚਲਿਆ ਗਿਆ ਸੀ। ਇਨ੍ਹਾਂ ਦੀ ਪੁਨਰ-ਸੁਰਜੀਤੀ ਲਈ ਚੱਲੀਆਂ ਲਹਿਰਾਂ ਨੂੰ ਇਸੇ ਕਰਕੇ ਬਹੁਤੇ ਇਤਿਹਾਸਕਾਰਾਂ ਨੇ Revivalist Movements ਕਿਹਾ ਹੈ। ਸਿਖ ਸਮਾਜ ਵਿਚ ਚੱਲੀਆਂ ਨਿਰੰਕਾਰੀ ਲਹਿਰ, ਨਾਮਧਾਰੀ ਲਹਿਰ, ਸਿੰਘ ਸਭਾ ਲਹਿਰ ਅਤੇ ਗੁਰਦੁਆਰਾ ਸੁਧਾਰ ਲਹਿਰ ਇਸੇ ਵਰਗ ਵਿੱਚ ਰੱਖੀਆਂ ਜਾ ਸਕਦੀਆਂ ਹਨ।

ਉਨ੍ਹੀਵੀਂ ਸਦੀ ਦੇ ਦੂਜੇ ਅੱਧ ਤਕ ਪਹੁੰਚਦਿਆਂ ਸਿੱਖ ਸਮਾਜ ਵਿਚ ਇਸਤਰੀ ਦੇ ਰੁਤਬੇ ਅਤੇ ਉਸਦੇ ਮਾਣ ਸਤਿਕਾਰ ਵਿਚ ਕਈ ਤਰ੍ਹਾਂ ਦੀਆਂ ਤਰੁੱਟੀਆਂ ਪੈਦਾ ਹੋ ਚੁੱਕੀਆਂ ਸਨ। ਇਨ੍ਹਾਂ ਕੁਰੀਤੀਆਂ ਵਿਚ ਮੋਟੇ ਰੂਪ ਵਿਚ ਜੰਮਦਿਆਂ ਹੀ ਕੁੜੀ ਨੂੰ ਮਾਰ ਦੇਣਾ, ਬਾਲ ਵਿਆਹ, ਵਿਧਵਾ ਵਿਆਹ ਦੀ ਮਨਾਹੀ, ਕੁੜੀਆਂ ਨੂੰ ਵਸਤਾਂ ਵਾਂਗ ਵੇਚ ਕੇ ਪੈਸੇ ਵੱਟਣ, ਸਤੀ ਦੀ ਰਸਮ, ਇਸਤਰੀਆਂ ਵਿਚਲੀ ਅਨਪੜ੍ਹਤਾ ਅਤੇ ਮਰਦ ਦੇ ਟਾਕਰੇ ਇਸਤਰੀ ਨੂੰ ਘਟੀਆ ਸਮਝਣਾ ਆਦਿ ਸ਼ਾਮਿਲ ਹਨ। ਇਨ੍ਹਾਂ ਸਾਰੀਆਂ ਕੁਰੀਤੀਆਂ ਨੇ ਸਿੱਖ ਇਸਤਰੀ ਦਾ ਜੀਵਨ, ਦੁੱਭਰ, ਦੁਖਦਾਈ ਅਤੇ ਅਮਾਨਵੀ ਬਣਾ ਧਰਿਆ ਸੀ। ਸਭ ਤੋਂ ਚਿੰਤਾ ਵਾਲੀ ਗੱਲ ਇਹ ਸੀ ਕਿ ਇਹ ਬੁਰਿਆਈਆਂ ਉਸ ਸਮੇਂ ਦੇ ਕੁਲੀਨ ਸਿਖ ਵਰਗ ਅਤੇ ਕਥਿਤ ਸਵਰਨ ਜਾਤੀਆਂ ਵਿਚ ਵਧੇਰੇ ਪ੍ਰਚਲਿਤ ਸਨ। ਮਿਸਾਲ ਦੇ ਤੌਰ ਤੇ ਮਹਾਰਾਜਾ ਰਣਜੀਤ ਸਿੰਘ ਦੇ ਦਾਹ ਸੰਸਕਾਰ ਸਮੇਂ ਉਸ ਨਾਲ ਕੁਝ ਰਾਣੀਆਂ, (ਖਾਸ ਕਰਕੇ ਡੋਗਰਿਆਂ ਦੀਆਂ ਧੀਆਂ) ਰਾਜਪੂਤ ਰਾਣੀਆਂ ਵਾਂਗ ਸਤੀ ਹੋ ਗਈਆਂ। ਇਨ੍ਹਾਂ ਸਾਰੀਆਂ ਕੁਰੀਤੀਆਂ ਵਿਰੁੱਧ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਨੂੰ ਲਾਮਬੰਦ ਕਰਨ ਦਾ ਬੀੜਾ ਉਠਾਇਆ। ਇਸਤਰੀ ਉਧਾਰ ਲਈ ਸਤਿਗੁਰੂ ਜੀ ਦੇ ਕੀਤੇ ਉਪਰਾਲਿਆਂ ਨੂੰ ਸਮਝਣ ਲਈ ਸਾਡੇ ਕੋਲ ਉਨ੍ਹਾਂ ਦੀਆਂ ਲਿਖੀਆਂ ਹੋਈਆ ਚਿੱਠੀਆਂ ਹਨ ਜਿਨ੍ਹਾਂ ਨੂੰ ਸਰਧਾਲੂ ਲੋਕ ਸਤਿਗੁਰੂ ਜੀ ਦੇ ਹੁਕਮਨਾਮੇ ਕਹਿੰਦੇ ਹਨ। (ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਪੁਸਤਕ ਵਿਚ ਸ. ਜਸਵਿੰਦਰ ਸਿੰਘ ਨੇ ਸੰਗ੍ਰਹਿ ਕੀਤੇ ਹਨ।)

ਇਹਨਾਂ ਵਿੱਚ ਇਸਤਰੀ ਉਧਾਰ ਦੇ ਪ੍ਰਸੰਗ ਵਿਚ ਸਤਿਗੁਰੂ ਜੀ ਵੱਲੋਂ ਆਪਣੇ ਪੈਰੋਕਾਰਾਂ ਨੂੰ ਬੜੀਆਂ ਸਪੱਸ਼ਟ ਹਦਾਇਤਾਂ ਹਨ। ਉਦਾਹਰਣ ਵਜੋਂ ਉਨ੍ਹਾਂ ਜ਼ਮਾਨਿਆਂ ਵਿਚ ਛੋਟੀ ਉਮਰ ਵਿਚ ਲੜਕੀ-ਲੜਕੇ ਦਾ ਹੀ ਬਾਲ ਵਿਆਹ ਕਰ ਦਿੱਤਾ ਜਾਂਦਾ ਸੀ ਜਿਸ ਵਿਚੋਂ ਅੱਗੇ ਚਲ ਕੇ ਕਈ ਬੁਰਿਆਈਆਂ ਨਿਕਲਦੀਆਂ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਇਕ ਚਿੱਠੀ ਵਿਚ ਵਿਆਹ ਯੋਗ ਲੜਕੀ ਅਤੇ ਲੜਕੇ ਦੀ ਉਮਰ ਕ੍ਰਮਵਾਰ ਅਠਾਰਾਂ ਤੇ ਵੀਹ ਸਾਲ ਕਰਨ ਦੀ ਨਸੀਹਤ ਕੀਤੀ :

**ਗੁਰੂ ਜੀ ਦਾ ਬੀ ਹੁਕਮ ਹੈ ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਹਾਹੁ ਕਰਨਾ, ਉਰੇ ਨਹੀਂ ਕਰਨਾ। (ਨੰ: ੨੩)**

ਇਥੇ ਇਹ ਸੰਕੇਤ ਕਰ ਦੇਣਾ ਜ਼ਰੂਰੀ ਭਾਸਦਾ ਹੈ ਕਿ

ਇਹ ਉਮਰ ਉਸ ਵੇਲੇ ਨਿਸ਼ਚਿਤ ਕੀਤੀ ਗਈ ਹੈ, ਜਦ ਸਰਕਾਰੀ ਕਾਨੂੰਨ ਮੁਤਾਬਿਕ ਇਹ ਦਸ ਸਾਲ (ਲੜਕੀਆਂ) ਸੀ। ਸਹਿਜੇ ਸਹਿਜੇ ਸਰਕਾਰੀ ਕਾਨੂੰਨ ਵਿਚ ਸੋਧ ਕਰਕੇ ਇਹ ਉਮਰ ਵਧਾਈ ਜਾਂਦੀ ਰਹੀ। ਰਾਜਪੂਤਾਂ ਦੀ ਵੇਖਾ ਵੇਖੀ ਅਤੇ ਕਮਜ਼ੋਰ ਆਰਥਿਕਤਾ ਕਰਕੇ ਜੰਮਦੀਆਂ ਕੁੜੀਆਂ ਨੂੰ ਮਾਰ ਦਿੱਤਾ ਜਾਂਦਾ ਸੀ। ਵੱਟੇ ਸੱਟੇ ਦਾ ਵਿਆਹ ਇਕ ਹੋਰ ਬੁਰਿਆਈ ਸੀ ਕਿਉਂਕਿ ਇਸ ਵਿਧੀ ਰਾਹੀ ਕੀਤੇ ਗਏ ਵਿਆਹ ਵਿਚ ਅਕਸਰ ਵਿਆਂਦੜ ਨਾਲ ਧੱਕਾ ਹੋ ਜਾਂਦਾ ਸੀ। ਬਹੁਤੀ ਵਾਰੀ ਲਾੜਾ ਵੱਡੀ ਉਮਰ ਦਾ ਤੇ ਲਾੜੀ ਘਟ ਉਮਰ ਦੀ ਹੁੰਦੀ ਸੀ। ਮਜਬੂਰੀ-ਵੱਸ ਕੀਤਾ ਗਿਆ ਵਿਆਹ ਅਕਸਰ ਅਨਜੋੜ ਵਿਆਹ ਹੀ ਹੁੰਦਾ ਸੀ। ਇਸੇ ਤਰ੍ਹਾਂ ਧੀਆਂ ਦੇ ਪੈਸੇ ਲੈਣ ਦੀ ਬੁਰਾਈ ਵੀ ਜ਼ੋਰਾਂ ਤੇ ਸੀ। ਬੇਰੁਜ਼ਗਾਰੀ, ਖੇਤੀ ਜਿਨਸਾਂ ਦੀ ਘਾਟ ਤੇ ਥੋੜ੍ਹੀਆਂ ਕੀਮਤਾਂ, ਸਿੰਚਾਈ ਲਈ ਪਾਣੀ ਦਾ ਘਟ ਮਿਲਣਾ ਅਤੇ ਹੋਰ ਕਈਆ ਕਾਰਣਾਂ ਕਰਕੇ ਪੰਜਾਬ ਦੀ ਆਰਥਿਕਤਾ ਮੰਦਵਾੜੇ ਦੀ ਸ਼ਿਕਾਰ ਹੋ ਚੁੱਕੀ ਸੀ। ਇਨ੍ਹਾਂ ਕੁਰੀਤੀਆਂ ਅਤੇ ਇਨ੍ਹਾਂ ਦੇ ਫਲਸਰੂਪ ਪੈਣ ਵਾਲੇ ਮੰਦ ਪ੍ਰਭਾਵ ਤੋਂ ਸਚੇਤ ਕਰਦਿਆਂ ਸਤਿਗੁਰੂ ਜੀ ਲਿਖਦੇ ਹਨ :

**ਹੋਰ ਆਗੇ ਜੋ ਲੜਕੀ ਮਾਰ ਦੇਣੇ ਦਾ ਅਰੁ ਲੜਕੀ ਬੇਚਣੇ ਦਾ, ਬਟਾ ਕਰਿਨੇ ਦਾ ਬੜਾ ਪਾਪੁ ਹੈ। ਜੋ ਮਾਰਨੇ ਦਾ ਏਹੁ ਪਾਪ ਹੈ ਜੋ ਲੜਕੀਆ ਮੋਂ ਬਹੁਤ ਈ ਗੁਣ ਹੈਨ। ਕੁੜੀ ਦਾ ਮਾਰਨਾ ਗਊ ਤੇ ਬੀ ਬੜਾ ਪਾਪੁ ਹੈ, ਅਰੁ ਬਰ ਬਟਾ ਕਰਨੇ ਤੇ, ਦੰਮ ਲੈਣੇ ਤੇ ਕੁੜੀ ਦੇ ਬਰ ਅਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲੱਭਦਾ ਹੈ। ਕੁੜੀ ਬਹੁਤ ਦੁਖੀ ਹੁੰਦੀ ਹੈ ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬ ਹੁੰਦੀ ਰਹਿੰਦੀ ਹੈ।**

(ਨੰ: ੨੮)

ਇਸ ਤੋਂ ਅਗਲੀ ਗੱਲ ਇਹ ਕਿ ਨਿਰੀ ਪੁਰੀ ਨਸੀਹਤ ਹੀ ਨਹੀ ਕੀਤੀ, ਸਗੋਂ ਅਜੇਹੇ ਵਿਅਕਤੀਆਂ ਦਾ ਸਮਾਜਕ ਬਾਈਕਾਟ ਕਰਨ ਦਾ ਵੀ ਸੱਦਾ ਦਿੱਤਾ :

**ਜੋ ਕੁੜੀ ਮਾਰੇ ਕੇ ਤਾਂ ਬੇਚੇ ਕੇ ਤਾਂ ਬਟਾ ਕਰੇ ਅਰ ਜੇਕਰ ਅਛੀ ਤਰਾਂ ਮਲੂਮ ਹੋਏ ਜਾਵੇ ਤਾਂ ਓਸਦੇ ਨਾਲ ਨਹੀਂ ਬਰਤਣਾ, ਨਾ ਓਸ ਨੂੰ ਸੰਗਤ ਮੈਂ ਬੜਨ ਦੇਣਾ।**

(ਨੰ: ੪)

**ਇਕ ਹੋਰ ਬਾਤ ਸਭਨਾ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਏਹੁ ਬਾਤ ਨਾ ਮੰਨੇ ਤਾਂ ਓਸਨੂੰ ਸੰਗਤ ਮੈਂ ਨ ਬੜਨ ਦੇਣਾ। ਜੇ ਨਾ ਮੰਨੇ ਤਾਂ ਆਖਣਾ ਫੇਰ ਨਾ ਆਈ। ਨਾ ਹਟੇ, ਜੁਤੀਆਂ ਮਾਰ ਕੇ ਕਢ ਦੇਣਾ, ਕੁਛ ਕਰਦਾ ਫਿਰੇ।** (ਨੰ: ੫੨)

ਸਤਿਗੁਰੂ ਰਾਮ ਸਿੰਘ ਜੀ ਦੀਆਂ ਚਿੱਠੀਆਂ ਨੂੰ ਪੜ੍ਹਨ ਤੋਂ ਇਕ ਹੋਰ ਤੱਥ ਵੀ ਸਾਮ੍ਹਣੇ ਆਉਂਦਾ ਹੈ ਕਿ ਇਸਤਰੀਆਂ ਨਾਲ ਸੰਬੰਧਿਤ ਕੁਰੀਤੀਆਂ ਦਾ ਜ਼ਿਕਰ ਕੇਵਲ ਇਕ ਅੱਧ ਚਿੱਠੀ ਵਿਚ ਹੀ ਨਹੀਂ, ਸਗੋਂ ਕਈਆ ਚਿੱਠੀਆਂ ਵਿਚ ਹੈ ਅਤੇ ਬਹੁਤੀ ਵਾਰ ਇਹ ਸਾਰੀਆਂ ਬੁਰਿਆਈਆਂ ਇਕੱਠੇ ਰੂਪ ਵਿਚ ਹੀ ਪੇਸ਼ ਹੁੰਦੀਆਂ ਹਨ। ਇਹ ਸ਼ਾਇਦ ਇਸ ਕਰਕੇ ਹੈ ਕਿ ਇਨ੍ਹਾਂ ਭੈੜਾਂ ਨਾਲ ਤਤਕਾਲੀ ਸਮਾਜ ਪੂਰੀ ਤਰ੍ਹਾਂ ਗ੍ਰਸਿਆ ਪਿਆ ਸੀ ਅਤੇ ਇਹ ਘੁਣ ਵਾਂਗ ਅੰਦਰੋਂ ਅੰਦਰੀ ਇਸਨੂੰ ਖੋਖਲਾ ਕਰ ਰਹੇ ਸਨ। ਸਤਿਗੁਰੂ ਜੀ ਸੰਗਤ ਨੂੰ ਏਸ ਗੱਲੋਂ ਵੀ ਸਾਵਧਾਨ ਕਰਦੇ ਹਨ ਕਿ ਪਿੱਛੇ ਜੋ ਕੁਝ ਹੋ ਚੁੱਕਾ ਹੈ, ਉਸਨੂੰ ਭੁੱਲ ਕੇ ਨਵੇਂ ਸਿਰਿਓਂ ਸਮਾਜ ਦੀ ਉਸਾਰੀ ਕੀਤੀ ਜਾਵੇ :

***ਹੋਰ ਲੜਕੇ ਲੜਕੀਆ ਨੂੰ ਅਖਰ ਪੜਾਇ ਦੇਣੇ। ਹੋਰ ਲੜਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨ ਲੜਕੀ ਦੇ ਦਮ ਲੈਕੇ। ਜੇਹੜਾ ਲੜਕੀ ਮਾਰੇ, ਬੇਚੇ ਵਟਾ ਕਰੇ ਉਸਦੇ ਹਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਹੀਂ ਬੜਨ ਦੇਣਾ। ਹੁਣ ਤੋਂ ਪਿਛੇ ਭਾਵ ਕੁਝ ਕੀਤਾ ਹੋਵੇ ਅਗੇ ਸਮਝਕੇ ਵਰਤਨਾ। -ਹੁਕਮਨਾਮਾ ੨੦***

**ਹੋਰ ਲੜਕੇ ਲੜਕੀਆ ਨੂੰ ਅਖਰ ਪੜਾਇ ਦੇਣੇ। ਹੋਰ ਲੜਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨ ਲੜਕੀ ਦੇ ਦਮ ਲੈਕੇ। ਜੇਹੜਾ ਲੜਕੀ ਮਾਰੇ, ਬੇਚੇ ਵਟਾ ਕਰੇ ਉਸਦੇ ਹਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਣਾ। ਉਸਨੂੰ ਸੰਗਤ ਵਿਚ ਨਹੀਂ ਬੜਨ ਦੇਣਾ। ਹੁਣ ਤੋਂ ਪਿਛੇ ਭਾਵ ਕੁਝ ਕੀਤਾ ਹੋਵੇ ਅਗੇ ਸਮਝਕੇ ਵਰਤਨਾ।**

(ਨੰ: ੨੦)

ਇਸਤਰੀ ਉੱਧਾਰ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਜਿਹੜਾ ਅਗਲਾ ਉਚੇਚਾ ਉਪਰਾਲਾ ਕੀਤਾ, ਉਹ ਸੀ ਇਸਤਰੀ ਵਿਦਿਆ ਉਪਰ ਬਾਰ ਬਾਰ ਜ਼ੋਰ ਦੇਣਾ। ਸਤਿਗੁਰੂ ਜੀ ਦੀਆਂ ਚਿੱਠੀਆਂ ਵਿਚ ਇਸਤਰੀਆਂ ਨੂੰ ਅੱਖਰ ਗਿਆਨ ਦੇਣ, ਬਾਣੀ ਪੜ੍ਹਨ ਅਤੇ ਕੰਠ ਕਰਨ ਦੀ ਨਸੀਹਤ ਹੈ :

**ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁੱਢੇ ਬਾਲ ਨੇ। ਜੋ ਬਾਣੀ ਪੜੇਗਾ ਅਰ ਭਜਨ ਕਰੇਗਾ ਸੋ ਉਸ ਵਾਸਤੇ ਸਭ ਸੁਖ ਹੋਣਗੇ।** (ਨੰ: ੩)

**ਸਭ ਨੂੰ, ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ।**

ਭਾਰਤ ਸਰਕਾਰ ਨੇ ਇਸ ਆਸ਼ੇ ਦੀ ਪੁੱਛ ਜਦੋਂ ਪੰਜਾਬ ਸਰਕਾਰ ਤੋਂ ਕੀਤੀ ਤਾਂ ਉਸਨੇ ਇਹ ਕਹਿ ਕੇ ਸੂਬਿਆਂ ਦੀ ਜਿਹਲੋਂ ਬਾਹਰ ਰਿਹਾਇਸ਼ ਦਾ ਸਖਤ ਵਿਰੋਧ ਕੀਤਾ ਕਿ ਸਾਹਿਬ ਸਿੰਘ ਤਾਂ ਗੁਰੂ ਰਾਮ ਸਿੰਘ ਤੋਂ ਬਾਦ ਦੂਜੇ ਨੰਬਰ ਤੇ ਆਉਂਦਾ ਹੈ, ਆਪਣੇ ਪੰਥ ਵਿੱਚ ਮਹੱਤਤਾ ਦੇ ਪੱਖੋਂ। (ਨੰ:੧੨)

**ਲੜਕਿਆਂ ਤੇ ਬੀਬੀਆਂ ਨੂੰ ਅਖਰ ਪੜਾ ਦੇਣਾ ਸਭਨਾ ਨੂੰ।** (ਨੰ:੧੪)

**ਖਾਲਸਾ ਜੀ ਸਭ ਨੇ ਬਾਣੀ ਕੰਠ ਕਰਨੀ ਕੁੜੀ ਮੁੰਡੇ ਨੇ, ਨਾਲੇ ਮਾਲਾ ਫੇਰਨੀ। ਪੰਜ ਗ੍ਰੰਥੀ ਜੋ ਪੜ੍ਹੂਗਾ ਉਸਨੂੰ ਬਹੁਤ ਫਾਇਦਾ ਹੋਊਗਾ।** (ਨੰ: ੧੮)

ਸਤਿਗੁਰੂ ਰਾਮ ਸਿੰਘ ਵੱਲੋਂ ਇਸਤਰੀ ਵਿਦਿਆ ਦੇ ਹੱਕ ਵਿਚ ਦਿੱਤੇ ਗਏ ਪਹਿਰੇ ਦੇ ਫਲਸਰੂਪ ਲੋਕਾਂ ਵਿਚ ਇਸ ਸੰਬੰਧੀ ਜਾਗ੍ਰਿਤੀ ਆਉਣੀ ਸ਼ੁਰੂ ਹੋ ਗਈ। ਇਹ ਸ਼ਾਇਦ

ਸਤਿਗੁਰੂ ਜੀ ਦੇ ਯਤਨਾਂ ਦਾ ਹੀ ਸਿੱਟਾ ਸੀ ਕਿ ਬਾਅਦ ਵਿਚ ਚੱਲਣ ਵਾਲੀ ਸਿੰਘ ਸਭਾ ਲਹਿਰ ਨੇ ਵੀ ਇਸ ਪਾਸੇ ਉਚੇਚੀ ਤਵੱਜੋ ਦਿੱਤੀ ਕਿਉਂਕਿ ਸਿੱਖਾਂ ਵਿਚ ਵਿਦਿਆ ਦਾ ਪ੍ਰਚਾਰ ਪ੍ਰਸਾਰ ਇਸ ਲਹਿਰ ਦੇ ਮੁੱਖ ਆਸ਼ਿਆਂ ਵਿਚੋਂ ਇਕ ਸੀ। ਲਾਹੌਰ ਵਿਚ ੧੮੭੦ ਈ: ਵਿਚ ਓਰੀਐਂਟਲ ਕਾਲਜ ਖੁਲ੍ਹਿਆ ਅਤੇ ਬਾਅਦ ਵਿਚ ੧੮੮੨ ਈ: ਵਿਚ ਪੰਜਾਬ ਯੂਨੀਵਰਸਿਟੀ ਆਦਿ ਅਦਾਰੇ ਕਾਇਮ ਹੋ ਗਏ, ਜਿਨ੍ਹਾਂ ਵਿਚ ਪੰਜਾਬੀ ਦੀ ਪੜ੍ਹਾਈ ਦਾ ਪ੍ਰਬੰਧ ਸਰਕਾਰੀ ਪੱਧਰ ਤੇ ਹੋ ਗਿਆ। ਇਥੇ ਇਹ ਸੰਕੇਤ ਕਰਨਾ ਵੀ ਬੇਲੋੜਾ ਨਹੀਂ ਹੋਵੇਗਾ ਕਿ ਸਿੰਘ ਸਭਾ ਲਹਿਰ ਦੇ ਦੋ ਪ੍ਰਮੁੱਖ ਆਗੂ ਪ੍ਰੋ: ਗੁਰਮੁਖ ਸਿੰਘ ਅਤੇ ਗਿ: ਦਿੱਤ ਸਿੰਘ ਖੁਦ ਓਰੀਐਂਟਲ ਕਾਲਜ ਵਿਚ ਪੰਜਾਬੀ ਦੇ ਅਧਿਆਪਕ ਵੀ ਸਨ। ਇਨ੍ਹਾਂ ਦੋਹਾਂ ਦੇ ਵਿਅਕਤੀਗਤ ਯਤਨਾਂ ਸਦਕਾ ਅਤੇ ਲਹਿਰ ਕਰਕੇ ਵੀ ਸਿੱਖਾਂ ਦੇ ਵੱਖਰੇ ਸਕੂਲ ਖੁਲ੍ਹਣ ਲੱਗੇ ਅਤੇ ਲੜਕੀਆ ਨੂੰ ਪਹਿਲੀ ਵਾਰ ਆਪਣੀ ਮਾਤਭਾਸ਼ਾ (ਪੰਜਾਬੀ) ਦੇ ਮਾਧਿਅਮ ਰਾਹੀ ਸਕੂਲੀ ਸਿਖਿਆ ਪ੍ਰਾਪਤ ਕਰਨ ਦੇ ਹੱਕ ਹਾਸਲ ਹੋ ਗਏ।

ਇਸਤਰੀ ਉਧਾਰ ਵਿਚ ਵਿਦਿਆ ਤੋਂ ਬਾਅਦ ਨਾਮਧਾਰੀ ਵਿਚਾਰਧਾਰਾ ਨੇ ਅੰਤਰਜਾਤੀ ਵਿਆਹ ਰਚਾਉਣ ਦੀ ਪਰੰਪਰਾ ਸ਼ੁਰੂ ਕਰਕੇ ਇਕ ਹੋਰ ਇਨਕਲਾਬੀ ਕਦਮ ਚੁੱਕਿਆ। ਬੇਸ਼ੱਕ ਗੁਰਮਤਿ ਵਿਚਾਰਧਾਰਾ ਅਨੁਸਾਰ ਅਜੇਹੇ ਵਿਆਹਾਂ ਦੀ ਕੋਈ ਮਨਾਹੀ ਨਹੀਂ ਸੀ, ਪਰ ਸਤਿਗੁਰੂ ਰਾਮ ਸਿੰਘ ਜੀ ਤੱਕ ਪਹੁੰਚਦਿਆਂ ਇਹ ਮਨਾਹੀ ਵਰਗੀ ਹੀ ਚੀਜ਼ ਬਣ ਚੁੱਕੀ ਸੀ। ਜਾਤਪਾਤ ਦਾ ਫਰਕ ਮੇਟਣ ਲਈ ਵਿਹਾਰਕ ਪੱਧਰ ਉੱਤੇ ਰੋਟੀ ਅਤੇ ਬੇਟੀ ਦੀ ਸਾਂਝ ਸਭ ਤੋਂ ਵੱਡੀਆ ਸਾਂਝਾਂ ਸਨ। ਰੋਟੀ ਦੀ ਸਾਂਝ ਤਾਂ ਲੰਗਰ ਪ੍ਰਥਾ ਕਰਕੇ ਸਿੱਖ ਸਮਾਜ ਵਿਚ ਪਹਿਲਾਂ ਹੀ ਪ੍ਰਚਲਿਤ ਸੀ। ਇਸ ਵੇਲੇ ਬੇਟੀ ਦੀ ਸਾਂਝ ਵੀ ਪੈਣੀ ਸ਼ੁਰੂ ਹੋ ਗਈ। ਸਿੱਖ ਧਰਮ ਅਨੁਸਾਰ ਵਿਆਹ ਕੇਵਲ ਇਕ ਸਮਾਜਕ ਬੰਧਨ ਨਹੀਂ ਅਤੇ ਨਾ ਹੀ ਇਹ ਮਹਿਜ ਕਾਮ ਵਾਸਨਾ ਦੀ ਪੂਰਤੀ ਦਾ ਇਕ ਸਾਧਨ, ਸਗੋਂ ਇਹ ਮਰਦ-ਔਰਤ ਦਾ ਆਤਮਿਕ ਸੁਮੇਲ ਵੀ ਹੈ। ਜਾਤਪਾਤ ਅਤੇ ਗੋਤ ਦੇ ਆਧਾਰ ਤੇ ਕੀਤੇ ਗਏ ਵਿਆਹ ਇਸ ਆਤਮਿਕ ਸੁਮੇਲ ਦਾ ਵਿਰੋਧ ਬਣਦੇ ਹਨ। ਅੰਤਰਜਾਤੀ ਵਿਆਹ ਹੀ ਸਮਾਜਕ ਅਤੇ ਸਭਿਆਚਾਰਕ ਸਾਂਝ ਦਾ ਅਸਲੀ ਧੁਰਾ ਬਣ ਸਕਦੇ ਸਨ। ਅੱਜ ਸਿੱਖ ਸਮਾਜ ਵਿਚ ਅੰਤਰਜਾਤੀ ਵਿਆਹ ਦਾ ਆਧਾਰ, ਵਿਦਿਆ, ਨੌਕਰੀ ਜਾਂ ਬਿਹਤਰ ਆਰਥਿਕਤਾ, ਰੁਤਬਾ ਅਤੇ ਹੋਰ ਕਈ ਕੁਝ ਭਾਵੇਂ ਬਣ ਗਿਆ ਹੈ, ਪਰ ਦਾਰਸ਼ਨਿਕ ਅਤੇ ਵਿਚਾਰਧਾਰਕ ਪੱਧਰ ਉਪਰ ਇਨ੍ਹਾਂ ਨੂੰ ਪੁਨਰ-ਸੁਰਜੀਤ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੇ ਨਿਸ਼ਚੇ ਹੀ ਪ੍ਰਸੰਸਾਯੋਗ ਉਪਰਾਲਾ ਕੀਤਾ। ਲੋੜ ਹੈ ਸਤਿਗੁਰੂ ਜੀ ਦੇ ਇਸ ਪਾਸੇ ਕੀਤੇ ਯਤਨਾਂ ਬਾਰੇ ਹੋਰ ਖੋਜ ਕਰਨ ਦੀ। ਆਪਣੀ ਗੱਲ ਅਸੀ ਸਿਰਦਾਰ ਕਪੂਰ ਸਿੰਘ ਦੇ ਇਸ ਕਥਨ ਨਾਲ ਖਤਮ ਕਰਨੀ ਚਾਹਾਂਗੇ ਕਿ, "ਜੇ ਉਨ੍ਹਾਂ (ਸਤਿਗੁਰੂ ਰਾਮ ਸਿੰਘ) ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛਡ ਭੀ ਦਈਏ ਉਨ੍ਹਾਂ ਦਾ ਇਕ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਬਰਾਬਰ ਹਨ, ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜ੍ਹਾ ਕਰ ਦਿੰਦਾ ਹੈ।" ■

# ਸੁੱਖ ਸੁਨੇਹਾ ਦੇਰ ਹੋਈ ਨਾ ਘੱਲਿਆ

✍ ਮਾਸਟਰ ਅਮਰੀਕ ਸਿੰਘ

ਪ੍ਰੀਤਮ ਸਾਨੂੰ ਸੁੱਖ ਸੁਨੇਹਾ
ਦੇਰ ਹੋਈ ਨਾ ਘੱਲਿਆ ਏ,
ਗ਼ਮਾਂ ਤੇ ਫਿਕਰਾਂ ਬੂਹਾ ਸਾਡਾ
ਬੜੀ ਦੇਰ ਤੋਂ ਮੱਲਿਆ ਏ।

ਕਦੋਂ ਆਉਣਗੇ ਉਹ ਹੀ ਜਾਨਣ,
ਸਾਡੇ ਤਾਂ ਬੱਸ ਹਾੜੇ ਨੇ,
ਵਿਚ ਉਡੀਕਾਂ ਲੁੱਛਦੇ ਰਹੀਏ
ਬਿਰਹਾ ਸੀਨੇ ਸਾੜੇ ਨੇ।
ਤੁਸੀਂ ਕੀ ਜਾਣੋਂ ਹੜ੍ਹ ਹੰਝੂਆਂ ਦਾ,
ਅਸਾਂ ਕਿਸ ਤਰ੍ਹਾਂ ਠੱਲ੍ਹਿਆ ਏ।

ਲੋਕਾਂ ਦੇ ਤਾਨ੍ਹੇ ਤੇ ਮਿਹਣੇ,
ਜੀਂਦੇ ਜੀ ਹੀ ਮਾਰ ਗਏ।
ਤੁਸੀਂ ਅਸਾਂ ਨੂੰ ਪਤਾ ਨਹੀਂ ਕਿਉਂ,
ਇਕ ਦਮ ਦਿਲੋਂ ਵਿਸਾਰ ਗਏ।
ਅਸੀਂ ਜਾਣੀਏ ਵਿਛੜਨ ਦੁੱਖੜਾ,
ਕਿਵੇਂ ਅਸਾਂ ਨੇ ਝੱਲਿਆ ਏ।

ਕੌਣ ਅਸਾਡੀ ਦੱਸਿਓ ਪ੍ਰੀਤਮ,
ਬਿਨ੍ਹਾਂ ਆਪ ਦੇ ਸਾਰ ਲਵੇ।
ਵਾਂਗ ਤੰਦੂਰਾਂ ਤਪਦੇ ਸੀਨੇ,
ਬਾਝ ਤੁਸਾਂ ਦੇ ਠਾਰ ਦਵੇ,
ਜਲਦੀ ਆਉ ਵਿਸ਼ਵਾਸਾਂ ਦਾ,
ਬੰਨ੍ਹ ਜਾਪੇ ਟੁੱਟਣ ਚੱਲਿਆ ਏ।

ਗੁਰ ਜਗਜੀਤ ਅਸਾਨੂੰ ਭਾਵੇਂ,
ਦਿੱਤਾ ਬਹੁਤ ਦਿਲਾਸਾ ਏ।
ਹਰ ਪੱਖੋਂ ਹੀ ਸਾਡਾ ਉਹਨਾਂ,
ਸੁਖ ਸੰਗ ਭਰਿਆ ਕਾਸਾ ਏ,
ਯਾਦ ਜਦੋਂ ਪਰ ਆਪ ਦੀ ਆਵੇ,
ਸੀਨਾ ਜਾਂਦਾ ਸੱਲ੍ਹਿਆ ਏ।

ਤੁਸਾਂ ਕਿਹਾ ਸੀ ਕੁਝ ਵੀ ਹੋਵੇ,
ਇਸ ਦੇਹੀ ਵਿਚ ਆਵਾਂਗਾ,
ਗਊਆਂ ਅਤੇ ਗ਼ਰੀਬਾਂ ਦਾ ਦੁੱਖ,
ਹੱਥੀਂ ਆਣ ਵੰਡਾਵਾਂਗਾ,
ਵੇਖੋ ਕਿੰਜ ਮਾੜਿਆਂ ਤਾਂਈਂ,
ਤਗੜਿਆਂ ਖੂਬ ਦਬੱਲਿਆ ਏ।

ਗੋਰੇ ਤਾਂ ਤੁਰ ਗਏ ਨੇ ਭਾਵੇਂ,
ਦੇਸੀ ਗੋਰੇ ਬਣ ਗਏ ਨੇ।
ਮਾੜਿਆਂ ਦੇ ਸਿਰ ਉੱਤੇ ਦੁਖ ਦੀ,
ਚਾਦਰ ਬਣ ਕੇ ਤਣ ਗਏ ਨੇ।
ਉਹਨਾਂ ਦੇ ਸਿਰ ਉੱਤੋਂ ਹਾਲੇ,
ਦੁਖ ਪਰਬਤ ਨਾ ਹੱਲਿਆ ਏ।
ਸੁਣੋ ਪੁਕਾਰ ਦਾਤਾਰ ਅਸਾਡੀ,
ਛੇਤੀ ਫੇਰਾ ਪਾਵੋ ਜੀ।
ਸੁਖੀ ਵਸੇ ਸੰਸਾਰ ਇਹ ਸਾਰਾ,
ਹਰ ਥਾਂ ਠੰਢ ਵਰਤਾਵੋ ਜੀ,
ਵਿਚ ਉਡੀਕਾਂ ਹੁਣ 'ਅਮਰੀਕ' ਵੀ,
ਦੁਨੀਆਂ ਤੋਂ ਤੁਰ ਚੱਲਿਆ ਏ।
ਪ੍ਰੀਤਮ ਸੁਖ ਸੁਨੇਹੜਾ ਸਾਨੂੰ,
ਦੇਰ ਹੋਈ ਨਾ ਘੱਲਿਆ ਏ।
ਗਮਾਂ ਤੇ ਫਿਕਰਾਂ ਬੂਹਾ ਸਾਡਾ,
ਬੜੀ ਦੇਰ ਤੋਂ ਮੱਲਿਆ ਏ।

# ਨਾਮਧਾਰੀ ਲਹਿਰ ਦੇ ਸਮਕਾਲੀਨ ਅਤੇ ਪਰਵਰਤੀ ਪ੍ਰਭਾਵ ਸਮਾਜ–ਸਭਿਆਚਾਰਕ ਪਰਪੇਖ ਵਿਚ

ਜਤਿੰਦਰਪਾਲ ਸਿੰਘ ਜੌਲੀ (ਡਾ.)

***ਅੰਗਰੇਜ਼ੀ ਰਾਜ ਦੀ ਗੁਲਾਮੀ ਤੋਂ ਮੁਕਤੀ ਪਾਉਣ ਲਈ ਵਿੱਢੇ ਸੰਘਰਸ਼ ਵਿਚ ਜਿਥੇ ਭਾਰਤ ਦੀਆਂ ਅਨੇਕ ਜਥੇਬੰਦੀਆਂ ਸਰਗਰਮ ਸਨ, ਉਥੇ ਗੁਰੂ ਰਾਮ ਸਿੰਘ ਦੀ ਨਾਮਧਾਰੀ ਸੰਗਤ 'ਨਾ-ਮਿਲਵਰਤਣ ਲਹਿਰ' ਦੀ ਮੋਢੀ ਸੀ। ਹਾਲਾਤ ਦੀ ਸਿਤਮ ਜ਼ਰੀਫੀ ਇਹ ਸੀ ਕਿ ਆਚਾਰ-ਵਿਚਾਰ ਦੇ ਗੁਰਮਤਿ ਪ੍ਰਚਾਰ ਨੂੰ ਦ੍ਰਿੜਾਉਣ ਵਾਲੀ ਇਸ ਜਮਾਤ ਨੂੰ ਉਸ ਵੇਲੇ ਦੇ ਸਿੱਖ ਰਾਜੇ- ਮਹਾਰਾਜੇ, ਗੁਰਧਾਮਾਂ ਦੇ ਪੁਜਾਰੀ, ਸਿੱਖ ਸਰਦਾਰ, ਜਗੀਰਦਾਰ ਤੇ ਰਈਸ ਕਿਸੇ ਤਰ੍ਹਾਂ ਵੀ ਪ੍ਰਵਾਨ ਕਰਨ ਨੂੰ ਤਿਆਰ ਨਹੀਂ ਸਨ।***

ਧਰਤ ਦੇ ਗਲੋਬ ਉਤੇ ਮਾਨਵੀ ਜੀਵਨ ਦੀ ਹੋਂਦ, ਰਵਾਨੀ ਤੇ ਇਸਦੀ ਵਰਤਮਾਨ ਵਿਵਸਥਾ ਦੇ ਇਤਿਹਾਸਕ ਅਤੇ ਸਮਾਜ-ਸਭਿਆਚਾਰਕ ਪਰਿਪੇਖ ਨੂੰ ਵਾਚੀਏ ਤਾਂ ਇਹਨੂੰ ਇਕ ਦਰਿਆ ਨਾਲ ਤੁਲਨਾਇਆ ਜਾ ਸਕਦਾ ਹੈ। ਦਰਿਆ ਦਾ ਜੋ ਆਦਿ-ਬਿੰਦੂ ਤੇ ਅੰਤਲਾ ਸਿਰਾ ਪ੍ਰਤੀਤ ਹੁੰਦਾ ਹੈ, ਅਸਲ ਵਿਚ ਉਹ ਵੀ ਸ਼ਹੁ-ਸਾਗਰ ਦੇ ਵਿਰਾਟ ਸਰੂਪ ਵਿਚ ਮਿਲ ਕੇ ਇਕ ਗੋਲਾਈ ਦੀ ਸਿਰਜਣਾ ਹੀ ਕਰਦਾ ਹੈ। ਸ਼ਹੁ-ਸਾਗਰ ਵਿਚੋਂ ਨਿਰੰਤਰ ਉਠਦੀਆਂ ਅਸੀਮ ਲਹਿਰਾਂ ਵਾਂਗ ਦਰਿਆ ਵਿਚ ਵੀ ਲਹਿਰਾਂ ਉੱਠਦੀਆਂ ਹਨ, ਜੋ ਦੇਸ-ਕਾਲ ਦੀ ਜੱਦ ਵਿਚ ਹੁੰਦੀਆਂ, ਆਪਣੀ ਨਵੇਕਲੀ ਪਛਾਣ ਬਣਾ ਜਾਂਦੀਆਂ ਹਨ।

ਮਾਨਵ ਦੇ ਸਮਾਜ-ਸਭਿਆਚਾਰਕ ਦਰਿਆ ਵਿਚੋਂ ਉੱਠੀਆਂ ਲਹਿਰਾਂ ਦਾ ਵੀ ਇਹੋ ਚਲਨ ਹੈ। ਦੇਸ ਤੇ ਕਾਲ (Time & space) ਇਸ ਦੀ ਸੀਮਾ ਵੀ ਹੈ ਤੇ ਸੰਭਾਵਨਾ ਵੀ। ਕਾਰਜ ਤੇ ਕਾਰਨ ਦੇ ਅਟੁੱਟ ਰਿਸ਼ਤੇ ਵਿਚੋਂ ਉਗਮਦੀਆਂ ਇਹ ਲਹਿਰਾਂ ਧਰਾਤਲ ਉੱਤੇ ਲੇਟਵੇਂ ਦਾਅ ਹੀ ਨਹੀ ਫੈਲਦੀਆਂ, ਖੜ੍ਹੇ ਦਾਅ ਗਹਿਰਾਈ ਵਿਚ ਵੀ ਸਿੰਜਰਦੀਆਂ ਹਨ, ਜਦੋਂ ਇਹ ਲੋਕ-ਮਨਾਂ ਵਿਚ ਘਰ ਕਰ ਜਾਂਦੀਆਂ ਹਨ। ਪੰਜਾਬ ਦੇ ਸਮਾਜ-ਸਭਿਆਚਾਰਕ ਧਰਾਤਲ ਉੱਤੇ ਨਾਮਧਾਰੀ ਲਹਿਰ ਨੂੰ ਮੈਂ ਇਸੇ ਪ੍ਰਸੰਗ ਵਿਚ ਪਛਾਣਦਾ ਹਾਂ।

੨੭ ਜੂਨ ੧੮੩੯ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਉਪਰੰਤ ਸਿੱਖ ਸਰਦਾਰਾਂ ਦੀ ਆਪਸੀ ਫੁੱਟ ਕਾਰਨ ਉਪਜੇ ਹਾਲਾਤ ਕਾਰਨ ਗੁਆਚੇ ਸਿੱਖ ਰਾਜ ਅਤੇ ਅੰਗਰੇਜ਼ਾਂ ਦੇ ਪੰਜਾਬ ਉਪਰ ਕਾਬਜ਼ ਹੋਣ ਉਪਰੰਤ ਇਸ ਲਹਿਰ ਦਾ ਉਭਾਰ ਸਾਹਮਣੇ ਆਉਂਦਾ ਹੈ। ਇਹ ਇਤਿਹਾਸਕ ਤੱਥ ਇਸ ਗੱਲ ਦੀ ਪੁਸ਼ਟੀ ਵੀ ਕਰਦਾ ਹੈ ਕਿ ਇਨਕਲਾਬੀ ਲਹਿਰਾਂ ਦੇ ਉੱਥਾਨ ਦਾ ਕਾਰਜ, ਸਮਾਜ-ਸਭਿਆਚਾਰਕ ਕਦਰਾਂ-ਕੀਮਤਾਂ ਦੇ ਗੁਆਚਣ ਕਾਰਨ ਹੀ ਹੋਂਦ ਗ੍ਰਹਿਣ ਕਰਦਾ ਹੈ। ਭਵਿੱਖ ਲਈ ਵਕਫ਼ ਕੀਤਾ ਤਾਂ ਉਨ੍ਹਾਂ ਦਾ ਮੂਲ ਉਦੇਸ਼ ਹਮੇਸ਼ਾਂ ਨਰੋਏ ਸਮਾਜ ਦੀ ਸਥਾਪਤੀ ਹੀ ਰਿਹਾ। ਜਿਸ ਵਿਚ ਹਰੇਕ ਪ੍ਰਾਣੀ ਮਾਤ੍ਰ ਨੂੰ ਆਪਣੇ ਸੱਚੇ-ਸੁੱਚੇ ਜਜ਼ਬਿਆਂ ਸੰਗ ਜੀਉਣ ਅਤੇ ਸਰਬੱਤ ਦੇ ਭਲੇ ਦੀ ਕਾਮਨਾ ਕਰਨ ਦਾ ਮੁੱਢਲਾ ਹੱਕ ਮਿਲ ਸਕੇ। ਦਿੱਬ-ਦ੍ਰਿਸ਼ਟੀ ਨਾਲ ਉਲੀਕੇ ਜਾਂਦੇ ਇਸ ਕਿਸਮ ਦੇ ਅੰਤਰ-ਰਾਸ਼ਟਰੀ ਪ੍ਰੋਗਰਾਮਾਂ ਦੀ ਵਿਰੋਧਤਾ ਅਕਸਰ ਸਥਾਨਕ ਪੱਧਰ ਤੇ ਦ੍ਰਿਸ਼ਟੀ-ਵਿਹੂਣੇ ਵਿਅਕਤੀਆਂ ਵਲੋਂ ਹੋਣੀ ਆਰੰਭ ਹੋ ਜਾਂਦੀ ਹੈ ਕਿਉਂਕਿ ਸਮੂਹ ਦੇ ਭਲੇ ਲਈ ਆਰੰਭੇ ਕਾਰਜ, ਸੌੜੇ ਹਿੱਤਾਂ ਨਾਲ ਜੁੜੇ ਵਿਸ਼ੇਸ਼-ਵਰਗ ਲਈ ਚੁਣੌਤੀ ਵੀ ਬਣਦੇ ਹਨ ਤੇ ਉਨ੍ਹਾਂ ਦੀ ਹੋਂਦ ਲਈ ਖ਼ਤਰਾ ਵੀ।

ਅੰਗਰੇਜ਼ੀ ਰਾਜ ਦੀ ਗੁਲਾਮੀ ਤੋਂ ਮੁਕਤੀ ਪਾਉਣ ਲਈ ਵਿੱਢੇ ਸੰਘਰਸ਼ ਵਿਚ ਜਿਥੇ ਭਾਰਤ ਦੀਆਂ ਅਨੇਕ ਜਥੇਬੰਦੀਆਂ ਸਰਗਰਮ ਸਨ, ਉਥੇ ਗੁਰੂ ਰਾਮ ਸਿੰਘ ਦੀ ਨਾਮਧਾਰੀ ਸੰਗਤ 'ਨਾ-ਮਿਲਵਰਤਣ ਲਹਿਰ' ਦੀ ਮੋਢੀ ਸੀ। ਹਾਲਾਤ ਦੀ ਸਿਤਮ ਜ਼ਰੀਫੀ ਇਹ ਸੀ ਕਿ ਆਚਾਰ-ਵਿਚਾਰ ਦੇ ਗੁਰਮਤਿ ਪ੍ਰਚਾਰ ਨੂੰ ਦ੍ਰਿੜਾਉਣ ਵਾਲੀ ਇਸ ਜਮਾਤ ਨੂੰ ਉਸ ਵੇਲੇ ਦੇ ਸਿੱਖ ਰਾਜੇ-ਮਹਾਰਾਜੇ, ਗੁਰਧਾਮਾਂ ਦੇ ਪੁਜਾਰੀ, ਸਿੱਖ ਸਰਦਾਰ, ਜਗੀਰਦਾਰ ਤੇ ਰਈਸ ਕਿਸੇ ਤਰ੍ਹਾਂ ਵੀ ਪ੍ਰਵਾਨ ਕਰਨ ਨੂੰ ਤਿਆਰ ਨਹੀਂ ਸਨ। ਇਸ ਲਹਿਰ ਦਾ ਸਾਥ ਦੇਣ ਨਾਲੋਂ ਉਹ ਅੰਗਰੇਜ਼ਾਂ ਦੀ ਗੁਲਾਮੀ ਜਾਂ 'ਜੀ-ਹਜ਼ੂਰੀ' ਨੂੰ ਪ੍ਰਮੁੱਖਤਾ ਦੇਂਦੇ, ਬਦਲੇ ਵਿਚ ਖ਼ਿਲਤਾਂ ਪ੍ਰਾਪਤ ਕਰਕੇ ਆਪਣੀ 'ਜਾਤੀ ਹਉਂ' ਦੇ ਖੋਖਲੇਪਨ ਨੂੰ ਵਧਾ ਰਹੇ ਸਨ। ਬਹੁਤ ਸਾਰੇ ਪੱਧਰਾਂ ਤੇ ਗੁਰੂ ਰਾਮ ਸਿੰਘ ਦੇ ਧਾਰਮਕ, ਸਦਾਚਾਰਕ, ਸੁਧਾਰਕ ਤੇ ਵਤਨ-ਪ੍ਰਸਤੀ ਵਾਲੇ ਕੰਮਾਂ ਦਾ ਵਿਰੋਧ ਕਰਨ ਤੋਂ ਵੀ ਸੰਕੋਚ ਨਹੀਂ ਸੀ ਕੀਤਾ ਜਾਂਦਾ। ਇਹ ਤਾਂ ਬਹੁਤ ਬਾਅਦ ਦੀ ਗੱਲ ਹੈ ਜਦੋਂ ਪ੍ਰਸਿੱਧ ਭਾਰਤੀ ਚਿੰਤਕ ਤੇ ਭਾਰਤ ਦੇ ਪਹਿਲੇ ਰਾਸ਼ਟਰਪਤੀ ਡਾ. ਰਜਿੰਦਰ ਪ੍ਰਸ਼ਾਦ ਨੇ ਖੁੱਲ੍ਹ ਕੇ ਇਸ ਹਕੀਕਤ ਨੂੰ ਸਵੀਕਾਰ ਕੀਤਾ ਕਿ:

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪਚਾਸ ਵਰਸ਼ ਪੂਰਬ ਹੀ ਨਾਮਧਾਰੀਓਂ ਮੇਂ ਪ੍ਰਯੋਗ ਕੀਆ ਥਾ।[੧]"

ਜਾਂ ਪੰਡਿਤ ਜਵਾਹਰ ਲਾਲ ਨਹਿਰੂ ਨੇ ਵੀ ਤਸਲੀਮ ਕੀਤਾ ਕਿ-

ਸਤਿਗੁਰੂ ਰਾਮ ਸਿੰਘ ਨੇ ਅੱਜ ਤੋਂ ੫੦ ਸਾਲ ਪਹਿਲੋਂ ਦੇਸ਼ ਦੀ ਆਜ਼ਾਦੀ ਲਈ ਜੋ ਜੱਦੋ-ਜਹਿਦ ਆਰੰਭੀ ਉਸਦੀ ਮਹਾਨਤਾ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਉਨ੍ਹਾਂ ਦੇ ਦਿਖਾਏ ਰਸਤੇ 'ਤੇ ਹੀ ਚੱਲ ਕੇ ਆਜ਼ਾਦੀ ਪ੍ਰਾਪਤ ਕੀਤੀ।[੨]

ਨਾਮਧਾਰੀ ਪਰਵਾਰਾਂ ਵਿਚ ਫੈਲ ਰਹੀ ਨਾ-ਮਿਲਵਰਤਨ ਲਹਿਰ ਨੂੰ ਰੋਕਣ ਲਈ ਅੰਗਰੇਜ਼ ਸਰਕਾਰ ਨੇ ਗੁਰੂ ਰਾਮ ਸਿੰਘ ਉਪਰ ਨਜ਼ਰਬੰਦੀ ਦੇ ਹੁਕਮ ਆਇਦ ਕਰ ਦਿੱਤੇ।[੩] ਹਕੂਮਤ ਇਹ ਨਹੀਂ ਸੀ ਜਾਣਦੀ ਕਿ ਵਿਰੋਧ ਵਜੋਂ ਇਹ ਲਹਿਰ ਜੰਗਲ ਦੀ ਅੱਗ ਵਾਂਗ ਫੈਲ ਜਾਏਗੀ। ਸਰਕਾਰੀ ਨੌਕਰੀਆਂ ਦਾ ਤਿਆਗ, ਸਰਕਾਰੀ ਸਕੂਲਾਂ ਵਿਚ ਬੱਚੇ ਨਾ ਪੜ੍ਹਾਉਣੇ, ਸਰਕਾਰੀ ਅਦਾਲਤਾਂ ਦਾ ਬਾਈਕਾਟ, ਵਿਦੇਸ਼ੀ ਵਸਤਾਂ (ਖੰਡ ਤੇ ਕੱਪੜੇ ਆਦਿ) ਤੋਂ ਇਲਾਵਾ ਸਰਕਾਰੀ ਨਹਿਰਾਂ ਦੇ ਪਾਣੀ ਅਤੇ ਇਥੋਂ ਤਕ ਕਿ ਸਰਕਾਰੀ ਸੜਕਾਂ ਉਪਰ ਲੱਗੇ ਦਰੱਖਤਾਂ ਤੋਂ ਦਾਤਣ ਆਦਿ ਲੈ ਕੇ ਵਰਤਣ ਤਕ ਦਾ ਪ੍ਰਹੇਜ਼ ਸਿੱਧ ਕਰਦਾ ਹੈ ਕਿ ਇਸ ਲਹਿਰ ਦੀਆ ਜੜ੍ਹਾਂ ਕਿੰਨੀਆਂ ਡੂੰਘੀਆਂ ਤੇ ਮਜ਼ਬੂਤ ਸਨ। ਭੈਣੀ ਸਾਹਿਬ ਤੋਂ ਜਾਰੀ ਹੁੰਦੇ ਹੁਕਮਨਾਮਿਆਂ ਦਾ 'ਦਸਤੀ ਰੂਪ' ਵਿਚ 'ਸਰਕਾਰੀ ਡਾਕ' ਨਾਲੋਂ ਪਹਿਲਾਂ ਪਹੁੰਚਣ ਦਾ ਅਮਲ ਕਿਸੇ ਤਰ੍ਹਾਂ ਵੀ ਅਜੋਕੇ 'ਕੋਰੀਅਰ ਸਿਸਟਮ' ਨਾਲੋਂ ਘੱਟ ਨਹੀਂ ਸੀ।[੪] ਜਿਸ ਨੇ ਅੰਗਰੇਜ਼ ਨੂੰ ਪਰੇਸ਼ਾਨ ਵੀ ਕੀਤਾ ਤੇ ਪਸ਼ੇਮਾਨ ਵੀ। ਇਹ ੧੯੨੧-੨੨ ਦਾ ਵਾਕਿਆ ਹੈ।

ਵਿਅਕਤੀ-ਵਿਸ਼ੇਸ਼ ਦੇ ਅਮਲੀ ਜੀਵਨ ਦੇ ਸਾਂਚੇ ਵਿਚੋਂ ਢਲ ਕੇ ਨਿਕਲੇ 'ਹੁਕਮਨਾਮੇ' ਉਹਦੀ ਸ਼ਖ਼ਸੀਅਤ ਤੋਂ ਮੁਤਾਸਰ ਸੰਗਤ ਲਈ ਇਲਾਹੀ ਫੁਰਮਾਨ ਵਾਂਗ ਹੁੰਦੇ ਹਨ। ਜਦੋਂ ਉਨ੍ਹਾਂ ਵਿਚ ਪਰਵਾਰਕ ਛੋਹਾਂ ਤੇ ਅਪਣੱਤ ਦੀ ਮਾਰਮਿਕਤਾ ਵੀ ਹੋਵੇ ਤਾਂ ਉਨ੍ਹਾਂ ਦੀ ਅਦੂਲੀ ਹੋ ਹੀ ਨਹੀਂ ਸਕਦੀ। ਉਨੀਵੀਂ ਸਦੀ ਦੇ ਦੂਜੇ ਅੱਧ ਵਿਚ ਗੁਰੂ ਰਾਮ ਸਿੰਘ ਜੀ ਵਲੋਂ ਲਿਖੇ ਗਏ ਹੁਕਮਨਾਮੇ ਸਾਡੇ ਲਿਖਤ-ਸਭਿਆਚਾਰ ਵਿੱਚ ਇਸ ਲਈ ਵੀ ਅਮੁੱਲੇ ਸਰਮਾਏ ਵਜੋਂ ਜਾਣੇ ਜਾਂਦੇ ਰਹਿਣਗੇ ਕਿਉਂਕਿ ਉਸ ਵੇਲੇ ਪੰਜਾਬੀ ਵਾਰਤਕ ਦਾ ਕੋਈ ਸਪਸ਼ਟ ਨਮੂਨਾ ਉਭਰ ਕੇ ਸਾਹਮਣੇ ਨਹੀਂ ਸੀ ਆਇਆ। ਬਕੌਲ ਡਾ. ਹਰਿਭਜਨ ਸਿੰਘ ਪੰਜਾਬੀ, ਬੋਲਚਾਲ ਦੇ ਯੁੱਗ ਵਿਚੋਂ ਨਿਕਲ ਕੇ, ਲਿਖਤ ਦੇ ਯੁੱਗ ਵਿਚ ਪ੍ਰਵੇਸ਼ ਕਰ ਰਹੀ ਸੀ।[੫]

ਲਿਖਤ ਨੂੰ ਬੋਲ-ਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨ ਦੇ ਇਸ ਕਾਰਜ ਦਾ ਸਿੱਧਾ ਸੰਬੰਧ ਗੁਰੂ ਤੇ ਸਿਸ ਦੇ ਪੇਡੂ ਪਿਛੋਕੜ ਨਾਲ ਹੈ, ਜਿਸ ਵਿਚ ਉਪਭਾਸ਼ਿਕ ਰੰਗ ਬੇਹੱਦ ਸਪਸ਼ਟ ਹੈ। ਇਹ ਹੁਕਮਨਾਮੇ ਜਿਸ ਮਾਨਸਿਕਤਾ ਦੀ ਉਸਾਰੀ ਕਰ ਰਹੇ ਸਨ, ਉਸ ਵਿਚੋਂ ਜੀਉਣ ਯੋਗ ਸਮਾਜ-ਸਭਿਆਚਾਰ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ। ਤਤਕਾਲੀਨ ਸਮਾਜ ਵਿਚ ਇਨ੍ਹਾਂ ਦੀ ਸਾਰਥਕਤਾ ਜਿਉਂ ਦੀ ਤਿਉਂ ਬਰਕਰਾਰ ਹੈ। ਇਨ੍ਹਾਂ ਦਾ ਵਿਸਤ੍ਰਿਤ ਅਧਿਐਨ ਇਕ ਵੱਖਰੇ ਖੋਜ-ਨਿਬੰਧ ਦੀ ਮੰਗ ਕਰਦਾ ਹੈ, ਜੋ ਨਿਰਸੰਦੇਹ ਅਜੋਕੇ ਸਿੱਖ ਸਮਾਜ ਅਤੇ ਨਾਮਧਾਰੀ ਸੰਗਤ ਵਿਚ ਉਪਜ ਰਹੀਆਂ ਗਲਤਫ਼ਹਿਮੀਆਂ ਮੇਟਣ ਵਿਚ ਸਹਾਈ ਹੋ ਸਕਦਾ ਹੈ।

ਉਦਾਹਰਨ ਵਜੋਂ ਇਥੇ ਹੁਕਮਨਾਮਾ ਨੰ: ੧੭ ਦਾ ਸੰਖਿਪਤ ਅਧਿਐਨ ਪ੍ਰਸਤੁਤ ਹੈ। ਜਿਸ ਰਾਹੀਂ ਇਨ੍ਹਾਂ ਹੁਕਮਨਾਮਿਆਂ ਦੇ ਉਭਰਵੇਂ ਲੱਛਣ, ਵਿਚਾਰ ਅਧੀਨ ਇਉਂ ਆਉਂਦੇ ਹਨ ਕਿ ਇਨ੍ਹਾਂ ਹੁਕਮਨਾਮਿਆਂ ਦੀ ਇਬਤਦਾ ਅਕਸਰ 'ਸਿਰੀ ਵਾਹਿਗੁਰੂ ਜੀ ਕਾ ਖਾਲਸਾ ਸਿਰੀ ਵਾਹਿਗੁਰੂ ਜੀ ਕੀ ਫਤੇ'[੬] ਤੋਂ ਹੁੰਦੀ ਰਹੀ ਹੈ, ਜਿਸ ਬੋਲੇ ਤੋਂ ਅੱਜ ਸਮੂਹ ਨਾਮਧਾਰੀ ਸੰਗਤ ਖੁਦ ਨੂੰ ਸੰਕੋਚਦੀ 'ਸਤਿ ਸ੍ਰੀ ਅਕਾਲ' ਤਕ ਸੀਮਿਤ ਹੈ। ਜਿਵੇਂ ਇਹ ਬੋਲਾ 'ਸਿੰਘਾਂ' ਲਈ ਰਾਖਵਾਂ ਹੋਵੇ ...।

'ਸਰਬਤ ਸੰਗਤਿ ਕੀ ਸੁਖ ਅਨੰਦ ਸਿਰੀ ਗੁਰੂ ਸਾਹਿਬ ਪਾਸੋਂ ਹਮੇਸ਼ਾ ਮੰਗਦੇ ਹੋਣ ਪਿਛੋਂ ਗੁਰੂ ਦਾ ਆਪਣੇ ਸਿੱਖਾਂ ਨੂੰ ਇਹ ਲਿਖਣਾ ਕਿ 'ਹੋਰ ਸਾਨੂੰ ਕੋਈ ਦੁਖ ਨਹੀ ਇਕ ਸੰਗਤਿ ਦੇ ਬਿਛੋੜੇ ਦਾ ਦੁਖ ਹੈ, ਸੰਗਤਿ ਨੂੰ ਬੀ।'[੭] ਸਾਰੇ ਦੁਨਿਆਵੀ ਰਿਸ਼ਤਿਆਂ ਤੋਂ ਵਧੇਰੇ ਉੱਤਮ ਅਤੇ ਸ਼ਿੱਦਤ ਭਰਪੂਰ ਸੰਬੰਧ ਹੈ, ਜਿਸ ਵਿਚ ਬੱਝੇ ਵਿਅਕਤੀ ਗੁਰੂ ਦੇ ਕਿਸੇ ਹੁਕਮ ਤੋਂ ਬੇਮੁੱਖ ਹੋਣ ਦਾ ਸੋਚ ਵੀ ਨਹੀਂ ਸਕਦੇ। ਖਾਸ ਤੌਰ ਤੇ ਜਦੋਂ ਹੁਕਮ ਸਰਬਤ ਦੇ ਭਲੇ ਲਈ ਹੋਵੇ :

'ਕੁੜੀ, ਮੁੰਡਾ, ਬੁਢਾ, ਬਾਲਾ ਸਭ ਪਾਠ ਕਰੋ, ਨਿਤਨੇਮ ਨਾਲ ਏਹੁ ਮੰਗ ਮੰਗੋ। ਪਾਠ ਗੁਪਤ ਕਰਨਾ। ਜਿਸਨੂੰ ਦਸਣਾ ਗੁਪਤ ਹੀ ਦਸਣਾ, ਨਾਲੇ ਡੇਰੇ ਕਰਨਾ ਨਾਲੇ ਜੋ ਡੇਰੇ ਆਵੇ, ਕਿਸੇ ਦੇਸ ਦਾ ਹੋਵੇ, ਉਸਨੂੰ ਬੀ ਆਖਣਾ ਤੂ ਬੀ ਕਰ ਤੇ ਆਪਦੇ ਦੇਸ ਪਿੰਡ ਜਾ ਕੇ ਏਹੋ ਪਾਠ ਕਰਾਓ ਜੋ ਬਿਧ ਲਿਖੀ ਹੈ। ਏਸੇ ਬਿਧੀ ਸੰਜੁਗਤ ਜੋ ਪਾਠ ਕਰੂਗਾ ਅਰ ਜੋ ਕਰਾਊਗਾ ਉਸਦਾ ਬਹੁਤ ਭਲਾ ਹੋਊਗਾ, ਸਤਿ ਕਰ ਮੰਨਣਾ। ਅਰ ਗ੍ਰੰਥ ਸਾਹਿਬ ਚੰਡੀ ਦੀ ਬਾਰ ਦਾ ਪਾਠ ਸਾਰੇ ਈ ਕਰੋ ਜਿਤਨੇ ਪੜੇ ਹੋਇ ਹੋ। ਕੁਛ ਬਹੁਤੁ ਪਾਠ ਨਹੀ, ਥੋੜਾ ਈ ਹੈ। ਸੁੱਚੀ ਉਤੇ ਪਾਠ ਕਰਨਾ, ਸੁਣਾਉਣਾ ਨਹੀ ਕਿਸੇ ਨੂ, ਅਰ ਏਹ ਪਾਠ ਕੁਸੰਗੀ ਨਾ ਸੁਣੇ। ਇਸਨਾਨ ਕਰਕੇ ਪੜਨਾ ਏ ਪਾਠ।'[੮]

ਇਨ੍ਹਾਂ ਹੁਕਮਨਾਮਿਆਂ ਦੀ ਸ਼ੈਲੀ ਦਾ ਨਵੇਕਲਾਪਨ ਇਨ੍ਹਾਂ ਦੀ ਸੰਬੋਧਨੀ ਸੁਰ ਦੇ ਨਾਲ-ਨਾਲ ਅਪਣੱਤ ਭਰੀ ਸਮਝੌਣੀ ਬਿਰਤੀ ਹੈ। ਪਰਿਵਾਰ ਵਿਚ ਬੈਠਿਆਂ ਘਰ ਦੇ ਵਡੇਰੇ ਵਲੋਂ ਆਪਣੇ ਬੱਚਿਆਂ ਨੂੰ ਦਿਤੀਆਂ ਹਿਦਾਇਤਾਂ ਹਨ, ਜਿਨ੍ਹਾਂ ਉੱਤੇ ਅਮਲ ਕੀਤਿਆਂ ਉਨ੍ਹਾਂ ਦਾ ਲੋਕ-ਪਰਲੋਕ ਸੰਵਰਦਾ ਤੇ ਸਿਹਤਮੰਦ ਸਮਾਜ ਦੀ ਉਸਾਰੀ ਹੁੰਦੀ ਹੈ। ਅੰਗਰੇਜ਼ ਹਕੂਮਤ ਦੀ ਆਮਦ ਤੇ ਪੱਛਮੀ ਸਭਿਆਚਾਰ ਜਿਸ ਤੇਜ਼ੀ ਨਾਲ ਹਿੰਦੁਸਤਾਨ ਦੀ ਪਾਵਨ ਧਰਤ ਉਪਰ ਆਪਣੀਆਂ ਮਾਰੂ ਜੜ੍ਹਾਂ ਫੈਲਾ ਰਿਹਾ ਸੀ, ਉਸ ਦਾ ਇਕੋ ਇਕ ਬਦਲ 'ਆਪਣੇ ਸਥਾਨਕ ਸੱਭਿਆਚਾਰ ਦੀ ਅਮੀਰੀ ਨੂੰ ਪਛਾਨਣਾ ਤੇ ਦ੍ਰਿੜਾਉਣਾ ਸੀ, ਜਿਹੜਾ ਕੰਮ ਨਾਮਧਾਰੀ ਲਹਿਰ ਹੁਣ ਤਕ ਨਿਰੰਤਰ ਕਰ ਰਹੀ ਹੈ।

ਇਹ ਹੁਕਮਨਾਮੇ ਕਿਸੇ ਵਿਸ਼ੇਸ਼ ਵਰਗ ਨੂੰ ਮੁਖਾਤਬ ਹੁੰਦੇ ਵੀ ਇਹ ਹਦਾਇਤ ਕਰ ਰਹੇ ਹਨ ਕਿ ਜੋ ਡੇਰੇ ਆਵੇ, 'ਕਿਸੇ ਦੇਸ ਦਾ ਹੋਵੇ' ਉਸ ਦਾ 'ਭਲਾ ਕਰਨਾ ਹੈ। 'ਕੁਸੰਗੀ ਨੂੰ ਪਾਠ ਨ ਸੁਨਾਉਣ' ਦੀ ਹਦਾਇਤ ਕਰਦੇ ਇਹ ਹੁਕਮਨਾਮੇ ਭਗਤ ਸੂਰਦਾਸ ਦੇ ਇਸ ਬੋਲ ਤੇ ਕਰੜਾਈ ਨਾਲ ਪਹਿਰਾ ਦੇਂਦੇ ਹਨ:

***ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥[੯]***

ਸੰਜਮਮਈ ਜੀਵਨ ਜੀਊਣ ਅਤੇ ਹਉਮੈ ਦਾ ਤਿਆਗ ਕਰਨ ਦੀ ਮਹਿਜ਼ ਹਦਾਇਤ ਨਾਲੋਂ, ਵਿਉਹਾਰਕ ਜੀਵਨ ਵਿਚ

ਜੋ ਵਸਤਾਂ ਹਉਮੈ ਦਾ ਪਸਾਰਾ ਵਧਾਉਂਦੀਆਂ ਹਨ, ਉਨਾਂ ਦੇ ਤਿਆਗ ਲਈ ਸਪਸ਼ਟ ਹਦਾਇਤਾਂ, ਇਨ੍ਹਾਂ- ਹੁਕਮਨਾਮਿਆਂ ਵਿਚ ਥਾਂ-ਪੁਰ-ਥਾਂ ਲਭਦੀਆਂ ਹਨ। ਜਿਵੇਂ ਕਿ 'ਘੋੜੇ ਬਹੁਤ ਨਾ ਰਖਿਆ ਕਰੋ.... ਕਿਉਂ ਖਰਚ ਏਨਾ ਰਖਿਆ ਹੈ ਘੋੜਿਆ ਦਾਂ ਅਗੇ ਮੈ ਲਿਖਾ ਥਾਂ ਸਰੂਪ ਸਿੰਘ ਭਾਦਲੇ ਵਾਲੇ ਨੂੰ, ਸੋ ਤੁਸੀ ਲਿਖਿਆ ਨਹੀਂ, ਦਿਤੀ ਹੈ ਕਿ ਨਹੀਂ ਦਿਤੀ। ਨਹੀਂ ਤਾਂ ਦੇ ਦੇਨੀ ਘੋੜੀ।'[१०] ਅਜੋਕੀਆਂ ਮੋਟਰ ਕਾਰਾਂ ਵਾਂਗ ਉਸ ਵੇਲੇ ਘੋੜੀਆਂ ਹੀ ਆਵਾਜਾਈ ਦਾ ਪ੍ਰਮੁੱਖ ਸਾਧਨ ਸਨ ਪਰ ਲੋੜੋਂ ਵਧੀਕ ਸਾਧਨ, ਸਾਧਨ-ਵਿਹੂਣੇ ਸਤਿਸੰਗੀਆਂ ਵਿਚ ਵੰਡਣ ਦੀ ਗੱਲ ਸਿਧ ਕਰਦੀ ਹੈ ਕਿ ਇਸ ਲਹਿਰ ਦਾ ਮਨਸ਼ਾ ਮੁੱਢੋਂ ਹੀ ਬਰਾਬਰੀ ਵਾਲੇ ਸਮਾਜ ਦੀ ਉਸਾਰੀ ਰਿਹਾ ਹੈ। ਜਿਵੇਂ ਕਿ ਇਸੇ ਹੁਕਮਨਾਮੇ ਵਿਚ ਅੱਗੇ ਹਦਾਇਤ ਹੈ :

'ਜਿਤਨਾ ਪੁਜ ਆਵੇ ਓਤਨਾ ਪੁਨ ਕਰਨਾ। ਭੁਖੇ ਨੂੰ ਰੋਟੀ ਕਪੜਾ ਜੋੜਾ, ਕਿਸੇ ਭੇਖ ਦਾ ਹੋਵੇ ਭਾਵੇਂ ਨਿੰਦਾ ਬੀ ਕਰਦਾ ਹੋਵੇ, ਪਰ ਲੋੜਮਾਨ ਵੇਖ ਕੇ ਉਸਨੂੰ ਬੀ ਦੇਨਾ ਜਿਤਨਾ ਕੁ ਸਰੇ ਆਪਤੇ। ਪੁੰਨ ਤੇ ਘਾਟਾ ਨਹੀ ਆਉਦਾ ਪਰ ਦੇਨਾ ਅਉਖਾ।'[११]

'ਜਿਤਨਾ ਪੁਜ ਆਵੇ', 'ਕਪੜਾ ਜੋੜਾ', 'ਭੇਖ', 'ਲੋੜਮਾਨ' ਆਦਿ ਗੁਆਚ ਰਹੇ ਪੰਜਾਬੀ ਸ਼ਬਦਾਂ ਜਾਂ ਵਾਕੰਸ਼ਾਂ ਨੂੰ ਸੰਭਾਲੀ ਬੈਠੇ ਇਹ ਹੁਕਮਨਾਮੇ ਵਿਅਕਤੀ ਦੀ ਨੈਤਿਕ ਉਸਾਰੀ ਦੀ ਘਾੜਤ ਵਿਚ ਉਚੇਚਾ ਯੋਗਦਾਨ ਪਾਉਂਦੇ ਹਨ। ਇਨ੍ਹਾਂ ਵਿਚ 'ਤਕੜੇ ਹੋ ਕੇ' ਭਜਨ ਕਰਨ ਦੀ ਬਾਰ ਬਾਰ ਸਲਾਹ ਇਸ ਲਈ ਦਿੱਤੀ ਜਾਂਦੀ ਹੈ ਕਿਉਂਕਿ ਬਿਨਾਂ ਭਜਨ 'ਪੂਜਾ' ਦੀ ਕਮਾਈ 'ਮਤ ਮਾਰ' ਦੇਂਦੀ ਹੈ। ਉਸ ਵੇਲੇ ਦੇ ਸਮਾਜਕ ਪਤਨ ਦਾ ਪ੍ਰਸੰਗ ਇਸ ਹਵਾਲੇ ਵਿਚੋਂ ਸਪਸ਼ਟ ਝਲਕਦਾ ਹੈ ਕਿ:

ਗਿਆਨੀ, ਧਿਆਨੀ, ਸਾਧ, ਬੇਦੀ, ਸੋਢੀ, ਏ ਸਿਰਫ਼ ਬਿਨਾ ਭਜਨ ਪੂਜਾ ਨੇ ਹੀ ਮਾਰ ਲਏ।'[१२]

ਭਜਨ ਕਰਨ ਸੰਬੰਧੀ ਅੰਮ੍ਰਿਤ ਵੇਲਾ ਸੰਭਾਲਣ ਤੇ ਗੁਰਬਾਣੀ ਮੁਤਾਬਕ 'ਪਿਛਲੀ ਰਾਤ' ਜਾਗਣ ਦੀ ਉਚੇਚੀ ਹਦਾਇਤ ਹੈ ਉਸਦੇ ਫਲਾਦੇਸ ਨੂੰ ਇਉ ਦ੍ਰਿੜਾਇਆ ਗਿਆ ਹੈ ਕਿ :

ਹੋਰ ਹੀਰੇ ਮਿਸਰ ਨੂੰ ਮੇਰੀ ਨਮਸਕਾਰ ਬੁਲਾਈ ਵਾਚਨੀ ਜੀ। ਮਿਸਰ ਹੀਰਾ ਜੇ ਤੂ ਭਜਨ ਕਰੇਗਾ ਏਸੇ ਧਾਰਨਾ ਮੇ ਸਵੇਰੇ ਇਸਨਾਨ, ਫੇਰ ਦਿਨ ਚੜੇ ਇਸਨਾਨ, ਰਾਤ ਦਿਨੇ ਭਜਨ ਕਰੇਗਾ ਤਾ ਤੇਰਾ ਗੁਜਾਰਾ ਖੇਤੀ ਕਰਨ ਵਾਲਿਆ ਤੇ ਅਛਾ ਹੋਂਵੇਗਾ, ਪ੍ਰਤੀਤ ਕਰਕੇ ਜਾਣਨੀ, ਨਾਲੇ ਸੁਖੀ ਰਹੇਗਾ ਨਾਲੇ ਤੇਰਾ ਆਦਰ ਕਰਨਗੇ ਬਹੁਤ ਲੋਕ। ਦੂਰ ਕੀ ਦੇਖਣਾ ਹੈ ਤੂ ਸਾਡੀ ਵਲ ਦੇਖ ਲੈ, ਅਸੀ ਲੁਹਾਰ ਹਾਂ। ਸਾਨੂੰ ਗੁਰੂ ਕਰਕੇ ਪੂਜਦੇ ਹੈਨ ਹਜਾਰਾ ਲੋਕ, ਨਾਲੇ ਹਜਾਰਾਂ ਰੁਪਏ ਭੇਟ ਚੜਾਉਂਦੇ ਹੈਨ। ਤੂ ਤਾ ਬ੍ਰਾਹਮਣ ਹੈ, ਜੇ ਤੂ ਭਜਨ ਕਰੇਗਾ ਤੈਨੂੰ ਕਿਉ ਨਹੀ ਲੋਕ ਮੰਨਣਗੇ ? ਅਸੀ ਕੋਈ ਜਾਦੂ ਮੰਤਰ ਨਹੀਂ ਕੀਤਾ ਛੁਟ ਪ੍ਰਮੇਸਰ ਦੇ ਭਜਨ ਤੇ। ਤੇਰੇ ਦੇਖਦੇ ਦੇਖਦੇ ਕੈਸਾ ਪ੍ਰਤਾਪ ਹੋਇ ਗਇਆ ਭਜਨ ਦਾ।'[१३]

ਆਮ ਬੋਲ-ਚਾਲ ਦੀ ਸ਼ੈਲੀ ਵਿਚ ਜੀਵਨ ਦੇ ਗੂਹਜ ਨੂੰ ਪ੍ਰਗਟਾਉਣ ਵਾਲੀ ਇਸ ਲਿਖਤ ਦੀ ਅਪੀਲ ਸਦੀਵੀ ਹੈ। ਦੇਸ-ਕਾਲ ਨਾਲ ਸੰਬੰਧਿਤ ਹੁੰਦੀ ਹੋਈ ਵੀ ਦੇਸ-ਕਾਲ-ਮੁਕਤ। ਇਹੋ ਖਾਸੀਅਤ ਇਸ ਲਹਿਰ ਦੀ ਵੀ ਹੈ।

ਸਵੀਡਨ ਜਾ ਵੱਸੇ ਲਹਿੰਦੇ ਪੰਜਾਬ ਦੇ ਪ੍ਰਸਿੱਧ ਚਿੰਤਕ ਸੱਯਦ ਆਸਿਫ਼ ਸ਼ਾਹਕਾਰ ਦੀ ਮਾਨਤਾ ਹੈ ਕਿ ਮਾਨਵਤਾ ਦੇ ਇਤਿਹਾਸ ਵਿਚ ਧਰਮੀ ਆਗੂਆਂ ਦੇ ਦੋ ਧੜੇ ਉਭਰਵੇਂ ਰੂਪ ਵਿਚ ਸਾਹਮਣੇ ਆਉਂਦੇ ਨੇ। ਇਕ ਉਹ, ਜਿਨ੍ਹਾਂ ਨੇ ਸਿਰਫ਼ ਧਰਮ ਦੀ ਗੱਲ ਕੀਤੀ ਤੇ ਦੂਜੇ ਜੋ ਇਨਸਾਨੀਅਤ ਨੂੰ ਵਕਫ਼ ਹਨ। ਉਹਦੀ ਨਜ਼ਰ ਵਿਚ ਅਸਲ ਧਰਮ ਉਹ ਹੈ, ਜੋ 'ਇਨਸਾਨੀਅਤ ਦੀ ਹੋਂਦ ਦੀ ਜ਼ਮਾਨਤ ਤੇ ਉਹਦੀ ਭਲਾਈ ਤੇ ਵਾਧੇ ਦੀ ਗੱਲ ਕਰੇ।'[१४] ਆਸਿਫ਼ ਸ਼ਾਹਕਾਰ ਲਿਖਦਾ ਹੈ ਕਿ:

'ਰੱਬ ਨੇ ਹਰ ਧਰਮ ਇਨਸਾਨ ਲਈ ਘੱਲਿਆ ਏ ਤੇ ਜਦ ਕੋਈ ਧਰਮ ਇਨਸਾਨ ਨੂੰ ਭੁੱਲ ਕੇ ਸਿਰਫ਼ ਧਰਮ ਰਹਿ ਗਿਆ ਤਾਂ ਇਹ ਧਰਮ ਨਹੀਂ, ਸਗੋਂ ਰਸਮਾਂ ਤੇ ਰੀਤਾਂ ਬਣ ਗਿਆ ਤੇ ਇਹ ਆਪਣੀਆਂ ਜੜ੍ਹਾਂ ਲੋਕਾਂ ਵਿਚ ਨਾ ਲਾ ਸਕਿਆ ਤੇ ਹੌਲੀ-ਹੌਲੀ ਵੇਲੇ ਦੇ ਲੰਘਣ ਨਾਲ ਇਹ ਧਰਮ ਮੁੱਕ ਗਿਆ। ਜਦ ਮੈਂ ਨਾਮਧਾਰੀ ਇਤਿਹਾਸ ਨੂੰ ਵੇਖਦਾ ਹਾਂ ਤੇ ਮੈਨੂੰ ਸਤਿਗੁਰੂ ਰਾਮ ਸਿੰਘ ਜੀ ਏਸ ਇਨਸਾਨੀਅਤ ਵਾਲੇ ਧਰਮ ਲਈ ਆਪਣੀ ਸਾਰੀ ਹਯਾਤੀ ਵਕਫ਼ ਕਰਦੇ ਨਜ਼ਰ ਆਉਂਦੇ ਨੇ। ਜੇਕਰ ਉਹ ਇਨਸਾਨੀਅਤ ਦੀ ਹੋਂਦ ਤੇ ਉਹਦੀ ਭਲਾਈ ਵਾਲੀ ਰਾਹ ਛੱਡ ਦੇਂਦੇ ਤੇ ਹੋ ਸਕਦਾ ਏ ਉਹਨਾਂ ਨੂੰ ਇਤਨੀਆਂ ਮੁਸੀਬਤਾਂ ਨਾ ਝੱਲਣੀਆਂ ਪੈਂਦੀਆਂ ਤੇ ਉਹ ਬੜੇ ਆਰਾਮ ਦੀ ਜ਼ਿੰਦਗੀ ਗੁਜ਼ਾਰ ਕੇ ਸੁਰਗਬਾਸ਼ ਹੋ ਜਾਂਦੇ। ਪਰ ਇਹ ਸਭ ਕੁਝ ਜਾਣਦਿਆਂ ਬੁੱਝਦਿਆਂ ਵੀ ਜਦ ਉਹਨਾਂ ਮੁਸੀਬਤਾਂ ਦੀ ਰਾਹ ਚੁਣੀ ਤੇ ਉਹਦੀ ਵਜ੍ਹਾ ਇਨਸਾਨੀਅਤ ਸੀ ਤੇ ਉਹ ਸਮਝਦੇ ਸਨ ਕਿ ਬਤੌਰ ਇਕ ਸੱਚੇ ਗੁਰੂ ਦੇ ਇਹੋ ਈ ਉਹਨਾਂ ਦਾ ਰੋਲ ਬਣਦਾ ਹੈ।'[१५]

ਇਸੇ ਰੋਲ ਦੀ ਨਿਰੰਤਰਤਾ ਨੂੰ ਮੌਜੂਦਾ ਨਾਮਧਾਰੀ ਆਗੂ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਪਛਾਣਦਾ ਆਸਿਫ਼ ਸ਼ਾਹਕਾਰ ਮਹਿਸੂਸ ਕਰਦਾ ਹੈ ਕਿ 'ਨਾਮਧਾਰੀ ਲਹਿਰ' ਵਰਗੀਆਂ ਲੋਕ-ਹਿਤੈਸ਼ੀ ਲਹਿਰਾਂ ਦਾ ਨਰੋਈ ਸਮਾਜ-ਸਭਿਆਚਾਰਕ ਉਸਾਰੀ ਵਿਚ ਯੋਗਦਾਨ, ਹਮੇਸ਼ਾ ਇਸ ਲਈ ਲੋੜੀਂਦਾ ਹੈ ਕਿਉਂਕਿ ਸਾਡੀ ਧਰਤੀ ਕਦੇ ਵੀ ਫ਼ਿਰਕੂ ਤਾਕਤਾਂ ਅਤੇ ਪਿਛਾਂਹ-ਖਿੱਚੂ ਸੋਚਾਂ ਤੋਂ ਮੁਕਤ ਨਹੀ ਹੋਈ। ਉਹਦੀ ਜਾਚੇ ਭਵਿੱਖ ਵਿਚ ਨਾਮਧਾਰੀ-ਲਹਿਰ ਨੇ, ਦੋ ਵੱਡੇ ਮੁਹਾਜ਼ਾਂ ਤੇ ਦੁਨੀਆਂ ਨੂੰ ਅਗਵਾਈ ਦੇਣ ਦੇ ਯੋਗ ਬਣਨਾ ਹੈ 'ਪਹਿਲਾ-ਸਾਰੀ ਦੁਨੀਆਂ ਵਿਚ ਵੱਸਦੇ ਲੋਕਾਂ ਦੀ ਗੁਲਾਮੀ ਦੇ ਖਿਲਾਫ਼ ਜੰਗ ਦੀ ਅਗਵਾਈ ਤੇ ਦੂਜਾ-ਪੰਜਾਬ ਨੂੰ ਨਫ਼ਰਤ, ਕ੍ਰੋਧ ਤੇ ਇਨਸਾਨ-ਦੁਸ਼ਮਣ ਫਿਰਕੂ ਧੜੇਬੰਦੀਆਂ ਤੋਂ ਆਜ਼ਾਦ ਕਰਾਉਣਾ।'[१६] ਖ਼ਾਸ ਕਰ ਲਹਿੰਦੇ ਪੰਜਾਬ ਦੇ ਪ੍ਰਸੰਗ ਵਿਚ, ਜਿਸ ਨੂੰ ਉਹ 'ਸਾਰੇ ਪੰਜਾਬ ਦਾ ਨੱਬੇ ਫੀਸਦ' ਗਿਣਦਾ ਹੈ। ਜਿਸ ਵਿਚ ਵੱਸਦੇ ੧੦ ਕਰੋੜ ਪੰਜਾਬੀ ਹਾਲੇ ਤਕ ਅੰਗਰੇਜ਼ ਦੀ ਗੂੜ੍ਹੀ ਗੁਲਾਮੀ ਵਿਚ ਬੰਨ੍ਹੇ ਹੋਏ ਪੀੜ ਨਾਲ ਹੂੰਘ ਰਹੇ ਹਨ। 'ਜਿਥੇ ਨਾ ਕਦੇ ਡੈਮੋਕ੍ਰੇਸੀ ਰਹੀ ਏ ਤੇ ਨ ਈ ਕਦੀ ਪੰਜਾਬੀ ਨੂੰ ਪੰਜਾਬੀ ਹੋਣ ਦੀ ਇਜਾਜ਼ਤ ਮਿਲੀ' ਹੈ। ਉਹਦੀ ਜਾਚੇ 'ਅੰਗਰੇਜ਼ ਦੇ ਪੈਦਾ ਕੀਤੇ ਹਾਕਮਾਂ ਤੇ ਝੂਠੇ ਕੁਰੱਪਟ ਧਰਮੀ ਆਗੂਆਂ, ਪੰਜਾਬ ਨੂੰ ਸਿੱਧੀ ਰਾਹ ਵਿਖਾਉਣ ਦੀ ਥਾਂ, ਉਹਦੀ ਧਰਮ ਦੇ ਨਾਂ ਤੇ ਦਿਮਾਗ-ਧੁਆਈ ਕਰਕੇ ਉਹਨਾਂ ਨਫ਼ਰਤ ਤੇ ਕ੍ਰੋਧ ਦੇ ਰਾਹੇ ਪਾ ਦਿੱਤਾ।'[१७] ਉਹ ਸਮਝਦਾ ਹੈ ਕਿ ਇਸ ਪੰਜਾਬ ਨੂੰ ਹੀ ਨਹੀਂ ਪੂਰੀ ਦੁਨੀਆਂ ਨੂੰ 'ਪਿਆਰ, ਭਾਈਚਾਰੇ ਤੇ ਅਮਨ ਦਾ ਰਾਹ'[१८] ਵਿਖਾਉਣ ਵਿਚ ਨਾਮਧਾਰੀ

ਲਹਿਰ ਮਹੱਤਵਪੂਰਨ ਅਗਵਾਈ ਦੇਣ ਦੇ ਸਮਰੱਥ ਹੈ।

ਅਮਲੀ ਰੂਪ ਵਿਚ ਇਹ ਖ਼ਿਆਲ ਹਕੀਕਤ ਦੇ ਕਿੰਨਾ ਕੁ ਨੇੜੇ ਹੈ ਇਸਦੀ ਵਜਾਹਤ ਲਈ ਮੈਂ ਅੰਤ ਵਿਚ ਇਕ ਕੇਸ ਸਟਡੀ ਪੇਸ਼ ਕਰ ਰਿਹਾ ਹਾਂ।

ਅੱਜ ਜਦੋਂ ਪੂਰੀ ਦੁਨੀਆਂ ਦੇ ਸਥਾਨਕ ਸਭਿਆਚਾਰਾਂ ਨੂੰ ਇਹ ਖਤਰਾ ਹੈ ਕਿ ਪੱਛਮ ਦਾ ਵਿਰਾਟ ਸਭਿਆਚਾਰ, ਇੰਟਰਨੈੱਟ ਤੇ ਮਲਟੀ-ਮੀਡੀਆ ਦੇ ਬਿਜਲਈ ਸੰਚਾਰ ਸਾਧਨਾਂ ਰਾਹੀ, ਉਨ੍ਹਾਂ ਦੀ ਨਵੇਕਲੀ ਹਸਤੀ ਦੇ ਗੌਰਵ ਨੂੰ ਮੇਟ ਰਿਹਾ ਹੈ। ਉਨ੍ਹਾਂ ਦੇ ਪਹਿਰਾਵੇ, ਖਾਣ-ਪੀਣ, ਆਚਾਰ-ਵਿਹਾਰ ਤੇ ਨੈਤਿਕ ਕਦਰਾਂ ਕੀਮਤਾਂ ਨੂੰ ਤੇਜ਼ੀ ਨਾਲ ਖੋਰਾ ਲਾ ਰਿਹਾ ਹੈ, ਨਾਮਧਾਰੀ ਭਾਈਚਾਰਾ ਇਸ ਭੈਅ ਤੋਂ ਕਾਫ਼ੀ ਹੱਦ ਤੱਕ ਮੁਕਤ ਹੈ। ਮਈ ੧੯੯੯ ਵਿਚ ਬਰਮਿੰਘਮ ਵਿਖੇ ਆਯੋਜਿਤ ਇਕ ਵਿਸ਼ੇਸ਼ ਸਮਾਰੋਹ ਦੌਰਾਨ ਮੈਨੂੰ ਨਾਮਧਾਰੀ ਸੰਗਤ ਬਰਮਿੰਘਮ ਦੇ ਸਕੱਤਰ (ਹੁਣ ਪ੍ਰਧਾਨ) ਸ. ਸੁਰਜੀਤ ਸਿੰਘ ਚਾਨਾ ਦੀ ਬੇਟੀ ਮਨਜੀਤ ਕੌਰ (ਜਨਮ ੨੨-੧੦-੧੯੭੩ ਬ੍ਰੋਮਵਿਚ ਯੂ.ਕੇ) ਨੂੰ ਮਿਲਣ ਦਾ ਅਵਸਰ ਮਿਲਿਆ, ਜੋ ਯੂ.ਕੇ. ਦੀ ਡਿਫੈਂਸ ਮਨਿਸਟਰੀ ਅਧੀਨ ਆਉਂਦੀ 'ਬ੍ਰਿਟਿਸ਼ ਏਅਰੋਸਪੇਸ' ਵਿਚ 'ਸਿਸਟਮ ਇੰਜੀਨੀਅਰ' ਵਜੋਂ ਕਾਰਜਸ਼ੀਲ ਹੈ। ਦੁਨੀਆਂ ਭਰ ਦੇ ੩੦੦ ਇੰਜੀਨੀਅਰਾਂ ਵਿਚੋਂ ਉਹ ਲੜਾਕੂ ਜਹਾਜ਼ਾਂ ਦੇ ਡਿਜ਼ਾਇਨ ਤਿਆਰ ਕਰਦੀ ਤੇ ਪਾਇਲਟ ਵੀ ਟ੍ਰੇਂਡ ਕਰਦੀ ਹੈ। ਪਾਇਲਟ-ਟ੍ਰੇਨਿੰਗ ਲਈ ਉਸ ਨੇ ਕੰਪਿਊਟਰਾਈਜ਼ਡ ਮਸ਼ੀਨ "ਫਲਾਈਟ ਸਿਮੀਲੇਟਰ' ਦਾ ਮਾਡਲ ਖੁਦ ਤਿਆਰ ਕਰਕੇ, ਜਰਮਨ ਤੋਂ ਤਿਆਰ ਕਰਵਾਈ, ਜਿਸ ਵਿਚ ਬੈਠਾ ਪਾਇਲਟ ਇਉਂ ਮਹਿਸੂਸ ਕਰਦਾ ਹੈ ਜਿਵੇਂ ਉਹ ਲੜਾਕੂ ਜਹਾਜ਼ ਵਿਚ ਸਵਾਰ ਹੋਵੇ ਤੇ ਟ੍ਰੇਨਿੰਗ ਦੇਂਦੀ ਹੈ ਮਨਜੀਤ ਕੌਰ ਦੇਵਗਨ[19] ਜਿਸ ਨੇ ਖੁਦ ਅਜੇ ਪੰਜਾਬ ਨਹੀਂ ਤੱਕਿਆ। ਜਦੋਂ ਮੈਂ ਉਸ ਨੂੰ ਕਾਮਯਾਬੀ ਦਾ ਰਾਜ਼ ਪੁੱਛਿਆ ਤਾਂ ਉਸ ਨਿਮਰਤਾ ਨਾਲ ਹੱਥ ਜੋੜ ਕੇ ਕਿਹਾ- 'ਸਤਿਗੁਰ ਦੀ ਬਖ਼ਸ਼ਿਸ। ਜਿਨਾਂ ਸਾਡੇ ਪਰਿਵਾਰ ਨੂੰ ਨਿਤਨੇਮੀ ਜੀਵਨ ਨਾਲ ਪਿਤਾ-ਪੁਰਖੀ ਰੂਪ ਵਿਚ ਜੋੜਿਆ ਹੋਇਆ ਹੈ। ਉਹਦਾ ਅਕੀਦਾ ਹੈ ਕਿ 'ਜੋ ਗੱਲਾਂ ਬਜ਼ੁਰਗਾਂ ਦੀ ਜੀਵਨ-ਕਿਤਾਬ ਵਿਚੋਂ ਮਿਲਦੀਆਂ ਹਨ, ਉਹ ਹੋਰ ਕਿਤੋਂ ਨਹੀਂ। ਉਸਦੇ ਬ੍ਰਿਟਿਸ਼ ਯੂਰਪੀ ਦੋਸਤ ਵਧੇਰੇ ਨਿਰਾਸ਼ਾ ਭਰਿਆ ਜੀਵਨ ਇਸ ਲਈ ਜਿਉਂਦੇ ਹਨ ਕਿ ਉਨ੍ਹਾਂ ਦੇ ਪਰਿਵਾਰਾਂ ਵਿਚ ਨਾ ਕੋਈ ਧਾਰਮਿਕ-ਸਦਾਚਾਰਕ ਮਾਹੌਲ ਹੈ ਤੇ ਨਾ ਹੀ ਮਾਨਵੀ ਹਮਦਰਦੀ ਜਾ ਪਰਸਪਰ ਪ੍ਰੇਮ। ਹਰ ਬੰਦਾ ਨਿੱਜ ਤੱਕ ਸੀਮਿਤ ਵੀ ਹੈ ਤੇ ਆਪਣੀ ਇਕੱਲਤਾ ਤੋਂ ਦੁਖੀ ਵੀ। ਉਨ੍ਹਾਂ ਨੂੰ ਸੰਗਤੀ ਪ੍ਰਭਾਵ ਤੇ ਸਵੈ-ਤਿਆਗ ਦੇ ਜੀਵਨ ਵਿਚੋਂ ਸੁਖ ਲੈਣ ਦਾ ਸਲੀਕਾ ਕਿਸੇ ਦੱਸਿਆ ਹੀ ਨਹੀਂ। ਮਾਪਿਆਂ ਦਾ ਹੁਕਮ ਮੰਨ ਕੇ ਉਸ ਨੇ ੧੯ ਵਰ੍ਹਿਆਂ ਦੀ ਉਮਰ ਵਿਚ ਬਿਨਾਂ ਵੇਖਿਆਂ ਲੁਧਿਆਣਾ ਨਿਵਾਸੀ ਨਾਮਧਾਰੀ ਗੁਰਪ੍ਰੀਤ ਸਿੰਘ ਦੇਵਗਨ ਨਾਲ ਸ਼ਾਦੀ ਕਰਵਾ ਲਈ ਤੇ ਹੁਣ ਆਪਣੇ ਪਰਿਵਾਰਕ ਜੀਵਨ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਹੈ। ਮੇਰੇ ਇਹ ਪੁੱਛਣ ਤੇ ਕਿ ਉਸਦਾ ਹੁਣ "ਪ੍ਰੈਸਟਨ ਨਿਵਾਸੀ' ਪਤੀ ਕੀ ਕਰਦਾ ਹੈ? ਉਸ ਬੜੀ ਮਾਸੂਮੀਅਤ ਨਾਲ ਜਵਾਬ ਦਿੱਤਾ "ਹਲਵਾਈ ਐ ਜੀ।" ਹਾਲਾਂ ਕਿ ਪ੍ਰੈਸਟਨ ਵਿਚ ਉਨ੍ਹਾਂ ਦੀ ਵੱਡੀ ਸਾਰੀ 'ਨਾਮਧਾਰੀ ਸਵੀਟ ਸ਼ਾਪ' ਹੈ। ਇਸਦੇ ਉਲਟ ਭਾਰਤ ਵਿਚ ਕੋਈ ਸਾਧਾਰਨ ਹਲਵਾਈ ਵੀ ਹੁੰਦਾ ਤਾਂ ਕੁੜੀ ਸਵੀਟ ਸ਼ਾਪ ਹੀ ਦੱਸਦੀ।

ਉਪਰੋਕਤ ਕੇਸ ਸਟੱਡੀ ਦਾ ਹਵਾਲਾ ਇਸ ਗੱਲ ਦੀ ਪੁਸ਼ਟੀ ਵਜੋਂ ਦਰਜ ਕੀਤਾ ਗਿਆ ਹੈ ਕਿ ਕਿਸੇ ਵੀ ਲਹਿਰ ਨਾਲ ਪ੍ਰਤਿਬੱਧ ਰੂਪ ਵਿਚ ਜੁੜੇ ਵਿਅਕਤੀ/ਪਰਿਵਾਰ ਸੁਤੇ-ਸਿੱਧ ਹੀ ਸੱਚ ਤੇ ਸੁੱਚ ਨਾਲ ਜੁੜ ਕੇ ਪਰੰਪਰਿਕ ਮਾਣ-ਮਰਯਾਦਾਵਾਂ ਦੀ ਬਹਾਲੀ ਤੇ ਪਹਿਰਾ ਦੇਂਦੇ ਹਨ। ਉਨ੍ਹਾਂ ਦਾ ਅਡੋਲ ਜੀਵਨ ਨਿੱਤ ਬਦਲਦੇ ਫੈਸ਼ਨਾਂ ਦੇ ਝੱਖੜਾਂ ਵਿਚ ਵੀ ਆਪਣੀ ਹੋਂਦ ਕਾਇਮ ਰੱਖਦਾ, ਸਮਾਜ-ਸਭਿਆਚਾਰਕ ਕਦਰਾਂ-ਕੀਮਤਾਂ ਨੂੰ ਪ੍ਰਵਾਨ ਚਾੜ੍ਹਦਾ, ਭਵਿੱਖ ਲਈ ਨਰੋਈ ਆਸ ਦਾ ਸੰਕੇਤ ਬਣਿਆ ਰਹਿੰਦਾ ਹੈ। ਨਿੱਜ ਤੋਂ ਸਮੂਹ ਤਕ ਫੈਲਦੇ ਨਾਮਧਾਰੀ ਲਹਿਰ ਦੇ ਸਮਕਾਲੀਨ ਤੇ ਪਰਵਰਤੀ ਪ੍ਰਭਾਵ ਇਸੇ ਪ੍ਰਸੰਗ ਵਿਚ ਗ੍ਰਹਿਣ ਕਰਨ ਤੇ ਵਿਚਾਰਨਯੋਗ ਹਨ।

**ਹਵਾਲੇ ਤੇ ਪਦ-ਟਿੱਪਣੀਆਂ**

੧. ਆਤਮਾ ਸਿੰਘ ਸਨਖਤ੍ਰਵੀ ਸ੍ਰੀ ਨਾਨਕ ਰਾਜ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ, ੧੯੯੭, ਪੰਨਾ ੧੬ ਦੇ ਸਾਹਮਣੇ ਛਪੀ ਤਸਵੀਰ ਹੇਠਾਂ ਦਰਜ ਸ਼ਬਦ।

੨. ਉਹੀ

੩. ਉਹੀ ਪੰਨਾ ੨੩੦

੪. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਪੰਜਾਬ ੧੯੯੮ ਪੰਨਾ ੨੩੪

੫. ਉਹੀ, ਪੰਨਾ ੪

੬. ਉਹੀ, ਪੰਨਾ ੯੯

੭. ਉਹੀ, ਪੰਨਾ ੨੩੫

੮. ਉਹੀ, ਪੰਨਾ ੨੩੭

੯ ਸ੍ਰੀ ਆਦਿ ਗ੍ਰੰਥ, ਪੰਨਾ ੧੨੫੩

੧੦. ਉਪਰ ਉਧਰਿਤ, ਪੰਨਾ ੨੩੮

੧੧. ਉਹੀ, ਪੰਨਾ ੨੩੯

੧੨. ਉਹੀ, ਪੰਨਾ ੨੪੨

੧੩. ਉਹੀ, ਪੰਨੇ ੨੪੨-੨੪੩

੧੪. ੧੮ ਜੂਨ ੧੯੯੯ ਨੂੰ ਸਟਾਕਹੋਮ, ਸਵੀਡਨ ਤੋਂ ਸੱਯਦ ਆਸਿਫ਼ ਸ਼ਾਹਕਾਰ ਵਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਂ ਲਿਖੇ ਇਕ ਖ਼ਤ ਵਿਚੋਂ।

੧੫ ਉਹੀ, ਪੰਨਾ ੧

੧੬. ਉਹੀ ਪੰਨਾ ੨

੧੭. ਉਹੀ, ਪੰਨੇ ੨-੩

੧੮. ਉਹੀ ਪੰਨਾ ੩

੧੯. ਇੰਗਲੈਂਡ ਦੀ ਜੰਮਪਲ ਬੀਬੀ ਮਨਜੀਤ ਕੌਰ ਦੇਵਗਨ ਨੇ ੧੯੮੫-੯੦ ਦੌਰਾਨ ਜੌਰਜ ਸਾਲਟਰ ਹਾਈ ਸਕੂਲ ਬਰਮਿੰਘਮ ਵਿਚੋਂ ਜੀ ਸੀ ਐਸ ਈ ਦਾ ਇਮਤਿਹਾਨ ਪੰਜ 'ਏ' ਗ੍ਰੇਡ ਲੈ ਕੇ ਪਾਸ ਕੀਤਾ। ੧੯੯੦ ਵਿਚ ਸਕੂਲ ਪ੍ਰਤਿਨਿਧ ਵਜੋਂ ਵੌਰਿਕ ਯੂਨੀਵਰਸਿਟੀ ਵਿਖੇ ਆਯੋਜਿਤ ਯੰਗ ਇੰਜੀਨੀਅਰਜ਼ ਕਾਨਫਰੰਸ ਲਈ ਚੁਣੀ ਗਈ। ੧੯੯੦-੯੨ ਦੌਰਾਨ ਸਟੌਰਬ੍ਰਿਜ ਕਾਲਜ ਵਿਚੋਂ ਇੰਜੀਨੀਅਰਿੰਗ ਦਾ ਨੈਸ਼ਨਲ ਡਿਪਲੋਮਾ 'ਡਿਸਟਿੰਕਸ਼ਨ' ਨਾਲ ਪਾਸ ਕੀਤਾ। ੧੯੯੨-੯੭ ਵਿਚ ਕੁਵੈਂਟਰੀ ਯੂਨੀਵਰਸਿਟੀ ਤੋਂ 'ਫਸਟ ਕਲਾਸ ਫਸਟ' ਰਹਿ ਕੇ ਇੰਜੀਨੀਅਰਿੰਗ ਦੀ ਬੈਚੁਲਰ ਡਿਗਰੀ ਹਾਸਲ ਕੀਤੀ ਤੇ ਨੰਬਰਾਂ ਦੇ ਪੁਰਾਣੇ ਸਾਰੇ ਰਿਕਾਰਡ ਤੋੜ ਦਿੱਤੇ। -ਲੇਖਕ

# ਸ੍ਰੀ ਸਤਿਗੁਰੂ ਬਾਲਕ ਸਿੰਘ ਜੀ

✍ ਸੰਤੋਖ ਸਿੰਘ ਨਾਮਧਾਰੀ

*ਸਤਿਗੁਰੂ ਜੀ ਦੀ ਖੇਡ ਸਤਿਗੁਰੂ ਜੀ ਹੀ ਜਾਣਦੇ ਹਨ। ਜਦੋਂ ਉਨ੍ਹਾਂ ਦੀ ਅਪਣੀ ਹੀ ਰਜ਼ਾ ਗੁਪਤ ਵਿਚਰਨ ਦੀ ਹੋਵੇ ਤਾਂ ਸਿੱਖਾਂ ਦੇ ਸਾਰੇ ਹੀ ਜਤਨ ਨਿਸਫਲ ਸਮਝੋ। ਉਨ੍ਹਾਂ ਨੇ ਤਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਭਾਈ ਅਜਿੱਤੇ ਰੰਧਾਵੇ ਨਾਲ ਕੀਤੇ ਹੋਇ ਬਚਨ ਕਿ- ਯਾਰਵਾਂ ਗੁਪਤ ਵਰਤੇਗਾ ਅਤੇ ਗੁਰਿੰਡਨਾਮੇ ਵਿਚ ਲਿਖੇ ਹੋਏ :*

***ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵੈ ਪਾਰ।।***

*ਨੂੰ ਪੂਰਾ ਕਰਨ ਵਾਸਤੇ ਇਹ ਖੇਡ ਵਰਤਾਈ ਸੀ।*

ਸਾਹਿਬ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਖੇ ਕੌਤਕ ਰਚਾਉਣ ਪਿੱਛੋਂ ਸਿੱਖਾਂ ਵਿਚ ਹਰਾਸ ਫੈਲ ਗਿਆ ਸੀ। ਇੱਕ ਪਾਸੇ ਸਤਿਗੁਰੂ ਜੀ ਦੇ ਦਰਸ਼ਨ ਨਹੀ ਸਨ ਨਸੀਬ ਹੁੰਦੇ ਅਤੇ ਦੂਜੇ ਪਾਸੇ ਮੁਸਲਮਾਨੀ ਰਾਜ ਨਾਲ ਟੱਕਰ ਸੀ। ਕੁਝ ਚਿਰ ਤਾਂ ਬੰਦਾ ਬਹਾਦਰ ਗੁਰੂ ਜੀ ਦੀ ਕਿਰਪਾ ਨਾਲ ਅਤੇ ਸਿੱਖਾਂ ਦੇ ਸਹਿਯੋਗ ਨਾਲ ਮੁਸਲਮਾਨਾਂ ਦੇ ਦੰਦ ਖੱਟੇ ਕਰਦਾ ਰਿਹਾ ਪਰ ਅਖੀਰ ਉਹ ਵੀ ਸਿੱਖਾਂ ਦੀ ਆਪਸੀ ਫੁੱਟ ਕਾਰਨ ਗਰਿਫਤਾਰ ਹੋ ਗਿਆ ਸੀ ਅਤੇ ਕਈ ਸੈਂਕੜੇ ਸਾਥੀਆਂ ਸਮੇਤ ਸ਼ਹੀਦ ਕੀਤਾ ਗਿਆ ਸੀ। ਮੁਸਲਮਾਨਾਂ ਵਲੋਂ ਬੜੇ ਜ਼ੁਲਮ ਹੋਣ ਲੱਗੇ ਸਨ ਅਤੇ ਸਿੱਖ ਵੀ ਕਈ ਧੜਿਆਂ ਵਿਚ ਵੰਡੇ ਗਏ ਸਨ।

ਦੂਜੇ ਪਾਸੇ ਸ੍ਰੀ ਸਤਿਗੁਰੂ ਜੀ ਆਪਣੀ ਸਾਰੀ ਖੇਡ ਗੁਪਤ ਹੀ ਖੇਡ ਰਹੇ ਸਨ। ਸਤਿਗੁਰੂ ਜੀ ਦੇ ਪ੍ਰਤੱਖ ਦਰਸ਼ਨ ਨਾ ਹੋਣ ਕਰਕੇ ਧੜੇਬਾਜ਼ੀ ਕਾਰਨ ਸਿੱਖ :

***ਏਕ ਏਕ ਕੇ ਪੰਥ ਨ ਚਲ ਹੈ।***
***ਏਕ ਏਕ ਕੀ ਬਾਤ ਉਥਲ ਹੈ।***
***(ਸ੍ਰੀ ਦਸਮ ਗ੍ਰੰਥ ਸਾਹਿਬ ਜੀ)***

ਸਤਿਗੁਰੂ ਜੀ ਦੀ ਖੇਡ ਨੇ ਤਾਂ ਵਡੇ-ਵਡੇ ਸਿੱਖਾਂ ਨੂੰ ਵੀ ਭੁਲਾ ਦਿੱਤਾ ਸੀ :

***ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖ ਵਿਚਾਰਾ।।***

ਸਤਿਗੁਰੂ ਜੀ ਦੀ ਖੇਡ ਸਤਿਗੁਰੂ ਜੀ ਹੀ ਜਾਣਦੇ ਹਨ। ਜਦੋਂ ਉਨ੍ਹਾਂ ਦੀ ਅਪਣੀ ਹੀ ਰਜ਼ਾ ਗੁਪਤ ਵਿਚਰਨ ਦੀ ਹੋਵੇ ਤਾਂ ਸਿੱਖਾਂ ਦੇ ਸਾਰੇ ਹੀ ਜਤਨ ਨਿਸਫਲ ਸਮਝੋ। ਉਨ੍ਹਾਂ ਨੇ ਤਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਭਾਈ ਅਜਿੱਤੇ ਰੰਧਾਵੇ ਨਾਲ ਕੀਤੇ ਹੋਇ ਬਚਨ ਕਿ- ਯਾਰਵਾਂ ਗੁਪਤ ਵਰਤੇਗਾ ਅਤੇ ਗੁਰਿੰਡਨਾਮੇ ਵਿਚ ਲਿਖੇ ਹੋਏ :

***ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵੈ ਪਾਰ।।***

ਨੂੰ ਪੂਰਾ ਕਰਨ ਵਾਸਤੇ ਇਹ ਖੇਡ ਵਰਤਾਈ ਸੀ। ਗਿਆਰਵੇਂ ਜਾਮੇ ਦੇ ਗੁਪਤ ਰਹਿਣ ਵਾਸਤੇ ਇਹ ਜ਼ਰੂਰੀ ਸੀ ਕਿ ਉਨ੍ਹਾਂ ਨੂੰ ਗੁਰ ਗੱਦੀ ਵੀ ਗੁਪਤ ਮਿਲਦੀ ਅਤੇ ਗੁਰਗੱਦੀ ਗੁਪਤ ਤਾਂ ਹੀ ਮਿਲ ਸਕਦੀ ਸੀ ਜੇ ਗੁਰਗੱਦੀ ਦੇਣ ਵਾਲਾ ਆਪ ਵੀ ਗੁਪਤ ਵਿਚਰ ਰਿਹਾ ਹੋਵੇ। ਸੋ ਜਿਸ ਤਰ੍ਹਾਂ ਲਿਖਿਆ ਹੋਇਆ ਸੀ ਉਸੇ ਤਰ੍ਹਾਂ ਹੀ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਆਪ ਗੁਪਤ ਰਹਿ ਕੇ, ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੇ ਗੁਪਤ ਰਹਿਣ ਵਾਸਤੇ, ਗੁਪਤ ਥਾਂ ਤੇ ਜਾ ਕੇ, ਗੁਪਤ ਤਰੀਕੇ ਨਾਲ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰਗੱਦੀ ਬਖਸ਼ੀ ਸੀ।

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਭਾਵੇਂ ਬਹੁਤਾ ਗੁਪਤ ਹੀ ਰਹੇ ਸਨ ਪਰ ਗੁਪਤ ਰਹਿਣ ਦਾ ਭਾਵ ਇਹ ਨਹੀ ਕਿ ਉਹ ਗੁਰੂ ਨਹੀ ਹੋਏ, ਭਾਵ ਇਹ ਹੈ-

*ਗੋਇ ਰਾਖੀ ਘਟ ਦੀਪ ਜਿਨ ਨਿਜ ਅਜਮਤ*
*-ਗਿਆਨੀ ਗਿਆਨ ਸਿੰਘ*

ਜਿਸ ਤਰ੍ਹਾਂ ਇੱਕ ਜਗਦਾ ਦੀਵਾ ਕਿਸੇ ਘੜੇ ਵਿੱਚ ਰੱਖਿਆ ਜਾਏ ਉਹ ਦੂਰੋਂ ਵਿਖਾਈ ਨਹੀ ਦਿੰਦਾ ਪਰ ਜਦੋਂ ਘੜੇ ਦੇ ਨੇੜੇ ਹੋ ਕੇ ਵੇਖੀਏ ਤਾਂ ਦਿਸ ਪੈਂਦਾ ਹੈ। ਇਸੇ ਤਰ੍ਹਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਭਾਵੇਂ ਬਹੁਤਾ ਪਰਗਟ ਨਹੀਂ ਸਨ ਹੋਏ ਪਰ ਹੈਨ ਉਹ ਗੁਰੂ ਹੀ ਸਨ, ਉਹ ਤਾਂ :

*ਨਾਮ ਸਿੰਘ ਬਾਲਕ, ਪੈ ਪਾਲਕ ਪੈਗੰਬਰੋਂ ਕੇ,*
*ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਯਾਗੀ ਹੈਂ।*

ਭਾਵ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਖੁਦ ਪੈਗੰਬਰਾਂ (ਅਵਤਾਰਾਂ) ਦੇ ਪਾਲਕ ਅਤੇ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਸਨ।

ਜਿੱਥੇ ਗਿਆਰ੍ਹਵੇਂ ਜਾਮੇ ਬਾਰੇ ਇਹ ਲਿਖਿਆ ਹੋਇਆ ਹੈ ਕਿ-

*ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵੈ ਪਾਰ।।*

ਉੱਥੇ ਬਾਰ੍ਹਵੇਂ ਜਾਮੇ ਬਾਰੇ ਲਿਖਿਆ ਹੋਇਆ ਹੈ ਕਿ :

*ਜਾਮਾ ਪਹਿਰੋਂ ਬਾਰ੍ਹਵਾਂ ਪ੍ਰਗਟੈ ਆਦਿ ਰਘੁਵੰਸੁ।।*
*ਸੰਗਤ ਮਿਲੈ ਅਨੰਤ ਤਬ ਜਾਨੋ ਕੋਟ ਸਹੰਸੁ।।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਫ਼ੌਜ ਵਿਚ ਰਹਿੰਦਿਆਂ ਹੀ ਵੇਖ ਲਿਆ ਸੀ ਕਿ ਸਿੱਖ ਅਨੇਕ ਕੁਰੀਤੀਆਂ ਦੇ ਸ਼ਿਕਾਰ ਹੋ ਚੁੱਕੇ ਹਨ. ਸਿੱਖ ਸਰਦਾਰ ਜਗੀਰਾਂ ਦੇ ਅਫਰਾਅ ਨਾਲ ਸਿੱਖੀ ਚਰਿੱਤਰ, ਸਿੱਖੀ ਰਹਿਤ ਅਥਵਾ ਸਿੱਖੀ ਜੋਸ਼ ਬਿਲਕੁਲ ਤਿਆਗ ਬੈਠੇ ਹਨ। ਸਿੱਖ ਫ਼ੌਜ ਅਤੇ ਸਿੱਖ ਸਰਕਾਰ ਈਰਖਾ ਅਤੇ ਫੁੱਟ ਦਾ ਸ਼ਿਕਾਰ ਹੋ ਚੁਕੀਆਂ ਹਨ। ਇਸੇ ਫੁੱਟ ਕਾਰਨ ਹੀ ਸਿੱਖ ਫੌਜਾਂ ਮੁਦਕੀ ਦੀ ਅੰਗਰੇਜ਼ -ਸਿੱਖ ਲੜਾਈ ਵਿਚ ਬੁਰੀ ਤਰ੍ਹਾਂ ਹਾਰੀਆਂ ਸਨ ਅਤੇ ਇਸੇ ਹਾਰ ਨਾਲ ਸਾਰਾ ਪੰਜਾਬ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲਾ ਗਿਆ ਸੀ। ਸਿੱਖ ਫ਼ੌਜਾਂ ਤੋੜ ਦਿਤੀਆਂ ਗਈਆਂ। ਸਿੱਖ ਫ਼ੌਜਾਂ ਦੇ ਜਥੇਦਾਰਾਂ ਨੂੰ ਗਰਿਫਤਾਰ ਕੀਤਾ ਗਿਆ।

ਸਤਿਗੁਰੂ ਜੀ ਨੇ ਚੰਗੀ ਤਰ੍ਹਾਂ ਵੇਖ ਲਿਆ ਸੀ ਕਿ ਸਿੱਖਾਂ ਵਿੱਚੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਹੋਈ ਸਿੱਖੀ ਇੱਕ ਕਿਸਮ ਦੀ ਅਲੋਪ ਹੀ ਹੋ ਗਈ ਹੈ।

*ਸਿਖੀ ਦਸਮੇਸ ਕੀ ਸੁ ਕੀ ਅਪਰ ਦੇਸ ਕੀ*

ਅਤੇ ਹੁਣ

*ਅਸਿੱਖੀ ਪਰੀ ਪੇਸ਼ਗੀ*

ਜਿਵੇਂ

*ਛਿਨਾਰ (ਵੇਸਵਾ) ਬਨ ਠਨ ਕੈ।*

ਜਦੋਂ ਸਿੱਖੀ ਦੀ ਇਹ ਹਾਲਤ ਹੋ ਗਈ ਤਾਂ

*ਪੰਥ ਖਾਲਸਾ ਖੇਤੀ ਮੇਰੀ।।*
*ਕਰਹੌ ਸੰਭਾਲਨ ਮੈਂ ਤਿਸ ਬੇਰੀ।।*

ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਿਕਰਮੀ ਸੰਮਤ ੧੯੧੪ ਦੀ ਵਸਾਖੀ ਵਾਲੇ ਦਿਨ (੧੨ ਅਪ੍ਰੈਲ ੧੮੫੭) ਸ੍ਰੀ ਭੈਣੀ ਸਾਹਿਬ ਵਿਚ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜਾਂ ਸਿੱਖਾਂ ਨੂੰ ਛਕਾ ਕੇ ਸਿੱਖੀ ਸੁਧਾਰ ਦਾ ਮੁੱਢ ਬੰਨ੍ਹਿਆ ਅਤੇ ਸਫੈਦ ਝੰਡਾ ਲਹਿਰਾਇਆ। ਸ੍ਰੀ ਸਤਿਗੁਰੂ ਜੀ ਨੇ ਸਿੱਖ ਰਾਜ ਦੇ ਜਾਣ ਦਾ ਦਰਦਨਾਕ ਨਜ਼ਾਰਾ ਅਪਣੀ ਅੱਖੀਂ ਵੇਖਿਆ ਸੀ। ਉਨ੍ਹਾਂ ਨੇ ਦੇਸ਼ ਦੀ ਗੁਲਾਮੀ ਅਤੇ ਸਿੱਖੀ ਦੀ ਹਾਨੀ ਅਨੁਭਵ ਕਰਕੇ ਹੀ ਸੰਤ ਖਾਲਸੇ ਦੀ ਸਾਜਨਾ ਕੀਤੀ ਸੀ।

ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਠੀਕ ਰਾਹੇ ਪਾਉਣ ਲਈ ਪਿੰਡਾਂ ਅਤੇ ਸ਼ਹਿਰਾਂ ਵਿੱਚ ਦੌਰੇ ਕਰਕੇ ਧਰਮ ਦਾ ਪਰਚਾਰ ਸ਼ੁਰੂ ਕੀਤਾ। ਜਿੱਥੇ ਵੀ ਜਾਂਦੇ, ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਦਾ ਪਤਾ ਕਰਦੇ, ਜਿਥੋਂ ਵੀ ਦੱਸ ਪੈਂਦੀ ਉਥੋਂ ਮੰਗਵਾਉਂਦੇ ਆਪਣੇ ਦਸਤਾਰੇ ਨਾਲ ਸਾਫ ਕਰਦੇ ਅਤੇ ਧਰਮਸ਼ਾਲਾ ਦੀ ਸਫ਼ਾਈ ਕਰਵਾ ਕੇ ਉੱਥੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਉਂਦੇ।

ਸ੍ਰੀ ਸਤਿਗੁਰੂ ਜੀ ਦੀ ਸਖਸੀਅਤ ਵਿਚ ਕੋਈ ਐਸਾ ਚਮਤਕਾਰ ਸੀ ਕਿ ਜਿਹੜਾ ਵੀ ਆਪ ਜੀ ਦਾ ਉਪਦੇਸ਼ ਸੁਣਦਾ ਆਪ ਜੀ ਦਾ ਅਨੁਯਾਈ ਹੋ ਜਾਂਦਾ। ਸਤਿਗੁਰੂ ਜੀ ਨੇ ਪਾਖੰਡ ਰਹਿਤ ਸਿੱਖੀ ਪਰਚਾਰ ਅਤੇ ਸਮਾਜ ਸੁਧਾਰ ਦਾ ਕੰਮ ਸ਼ੁਰੂ ਕੀਤਾ ਤਾਂ ਲੱਖਾਂ ਹੀ ਇਸਤਰੀਆਂ ਪੁਰਖ ਆਪ ਜੀ ਦੇ ਸਿੱਖ ਸਜ ਗਏ।

*ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ, ਜਾਰੀ,*
*ਠੱਗੀ, ਤਜਿ, ਥੀਏ ਸੰਤ ਸਤਿਜੁਗ ਆ ਗਿਓ।*
*-ਗਿਆਨੀ ਗਿਆਨ ਸਿੰਘ*

ਪੰਜਾਬੀ ਦੇ ਪ੍ਰਸਿੱਧ ਲਿਖਾਰੀ ਸ੍ਰ. ਗੁਰਬਖਸ਼ ਸਿੰਘ ਪ੍ਰੀਤ ਲੜੀ ਵਾਲੇ ਇਕ ਲੇਖ ਵਿਚ ਲਿਖਦੇ ਹਨ :

'ਉਨ੍ਹਾਂ ਦੀ ਸ਼ਖਸੀਅਤ ਵਿਚ ਇਹੋ ਜਿਹਾ ਚਮਤਕਾਰ ਸੀ ਕਿ ਉਨ੍ਹਾਂ ਦੇ ਸ਼ਬਦਾਂ ਉਤੇ ਕੋਈ ਦੁਨੀਆਂ ਪਲਰਦੀ ਦਿਸਦੀ ਸੀ।'

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਰਾਮ ਸਿੰਘ ਜਾਇ ਜਿਤ ਸਿੱਖ ਹ੍ਵੈ ਹਜ਼ਾਰੋਂ ਤਿਤ*
*ਭੇਟ ਦੈ ਹੈ ਪੀਨ (ਬਹੁਤ) ਧਨ, ਦੀਨ ਬੋਲ ਬੈਨ ਹੈ।*
*ਅਧੀਨਗੀ ਨਾਲ ਅਰਜ਼ਾਂ ਕਰਦੇ ਹਨ*

ਭਾਵ ਸ੍ਰੀ ਸਤਿਗੁਰੂ ਜੀ, ਜਿੱਥੇ ਵੀ ਜਾਂਦੇ, ਹਜ਼ਾਰਾਂ ਹੀ ਨਵੇਂ ਸਿੱਖ ਸਜ ਜਾਂਦੇ। ਸਤਿਗੁਰੂ ਜੀ ਦੇ ਦਰਸ਼ਨ ਵਿਚ ਕੋਈ ਐਸੀ ਮਿਕਨਾਤੀਸੀ ਕਸ਼ਸ਼ ਸੀ ਕਿ ਲੋਕੀ ਆਪਣੇ ਆਪ ਹੀ ਖਿਚੇ ਆਉਂਦੇ ਸਨ। ਕਈ ਤਾਂ ਦਰਸ਼ਨ ਕਰਦਿਆਂ ਸਾਰ ਹੀ ਮਸਤਾਨੇ ਹੋ ਜਾਂਦੇ ਸਨ ਅਤੇ ਕਹਿਣ ਲੱਗ ਪੈਂਦੇ ਸਨ।

*ਆਈਨਾਏ ਖੁਦਾ ਨੁਮਾ ਹਸਤ ਰੂਏ ਤੋ*
*ਦੀਦਾਰੇ ਹਕ ਜ਼ਿ ਆਈਨਾਏ ਰੂਏ ਤੂ ਮੇਕੁਨਦ*
*(ਦੀਵਾਨ ਨੰਦ ਲਾਲ ਜੀ)*

(ਭਾਵ ਉਹ ਸਤਿਗੁਰੂ ਜੀ ਦੇ ਚਿਹਰੇ ਤੋਂ ਪਰਮੇਸ਼ਰ ਦਾ ਦਿਦਾਰ ਕਰਦੇ ਸਨ)

ਸਿੱਖ ਤਾਂ ਸਤਿਗੁਰੂ ਜੀ ਨੂੰ ਅਕਾਲ ਪੁਰਖ ਕਰਕੇ ਮੰਨਦੇ ਸਨ ਅਤੇ ਉਨ੍ਹਾਂ ਦੇ ਹਰ ਹੁਕਮ ਨੂੰ ਦਰਗਾਹੀ ਹੁਕਮ ਸਮਝਦੇ ਸਨ।

ਹੁਣ ਜਿਉਂ ਜਿਉਂ ਸਤਿਗੁਰੂ ਜੀ ਦਾ ਜੱਸ ਫੈਲਣ ਲੱਗਾ, ਤਿਉਂ ਤਿਉਂ ਅੰਗਰੇਜ਼ਾਂ ਦੇ ਦਿਲ ਧੜਕਣ ਲੱਗੇ। ਸਰਕਾਰ ਇਹ ਬਰਦਾਸ਼ਤ ਨਹੀ ਸੀ ਕਰ ਸਕਦੀ ਕਿ ਇਸ ਰਾਜ ਵਿਚ ਕਿਸੇ ਆਦਮੀ ਨੂੰ 'ਸੱਚਾ ਪਾਤਸ਼ਾਹ' ਕਿਹਾ ਜਾਏ ਜਾਂ ਕਿਸੇ ਆਦਮੀ ਦੀ ਇੰਨੀ ਮਾਨਤਾ ਹੋਵੇ ਕਿ ਲੱਖਾਂ ਆਦਮੀ ਉਸ ਦੇ ਇਸ਼ਾਰੇ ਤੇ ਚਲਦੇ ਹੋਣ ਅਤੇ ਉਸ ਵਾਸਤੇ ਅਪਣੀਆਂ ਜਾਨਾਂ ਵੀ ਕੁਰਬਾਨ ਕਰਨ ਤਕ ਤਿਆਰ ਹੋਣ। ਇਸੇ ਲਈ ਸਰਕਾਰ ਨੇ ਸਤਿਗੁਰੂ ਜੀ ਦਾ ਪਰਚਾਰ ਬੰਦ ਕਰਨ ਲਈ ਸਤਿਗੁਰੂ ਜੀ ਵਾਸਤੇ ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦੀ ਦਾ ਹੁਕਮ ਦੇ ਦਿੱਤਾ।

ਸਤਿਗੁਰੂ ਜੀ ਭਾਵੇਂ ਜੂਹ ਬੰਦ ਸਨ ਪਰ ਫਿਰ ਵੀ ਆਪ ਜੀ ਨੇ ਆਪਣੇ ਪ੍ਰੋਗ੍ਰਾਮ ਨੂੰ ਚਾਲੂ ਹੀ ਰਖਿਆ। ਪ੍ਰਚਾਰ ਜਾਰੀ ਰੱਖਣ ਲਈ ਆਪ ਜੀ ਨੇ ਪਹਿਲਾਂ ਪੰਜ ਅਤੇ ਫਿਰ ਸਤਾਰਾਂ ਸੂਬੇ ਨਿਯੁਕਤ ਕੀਤੇ।

*ਸੂਬੇ ਕੀਨੇ ਬਾਈ, ਤਿਨ ਅਕਬਾਰ ਸਾਹਿ ਨਿਆਈ।।*
*ਉਨ ਕੀ ਜ਼ੁਬਾਨ ਮੈਂ ਤਸੀਰ ਥਾਈ ਵੈਸ ਹੀ।।*
*(ਗਿਆਨੀ ਗਿਆਨ ਸਿੰਘ)*

ਭਾਵ ਸਤਿਗੁਰੂ ਜੀ ਨੇ ਭਾਰਤ ਦੇ ਇਕ ਪੁਰਾਣੇ ਬਾਦਸ਼ਾਹ ਅਕਬਰ ਵਾਂਗੂ ਸਾਰੇ ਦੇਸ਼ ਵਾਸਤੇ ਬਾਈ (੨੨) ਸੂਬੇ ਨਿਯੁਕਤ ਕੀਤੇ। ਇਹ ਸੂਬੇ ਅਪਣੇ ਅਪਣੇ ਖੇਤਰ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਦੇ, ਨਵੇਂ ਸਜੇ ਸਿੱਖਾਂ ਨੂੰ ਭਜਨ (ਗੁਰਮੰਤ੍ਰ ਦੇਂਦੇ ਅਤੇ ਸਿੱਖਾਂ ਦੇ ਆਪਸੀ ਝਗੜਿਆਂ ਦੇ ਫ਼ੈਸਲੇ ਕਰਦੇ। ਸੂਬਿਆਂ ਦੀ ਰਚਨਾ ਇਕ ਸਾਂਵੀਂ ਹਕੂਮਤ (Parallel Government) ਦੀ ਲਖਾਇਕ ਸੀ। ਪਤਾ ਲੱਗਣ ਤੇ ਸਰਕਾਰ ਨੇ ਸਾਰਿਆਂ ਸੂਬਿਆਂ ਨੂੰ ਵੀ ਨਜ਼ਰਬੰਦ ਕਰ ਦਿੱਤਾ। ਪਾਬੰਦੀ ਦੇ ਹੁੰਦਿਆਂ ਵੀ ਇਹ ਸੂਬੇ ਪ੍ਰਚਾਰ ਦਾ ਕੰਮ ਕਰਦੇ ਹੀ ਰਹੇ ਅਤੇ ਸਤਿਗੁਰੂ ਜੀ ਵੀ ਦੌਰੇ ਅਤੇ ਮੇਲੇ ਕਰਦੇ ਰਹੇ।

ਪਹਿਲਾਂ ਤਾਂ ਪ੍ਰਚਾਰ ਸ਼ਖਸੀ ਚਰਿਤ੍ਰ ਸੁਧਾਰ ਅਤੇ ਸਮਾਜ ਸੁਧਾਰ ਦਾ ਹੀ ਹੁੰਦਾ ਸੀ ਪਰ ਜਦੋਂ ਸੂਬਿਆਂ ਨੂੰ ਨਜ਼ਰਬੰਦ ਕੀਤਾ ਗਿਆ ਤਾਂ ਸਮਾਜ ਸੁਧਾਰ ਪ੍ਰਚਾਰ ਦੇ ਨਾਲ ਸਰਕਾਰ ਦੇ ਬਰਖਿਲਾਫ਼ ਵੀ ਪ੍ਰਚਾਰ ਸ਼ੁਰੂ ਹੋ ਗਿਆ।

ਨਜ਼ਰਬੰਦੀ ਦੀ ਪਰਵਾਹ ਨਾ ਕਰਦਿਆਂ, ਸਤਿਗੁਰੂ ਜੀ ਨੇ ਸੱਤਿਆਗ੍ਰਹਿ ਦੇ ਤੌਰ ਤੇ ਮੇਲੇ ਸ਼ੁਰੂ ਕਰ ਦਿੱਤੇ। ਸਰਕਾਰ ਨੇ ਅਪਣੀ ਨੱਕ ਬਣਾਈ ਰੱਖਣ ਵਾਸਤੇ ਪਾਬੰਦੀਆਂ ਢਿਲੀਆਂ ਕਰ ਦਿੱਤੀਆਂ ਅਤੇ ਨਾਲ ਹੀ ਮੇਲਿਆਂ ਤੇ ਪੁਲਿਸ ਦਾ ਪੂਰਾ ਪੂਰਾ ਪ੍ਰਬੰਧ ਕਰਨਾ ਵੀ ਸ਼ੁਰੂ ਕਰ ਦਿੱਤਾ।

ਸਤਿਗੁਰੂ ਜੀ ਨੇ ਸੰਮਤ ੧੯੨੩ ਦਾ ਹੋਲੇ ਦਾ ਮੇਲਾ ਸ੍ਰੀ ਅਨੰਦਪੁਰ ਸਾਹਿਬ ਕੀਤਾ ਅਤੇ ਸੰਮਤ ੧੯੨੪ ਦਾ ਹੋਲੇ ਦਾ ਮੇਲਾ ਸ੍ਰੀ ਭੈਣੀ ਸਾਹਿਬ ਕੀਤਾ। ਇਸੇ ਸਾਲ ਦਾ ਦਿਵਾਲੀ ਦਾ ਮੇਲਾ ਸ੍ਰੀ ਅੰਮ੍ਰਿਤਸਰ ਕੀਤਾ। ਇਸ ਦਿਵਾਲੀ ਦੇ ਮੇਲੇ ਬਾਰੇ ਗਿਆਨੀ ਗਿਆਨ ਸਿੰਘ ਇਸ ਤਰ੍ਹਾ ਲਿਖਦੇ ਹਨ :

*ਦੀਪ ਮਾਲਾ ਚੌਬੀ ਸਾਲ ਹੂੰ ਕੀ ਪਰ ਸੁਧਾਸਰ,*
*ਆਯੋ ਹਾਕਮੋਂ ਨੈ ਕੀਨੀ ਖਾਤਰ ਸੁਰੰਗ ਹੈ।*
*ਉਤਰਯੋ ਬਹਿਰ ਚਾਟੀਵਿੰਡ ਦਰਵਾਜੇ ਹੂੰ ਤੇ,*
*ਬੀਸਕ ਹਜ਼ਾਰ ਕੂਕਾ ਸਿੰਘ ਥਯੋ ਸੰਗਿ ਹੈ।*
*-ਗਿਆਨੀ ਸਿੰਘ ਗਿਆਨ*

ਭਾਵ ਇਹ ਹੈ ਕਿ ਸੰਮਤ ੧੯੨੪ ਦੀ ਦਿਵਾਲੀ ਦੇ ਮੇਲੇ ਤੇ ਜਦੋਂ ਸਤਿਗੁਰੂ ਜੀ ਸ੍ਰੀ ਅੰਮ੍ਰਿਤਸਰ ਆਏ ਤਾਂ ਮਿਥੇ ਹੋਇ ਪ੍ਰੋਗਰਾਮ ਅਨੁਸਾਰ ਗਿਆਨੀ ਗਿਆਨ ਸਿੰਘ ਅਨੁਸਾਰ ਪੁਲਿਸ ਨੇ ਚਾਟੀਵਿੰਡ ਦਰਵਾਜੇ ਦੇ ਬਾਹਰ ਸਾਰੀ ਸਫ਼ਾਈ ਕਰਵਾ ਦਿੱਤੀ ਸੀ। ਸ਼ਹਿਰ ਦੇ ਵਡੇ-ਵਡੇ ਸਰਕਾਰੀ ਅਫਸਰਾਂ ਨੇ ਬੜਾ ਸੁਆਗਤ ਕੀਤਾ। ਤਕਰੀਬਨ ਵੀਹ (੨੦) ਹਜ਼ਾਰ ਨਾਮਧਾਰੀ ਸਿੱਖ ਸਤਿਗੁਰੂ ਜੀ ਦੇ ਨਾਲ ਸਨ। ਇਨ੍ਹਾਂ ਤੋਂ ਬਿਨਾਂ ਸ਼ਹਿਰ ਦੀ ਅਣਗਿਣਤ ਸੰਗਤ ਦਰਸ਼ਨ ਕਰਨ ਵਾਸਤੇ ਆਈ। ਸ਼ਹਿਰ ਦੇ ਵਡੇ ਵਡੇ ਸਰਦਾਰ, ਪਤਵੰਤੇ, ਚੌਧਰੀ ਅਤੇ ਸਰਕਾਰੀ ਅਫ਼ਸਰ ਦਰਸ਼ਨ ਕਰਨ ਵਾਸਤੇ ਆਏ।

*ਹੇਰ ਕੇ ਅਰੂਜ ਤੈ ਨਮੂਜ ਤਥਿ ਤਾਂਹਿ ਬਡ,*
*ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈਂ।*
*(ਗਿਆਨੀ ਗਿਆਨ ਸਿੰਘ ਜੀ)*

(Translation by Dr. Harbhajan Singh)

The spectacle of ascendancy and grandeur achieved by (Guru) Ram Singh made the administrators and the clerics lose much of their pace.

ਭਾਵ ਕਿ ਸਤਿਗੁਰੂ ਜੀ ਦਾ ਸ਼ਾਹਾਨਾ ਠਾਠ ਬਾਠ ਵੇਖਕੇ ਸਰਕਾਰੀ ਹਾਕਮ, ਪੁਜਾਰੀ ਅਤੇ ਬ੍ਰਾਹਮਣ ਬੜੇ ਦੁਖੀ ਹੋਏ।

ਸਤਿਗੁਰੂ ਜੀ ਦਾ ਤੇਜ ਪ੍ਰਤਾਪ ਵੇਖ ਕੇ ਪੁਜਾਰੀ ਇਸ ਲਈ ਦੁਖੀ ਹੁੰਦੇ ਸਨ ਕਿ ਉਨ੍ਹਾਂ ਦੀ ਮਾਨਤਾ ਅਤੇ ਆਮਦਨ ਬਹੁਤ ਘਟ ਗਈ ਸੀ ਅਤੇ ਬ੍ਰਾਹਮਣ ਇਸ ਲਈ ਦੁਖੀ ਹੁੰਦੇ ਸਨ ਕਿ ਅਨੰਦ ਮਰਯਾਦਾ ਦੇ ਚਲਣ ਨਾਲ ਉਨ੍ਹਾਂ ਦੀ ਸਿੱਖਾਂ ਵਿਚ ਪੁੱਛ ਗਿੱਛ ਖਤਮ ਹੋ ਗਈ ਸੀ ਅਤੇ ਸਰਕਾਰੀ ਅਫਸਰ ਅਥਵਾ ਅੰਗਰੇਜ਼ੀ ਸਰਕਾਰ ਨੂੰ ਅਪਣੇ ਰਾਜ ਦਾ ਖ਼ਤਰਾ ਸੀ। ਸਰਕਾਰ ਇਹ ਬਰਦਾਸ਼ਤ ਨਹੀਂ ਸੀ ਕਰ ਸਕਦੀ ਕਿ ਸਤਿਗੁਰੂ ਜੀ ਦੇ ਇਸ਼ਾਰੇ ਤੇ ਲੱਖਾਂ ਆਦਮੀ ਚਲਣ।

ਸਤਿਗੁਰੂ ਜੀ ਦੀ ਸੋਭਾ ਅਤੇ ਵਡਿਆਈ ਵੇਖਕੇ ਪੁਜਾਰੀ ਅਤੇ ਬ੍ਰਾਹਮਣ ਤਾਂ ਈਰਖਾ ਕਰਦੇ ਸਨ ਪਰ ਆਮ ਹਾਲਤ ਇਹ ਸੀ :

*ਰਾਮ ਸਿੰਘ ਜਾਇ ਜਿਤ ਸਿੱਖ ਹ੍ਵੈ ਹੈ ਹਜ਼ਾਰੋਂ ਤਿਤ*

ਅਤੇ ਇਹ ਸਿੱਖ

*ਰਾਮ ਸਿੰਘ ਹੀ ਕੋ ਸਤਿਗੁਰੂ, ਅਵਤਾਰ, ਪੀਰ ਜਾਨੈ*
*ਜੋ ਬਖਾਨੈ ਵਹਿ ਸੋਊ ਮਾਨ ਹੈਂ ਸਭੀ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਲਿਖਿਆ ਹੈ :

***ਕਲਿਜੁਗ ਮੈਂ ਸਤਿਜੁਗ ਵਰਤਾਊਂ।।***
***ਤਬੀ ਬਾਰ੍ਹਵਾਂ ਬਪ ਕਹਾਊਂ।।***

ਸਤਿਜੁਗ ਵਰਤਾਉਣ ਵਾਸਤੇ ਇਹ ਜ਼ਰੂਰੀ ਸੀ ਕਿ ਸਮਾਜ ਵਿਚ ਭਗਤੀ ਅਤੇ ਸ਼ਕਤੀ ਪੈਦਾ ਕੀਤੀਆਂ ਜਾਣ, ਸਮਾਜ ਵਿਚੋਂ ਭੈੜੀਆਂ ਅਤੇ ਗੰਦੀਆਂ ਰਸਮਾਂ ਬੰਦ ਕੀਤੀਆਂ ਜਾਣ, ਪਾਖੰਡਾਂ ਅਤੇ ਵਹਿਮਾਂ ਨੂੰ ਦੂਰ ਕੀਤਾ ਜਾਏ, ਬਦਇਖਲਾਕੀ ਅਤੇ ਬਦਇਖਲਾਕੀ ਦੇ ਕਾਰਣਾਂ ਨੂੰ ਰੋਕਿਆ ਜਾਏ।

ਸਿੱਖਾਂ ਵਿਚ ਭਗਤੀ ਅਤੇ ਸ਼ਕਤੀ ਪੈਦਾ ਕਰਨ ਵਾਸਤੇ ਆਪ ਜੀ ਨੇ ਸਿੱਖਾਂ ਨੂੰ ਨਾਮ ਜਪਣ ਅਤੇ ਬਾਣੀ ਪੜ੍ਹਨ ਦਾ ਤਾਕੀਦੀ ਹੁਕਮ ਕੀਤਾ। ਜਪੁਜੀ ਸਾਹਿਬ, ਜਾਪੁ ਸਾਹਿਬ, ਦੁਹਾਂ ਦੇ ਸ਼ਬਦ ਹਜ਼ਾਰੇ, ਰਹਿਰਾਸ ਅਤੇ ਕੀਰਤਨ ਸੋਹਿਲੇ ਦੇ ਪਾਠ ਨਾਲ ਚੰਡੀ ਦੀ ਵਾਰ ਦਾ ਪਾਠ ਵੀ ਕਰਨ ਦਾ ਹੁਕਮ ਕੀਤਾ। ਸ੍ਰੀ ਆਦਿ ਗ੍ਰੰਥ ਜੀ ਅਤੇ ਸ੍ਰੀ ਦਸਮ ਗ੍ਰੰਥ ਜੀ ਦੇ ਪਾਠ ਕਰਨ ਦਾ ਪ੍ਰਚਾਰ ਕੀਤਾ। ਸਿੱਖਾਂ ਨੂੰ ਫਜ਼ੂਲ ਅਤੇ ਭੈੜੀਆਂ ਰਸਮਾਂ ਦੇ ਤਿਆਗਣ ਦਾ ਹੁਕਮ ਕੀਤਾ। ਕਬਰ ਪ੍ਰਸਤੀ ਅਥਵਾ ਗੋਰ ਪ੍ਰਸਤੀ ਤਿਆਗ ਕੇ ਇੱਕ ਅਕਾਲ ਪੁਰਖ ਦੇ ਸਿਮਰਨ ਵਲ ਲਾਇਆ।

ਅਥਵਾ :

***ਜੋ ਉਪਜੈ ਮਰੈ ਤਾਹਿ ਸਿਮਰਨ ਨ ਕੀਜੈ।।***
***ਅਟਲ ਪੁਰਖ ਅਕਾਲ ਕਾ ਨਾਮ ਲੀਜੈ।।***

ਅਥਵਾ :

***ਧ੍ਰਿਗੁ ਜਿਹਬਾ ਗੁਰ ਸਬਦ ਵਿਣ***
***ਹੋਰ ਮੰਤ੍ਰ ਸਿਮਰਣੀ।***

ਅਤੇ

***ਵਿਣੁ ਗੁਰ ਚਰਣਾ ਪੂਜਣਾ, ਸਭੁ ਕੂੜਾ ਸੁਆਉ।***

ਆਪ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ :

**ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਵਿਚ ਨਹੀਂ ਵੜਨ ਦੇਣਾ**

(ਖ਼ਾਸ)

***ਇਹ ਸਿੱਖ ਸਤਿਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਰਕੇ ਮੰਨਦੇ ਸਨ ਅਤੇ ਸਤਿਗੁਰੂ ਜੀ ਦੇ ਹੁਕਮ ਨੂੰ ਮੰਨਣਾ ਅਪਣੀ ਖੁਸ਼ਕਿਸਮਤੀ ਸਮਝਦੇ ਸਨ। ਅੰਗਰੇਜ਼ ਇਹ ਸਹਾਰ ਨਹੀਂ ਸਨ ਸਕਦੇ ਕਿ ਉਨ੍ਹਾਂ ਦੇ ਪਾਤਸ਼ਾਹ ਤੋਂ ਬਿਨਾਂ ਕਿਸੇ ਹੋਰ ਨੂੰ ਪਾਤਸ਼ਾਹ ਆਖਿਆ ਜਾਏ ਜਾਂ ਕਿਸੇ ਇਕ ਆਦਮੀ ਦੇ ਹੁਕਮ ਅੰਦਰ ਲੱਖਾਂ ਆਦਮੀ ਹੋਣ। ਨਾਮਧਾਰੀਆਂ ਦੇ ਨਾ ਮਿਲਵਰਤਣੀ ਪ੍ਰੋਗਰਾਮ ਅਤੇ ਸੁਦੇਸ਼ੀ ਚੀਜ਼ਾਂ ਦੇ ਵਰਤਣ ਦੇ ਪ੍ਰਚਾਰ ਨੇ ਅੰਗਰੇਜ਼ਾਂ ਨੂੰ ਚੇਕੰਨਿਆਂ ਕਰ ਦਿਤਾ ਸੀ।***

(ਕਮਾਲ) ਅਤੇ ਇਹ ਵੀ ਹੁਕਮ ਕੀਤਾ ਕਿ :

'ਦਾਰੂ ਮਾਸ ਨਹੀ ਖਾਣਾ ਪੀਣਾ।' ਸ੍ਰੀ ਸਤਿਗੁਰੂ ਜੀ ਦਾ ਅਸਲੀ ਨਿਸ਼ਾਨਾ ਸ਼ਖਸੀ ਸੁਧਾਰ ਅਤੇ ਸਮਾਜ ਸੁਧਾਰ ਦੇ ਨਾਲ ਅਪਣਾ ਅਥਵਾ ਭਾਰਤੀਆਂ ਦਾ ਰਾਜ ਕਾਇਮ ਕਰਨ ਦਾ ਸੀ। ਪਹਿਲਾਂ ਸ਼ਖਸੀ ਸੁਧਾਰ ਵਾਸਤੇ ਸਿੱਖਾਂ ਨੂੰ ਭਜਨ ਬਾਣੀ ਵਲ ਲਾਇਆ। ਮਾਸ ਸ਼ਰਾਬ ਚੋਰੀ ਯਾਰੀ ਆਦਿ ਕੰਮ ਛੁਡਾਏ। ਫਿਰ ਸਮਾਜ ਸੁਧਾਰ ਵਲ ਧਿਆਨ ਦਿੱਤਾ। ਕੁੜੀਆਂ ਮਾਰਨੀਆਂ, ਕੁੜੀਆਂ ਵੇਚਣੀਆਂ, ਬਾਲ ਵਿਆਹ ਬੰਦ ਕੀਤੇ, ਵਿਧਵਾ ਵਿਆਹ ਦੀ ਖੁਲ ਦਿੱਤੀ। ਮਾਈਆਂ ਨੂੰ ਵੀ ਅੰਮ੍ਰਿਤ ਛਕਾ ਕੇ ਭਾਈਆ ਸਮਾਨ ਭਜਨ ਬਾਣੀ ਵੱਲ ਲਾਇਆ। ਵਿਆਹ ਸਮੇਂ ਫਜ਼ੂਲ ਖਰਚਿਆਂ ਤੋਂ ਬਚਣ ਲਈ ਅਨੰਦ ਕਾਰਜ ਦੀ ਸਾਦਾ ਰਸਮ ਚਾਲੂ ਕੀਤੀ।

ਜਦੋਂ ਝੂਠੀਆਂ ਰਿਪੋਰਟਾਂ ਦੇ ਅਧਾਰ ਤੇ ਸ੍ਰੀ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਨਜ਼ਰਬੰਦ ਕੀਤਾ ਗਿਆ ਸੀ ਤਾਂ ਹੁਣ ਸਰਕਾਰ ਦੇ ਬਰਖਲਾਫ ਵੀ ਪ੍ਰਚਾਰ ਸ਼ੁਰੂ ਹੋ ਗਿਆ ਸੀ।

ਸਭ ਤੋਂ ਪਹਿਲਾਂ ਅਪਣੀ ਡਾਕ ਦਾ ਪ੍ਰਬੰਧ ਕੀਤਾ ਗਿਆ। ਅਪਣੇ ਮਿੱਥੇ ਹੋਏ ਟੀਚਿਆਂ ਦੀ ਕਿਸੇ ਨੂੰ ਭਿਣਕ ਤਕ ਦੇਣ ਤੋਂ ਬਿਨਾਂ ਅਪਣੀ ਮਿੱਥੀ ਹੋਈ ਮੰਜ਼ਲ ਤੇ ਪਹੁੰਚਣ ਲਈ ਇਹ ਜ਼ਰੂਰੀ ਸੀ ਕਿ ਡਾਕ ਦਾ ਪ੍ਰਬੰਧ ਖੁਫ਼ੀਆ ਹੋਵੇ। ਸਤਿਗੁਰੂ ਜੀ ਦਾ ਅਪਣਾ ਚਲਾਇਆ ਹੋਇਆ ਡਾਕ ਪ੍ਰਬੰਧ ਇੰਨਾ ਤੇਜ਼ ਅਤੇ ਇੰਨਾਂ ਖੁਫੀਆ ਸੀ ਕਿ ਸਰਕਾਰ ਦੀ ਸੀ ਆਈ ਡੀ ਕੋਈ ਸੂਹ ਨ ਕੱਢ ਸਕੀ। ਨਾਮਧਾਰੀਆਂ ਦੇ ਡਾਕ ਪ੍ਰਬੰਧ ਬਾਰੇ **ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਪਰਕਿਨਜ਼** ਨੇ ਲਿਖਿਆ ਸੀ ਕਿ :

''ਕੂਕਿਆਂ ਜਾ ਸੰਤ ਖਾਲਸਿਆਂ ਦਾ ਡਾਕ ਦਾ ਆਪਣਾ ਹੀ ਨਿੱਜੀ ਪ੍ਰਬੰਧ ਹੈ ਜੋ ਬਹੁਤ ਹੀ ਸ਼ਲਾਘਾਯੋਗ ਯੁਕਤੀ ਨਾਲ ਸੰਗਠਤ ਕੀਤਾ ਹੋਇਆ ਹੈ। ਇਕ ਪਿੰਡ ਵਾਲਾ ਕੂਕਾ, ਦੂਸਰੇ ਕੂਕੇ ਦੇ ਸੰਦੇਸ ਜਾਂ ਚਿੱਠੀ ਉਸ ਪਿੰਡ ਵਿੱਚ ਲਿਆਉਂਦੇ ਸਾਰ ਹੀ ਇੱਕ ਦਮ ਸਾਰੇ ਕੰਮ ਵਿਚੇ ਛੱਡ ਕੇ ਦੂਸਰੇ ਨਿਯਤ ਹਰਕਾਰੇ ਵਲ ਜਾਂ ਆਪ ਹੀ ਦੂਸਰੀ ਮੰਜ਼ਲ ਵਲ ਨੂੰ ਦੌੜ ਪੈਂਦਾ ਹੈ। ਜੇ ਰੋਟੀ ਖਾਂਦਾ ਹੋਵੇ ਤਦ ਦੂਜੀ ਗਰਾਹੀ ਨਹੀਂ ਪਾਉਂਦਾ ਅਤੇ ਨਾ ਹੀ ਪਹਿਲੇ ਹਰਕਾਰੇ ਕੋਲੋਂ ਕੋਈ ਸੁਆਲ ਹੀ ਪੁੱਛਦਾ ਹੈ। ਜ਼ਰੂਰੀ ਗੱਲਾਂ ਕਾਗਜ਼ ਤੇ ਲਿਖਕੇ ਚਿੱਠੀ ਦੀ ਸ਼ਕਲ ਵਿਚ ਨਹੀਂ ਸਗੋਂ ਸੰਦੇਸ਼ ਰਾਹੀ ਜ਼ਬਾਨੀ ਭੇਜੀਆਂ ਜਾਂਦੀਆਂ ਹਨ। ਇਨ੍ਹਾਂ ਚਿੱਠੀਆਂ ਪੱਤਰਾਂ ਨੂੰ ਲਿਆਉਣ ਜਾਂ ਲੈ ਜਾਣ ਲਈ ਕੂਕੇ ਜਰਨੈਲੀ ਸੜਕ ਨਹੀਂ ਵਰਤਦੇ ਸਗੋਂ ਆਪਣੇ ਹੀ ਮਿੱਥੇ ਹੋਇ ਰਸਤਿਆਂ ਰਾਹੀ ਜਾਂਦੇ ਸਨ।

ਡਾਕ ਦਾ ਆਪਣਾ ਨਿੱਜੀ ਪ੍ਰਬੰਧ ਨਾਮਧਾਰੀਆਂ ਦਾ ਸਰਕਾਰ ਨਾਲ ਪਹਿਲਾ ਬਾਈਕਾਟ ਸੀ।

ਖ਼ਾਸ-**ਸਵਰਗਵਾਸੀ ਡਾ: ਰਾਜਿੰਦਰ ਪ੍ਰਸਾਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ** ਬਾਰੇ ਇਸ ਤਰ੍ਹਾਂ ਲਿਖਦੇ ਹਨ :

''ਗੁਰੂ ਰਾਮ ਸਿੰਘ ਜੀ ਸੁਤੰਤਰਤਾ ਨੂੰ ਵੀ ਧਰਮ ਦਾ ਅੰਗ ਮੰਨਦੇ ਸਨ। ਨਾਮਧਾਰੀਆਂ ਦਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਸੀ। ਸਾਡੇ ਦੇਸ਼ ਵਿਚ ਮਹਾਤਮਾਂ ਗਾਂਧੀ ਨੇ ਜੋ ਨਾਮਿਲਵਰਤਣ ਲਹਿਰ ਇੰਨੇ ਜ਼ੋਰ ਨਾਲ ਚਲਾਈ ਸੀ ਉਸਨੂੰ ਗੁਰੂ ਰਾਮ ਸਿੰਘ ਜੀ ਨੇ ੫੦ ਵਰ੍ਹੇ ਪਹਿਲਾਂ ਹੀ ਨਾਮਧਾਰੀਆਂ ਵਿਚ ਪ੍ਰਚਾਰਿਆ ਸੀ। ਉਨ੍ਹਾਂ ਦੇ ਸਿਧਾਂਤ ਵਿਚ। ਪੰਜ ਚੀਜ਼ਾਂ ਹਨ : ੧. ਸਰਕਾਰੀ ਨੌਕਰੀ ਦਾ ਬਾਈਕਾਟ ੨. ਸਰਕਾਰੀ ਸਕੂਲਾਂ ਦਾ ਬਾਈਕਾਟ ੩. ਸਰਕਾਰੀ ਅਦਾਲਤਾਂ ਦਾ ਬਾਈਕਾਟ ੪. ਬਦੇਸ਼ੀ ਬਸਤਰਾਂ ਦਾ ਬਾਈਕਾਟ ੫. ਐਸੇ ਕਾਨੂੰਨ ਮੰਨਣ ਤੋਂ ਇਨਕਾਰ ਜੋ ਆਪਣੀ ਆਤਮਾ ਦੇ ਵਿਰੁਧ ਹੋਣ।

ਪਹਿਲਾਂ ਪਹਿਲ ਇਹ ਲਹਿਰ ਨਿਰੋਲ ਧਾਰਮਕ ਜਾਪਦੀ ਸੀ ਪਰ ਹੌਲੀ ਹੌਲੀ ਇਸਨੇ ਅਪਣੇ ਦੂਸਰੇ ਮੰਤਵਾਂ ਦਾ ਵੀ ਪ੍ਰਗਟਾਵਾ ਸ਼ੁਰੂ ਕਰ ਦਿੱਤਾ ਸੀ।

**ਅੰਬਾਲੇ ਦੇ ਕਮਿਸ਼ਨਰ ਨੇ ਲਿਖਿਆ ਸੀ :**

"I see in the early papers that Ram Singh was looked upon as a successor or actual embodiment of Guru Nanak, the saint. He is now, the representative of Govind, the warrior.

ਭਾਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਂਗੂ ਸਾਧੂ ਸੁਭਾਅ ਸਨ ਪਰ ਹੁਣ ਉਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਵਾਂਗੂ ਦਲੇਰ ਅਤੇ ਕਿਸੇ ਤੋਂ ਨਾਂ ਡਰਨ ਵਾਲੇ ਲੜਾਕੇ ਜੋਧੇ ਹਨ।

**ਪੰਡਿਤ ਜਵਾਹਰ ਲਾਲ ਨਹਿਰੂ ਲਿਖਦੇ ਹਨ** (ਕਮਾਲ)

ਖ਼ਾਸ "Congress followed the path shown by Satguru Ram Singh Ji and attained independence of India."

ਭਾਵ ਕਾਂਗਰਸ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰੇ ਹੋਇ ਤਰੀਕੇ ਨਾਲ ਹੀ ਆਜ਼ਾਦੀ ਹਾਸਲ ਕੀਤੀ ਸੀ।

ਸਿਆਣੇ ਆਦਮੀ ਕਹਿੰਦੇ ਹਨ ਕਿ ਕੁਦਰਤ ਦੇ ਕਾਨੂੰਨ ਅਨੁਸਾਰ ਹਰ ਚੀਜ਼ ਦੀ ਕੀਮਤ ਦੇਣੀ ਪੈਂਦੀ ਹੈ। ਇਤਿਹਾਸ ਦੱਸਦਾ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਸੱਤ ਮੁਠਾਂ ਭੰਗ ਦੀਆਂ ਭੇਟ ਕਰਨ ਤੇ ਬਾਬਰ ਨੂੰ ਸੱਤ ਪਾਤਸ਼ਾਹੀਆਂ ਬਖਸ਼ੀਆਂ ਸਨ। ਉਸੇ ਸਮੇਂ ਭਾਈ ਬਾਲਾ ਜੀ ਦੇ ਰੋਸ ਕਰਨ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਕਿ ਸੱਤ ਸਿਰ ਦੇ ਕੇ ਰਾਜ ਵਾਪਸ ਲਵਾਂਗੇ। ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਅਤੇ ਚਾਰ ਸਾਹਿਬਜ਼ਾਦਿਆਂ ਦੇ ਧਰਮ ਹੇਤ ਸੀਸ ਦੇਣ ਉਪਰੰਤ ਹੀ ਪੰਜਾਬ ਵਿਚ ਖਾਲਸਾ ਰਾਜ ਕਾਇਮ ਹੋਇਆ ਸੀ। ਫਿਰ ਸਿੱਖਾਂ ਦੀ ਆਪਣੀ ਫੁੱਟ ਕਾਰਨ ਅਤੇ ਗੁਰੂ ਜੀ ਦੇ ਹੁਕਮ ਭੁਲ ਜਾਣ ਕਾਰਨ ਪੰਜਾਬ ਅੰਗਰੇਜ਼ਾਂ ਦੇ ਕਬਜ਼ੇ

ਵਿਚ ਚਲਾ ਗਿਆ ਸੀ ਬਦੇਸ਼ੀ ਧੋਖੇਬਾਜ਼ ਅੰਗਰੇਜ਼ੀ ਹਕੂਮਤ ਨੂੰ ਖਤਮ ਕਰਨ ਵਾਸਤੇ ਜਿਥੇ ੮੦ (ਅੱਸੀ) ਸੀਸ ਲਗਣੇ ਲਿਖੇ ਹਨ, ਉਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਜਾਣਾ ਵੀ ਲਿਖਿਆ ਹੈ।

***ਸਕਲ ਭਵਾ ਦੀਪ ਮੈ ਜਾਹੀ***

ਅੰਗਰੇਜ਼ੀ ਸਰਕਾਰ ਸਾਰੇ ਭਾਰਤ ਵਿਚ ਅਤੇ ਖਾਸ ਕਰ ਪੰਜਾਬ ਵਿਚ ਕਿਸੇ ਕਿਸਮ ਦਾ ਸੰਗਠਨ ਬਣਨ ਦੇਣਾ ਨਹੀ ਸੀ ਚਾਹੁੰਦੀ। ਕੋਈ ਐਸੀ ਤਹਿਰੀਕ ਉੱਠਣ ਨਹੀਂ ਸੀ ਦੇਣਾ ਚਾਹੁੰਦੀ ਜਿਹੜੀ ਉਸਦੇ ਵਿਰੁਧ ਪ੍ਰਚਾਰ ਕਰੇ। ਅੰਗਰੇਜ਼ਾਂ ਨੇ ਸਿੱਖਾਂ ਕੋਲੋਂ ਨਵਾਂ ਨਵਾਂ ਰਾਜ ਖੋਹਿਆ ਸੀ ਇਸ ਲਈ ਸਿੱਖਾਂ ਕੋਲੋਂ ਖਤਰਾ ਮਹਿਸੂਸ ਕਰਦੇ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਦੀ ਪਰਵਾਹ ਨਾ ਕਰਦਿਆਂ ਹੋਇਆਂ ਸੂਬੇ ਅਤੇ ਨਾਇਬ ਸੂਬੇ ਬਣਾ ਕੇ ਜਥੇਬੰਦੀ ਦਾ ਕੰਮ ਸ਼ੁਰੂ ਕਰ ਦਿੱਤਾ ਸੀ। ਜਿਸਦਾ ਅਸਰ ਇਹ ਹੋਇਆ ਕਿ ਥੋੜ੍ਹੇ ਹੀ ਸਮੇਂ ਵਿੱਚ ਲੱਖਾਂ ਹੀ ਨਾਮਧਾਰੀ ਜਥੇਬੰਦ ਹੋ ਗਏ। ਇਹ ਸਿੱਖ ਸਤਿਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਰਕੇ ਮੰਨਦੇ ਸਨ ਅਤੇ ਸਤਿਗੁਰੂ ਜੀ ਦੇ ਹੁਕਮ ਨੂੰ ਮੰਨਣਾ ਅਪਣੀ ਖੁਸ਼ਕਿਸਮਤੀ ਸਮਝਦੇ ਸਨ। ਅੰਗਰੇਜ਼ ਇਹ ਸਹਾਰ ਨਹੀ ਸਨ ਸਕਦੇ ਕਿ ਉਨ੍ਹਾਂ ਦੇ ਪਾਤਸ਼ਾਹ ਤੋਂ ਬਿਨਾਂ ਕਿਸੇ ਹੋਰ ਨੂੰ ਪਾਤਸ਼ਾਹ ਆਖਿਆ ਜਾਏ ਜਾਂ ਕਿਸੇ ਇਕ ਆਦਮੀ ਦੇ ਹੁਕਮ ਅੰਦਰ ਲੱਖਾਂ ਆਦਮੀ ਹੋਣ। ਨਾਮਧਾਰੀਆਂ ਦੇ ਨਾ ਮਿਲਵਰਤਣੀ ਪ੍ਰੋਗਰਾਮ ਅਤੇ ਸੁਦੇਸ਼ੀ ਚੀਜ਼ਾਂ ਦੇ ਵਰਤਣ ਦੇ ਪ੍ਰਚਾਰ ਨੇ ਅੰਗਰੇਜ਼ਾਂ ਨੂੰ ਚੌਕੰਨਿਆਂ ਕਰ ਦਿਤਾ ਸੀ। ਨਾਮਧਾਰੀ ਝਗੜਿਆਂ ਦੇ ਫੈਸਲੇ ਸੂਬਿਆਂ ਕੋਲੋਂ ਹੋਣ ਕਰਕੇ ਅੰਗਰੇਜ਼ਾਂ ਨੇ ਇਸ ਪ੍ਰੋਗਰਾਮ ਨੂੰ ਇਕ ਸਮਾਨੰਤਰ ਸਰਕਾਰ ਸਮਝਿਆ। ਫਿਰ ਜਦੋਂ ਅੰਗਰੇਜ਼ਾਂ ਨੂੰ ਪਤਾ ਲੱਗਾ ਕਿ ਨਾਮਧਾਰੀ ਫ਼ੌਜੀ ਸਿਖਲਾਈ ਲੈਣ ਵਾਸਤੇ ਅਤੇ ਜੰਗੀ ਹਥਿਆਰਾਂ ਵਿਚ ਨਿਪੁੰਨਤਾ ਹਾਸਲ ਕਰਨ ਵਾਸਤੇ ਜੰਮੂ ਕਸ਼ਮੀਰ ਦੀਆਂ ਫ਼ੌਜਾਂ ਵਿਚ ਭਰਤੀ ਹੋ ਰਹੇ ਹਨ ਅਤੇ ਰੂਸ ਕੋਲੋਂ ਮੱਦਦ ਲੈਣ ਵਾਸਤੇ ਰੂਸੀਆਂ ਨਾਲ ਆਂਢਾ ਸਾਂਢਾ ਕਰ ਰਹੇ ਹਨ ਤਾਂ ਇਨ੍ਹਾਂ ਨੂੰ ਸਣੇ ਕੱਪੜੀ ਅੱਗ ਲੱਗ ਗਈ। ਹੁਣ ਉਹ ਇਸ ਤਹਿਰੀਕ ਨੂੰ ਕੁਚਲਣ ਲਈ ਬਹਾਨਾ ਲਭ ਰਹੇ ਸਨ। ਨਾਮਧਾਰੀਆਂ ਵਲੋਂ ਮਲੇਰਕੋਟਲੇ ਤੇ ਹਮਲਾ ਕਰਨ ਨਾਲ ਅੰਗਰੇਜ਼ਾਂ ਨੂੰ ਨਾਮਧਾਰੀਆਂ ਤੇ ਵਾਰ ਕਰਨ ਦਾ ਮੌਕਾ ਮਿਲ ਗਿਆ। ਨਾਮਧਾਰੀਆਂ ਨੂੰ ਬੜੀ ਦਰਿੰਦਗੀ ਨਾਲ ਤੋਪਾਂ ਨਾਲ ਉਡਾਣ ਪਿਛੋਂ, ਇਸ ਤਹਿਰੀਕ ਦੇ ਮੋਢੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲ ਧਿਆਨ ਕੀਤਾ।

ਅੰਤਰਜਾਮੀ ਸਤਿਗੁਰੂ ਜੀ ਭਾਵੇਂ ਵਰਤਣ ਵਾਲੇ ਸਾਰੇ ਹਾਲਾਤ ਜਾਣਦੇ ਸਨ ਪਰ ਫਿਰ ਵੀ ਉਹਨਾਂ ਮਲੇਰਕੋਟਲੇ ਵੱਲ ਨਾਮਧਾਰੀਆਂ ਦੇ ਜਾਣ ਤੋਂ ਪਹਿਲੋਂ ਪੁਲੀਸ ਨੂੰ ਖਬਰ ਭੇਜ ਦਿੱਤੀ ਸੀ ਕਿ ਕੁਝ ਨਾਮਧਾਰੀ ਮੇਰੀ ਅਰਜ਼ ਅਥਵਾ ਮੇਰਾ ਹੁਕਮ ਨ ਮੰਨਦੇ ਹੋਏ ਲੜਾਈ ਝਗੜੇ ਵਾਸਤੇ ਮਲੇਰਕੋਟਲੇ ਜਾ ਰਹੇ ਹਨ। ਮੈਂ ਸਰਕਾਰ ਨੂੰ ਇਹ ਖ਼ਬਰ ਇਸ ਲਈ ਭੇਜੀ ਹੈ ਕਿ ਅਪਣਾ ਇੰਤਜ਼ਾਮ ਕਰ ਲਵੇ। ਮੈਂ ਕਿਸੇ ਵੀ ਅਨਰਥ ਦਾ ਜ਼ਿੰਮੇਵਾਰ ਨਹੀਂ। ਭਾਵੇਂ ਸ੍ਰੀ ਸਤਿਗੁਰੂ ਜੀ ਨੇ ਪਹਿਲੋਂ ਹੀ ਪੁਲੀਸ ਨੂੰ ਇੱਤਲਾਹ ਭੇਜ ਦਿੱਤੀ ਸੀ ਪਰ ਸਰਕਾਰ ਤਾਂ ਯੋਗ ਜਾਂ ਅਯੋਗ, ਕਿਸੇ ਵੀ ਤਰੀਕੇ ਨਾਲ ਵੀ ਸਤਿਗੁਰੂ ਜੀ ਨੂੰ ਗਰਿਫਤਾਰ ਕਰਨਾ ਚਾਹੁੰਦੀ ਸੀ।

*ਜੇ ਸ੍ਰੀ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗੱਲ ਸੱਚੀ ਹੁੰਦੀ ਤਾਂ ਬਰਮਾ ਦੇ ਸਭ ਤੋਂ ਵਡੇ ਅਫਸਰ, ਚੀਫ ਕਮਿਸ਼ਨਰ, ਸਰ ਚਾਰਲਸ ਬਰਨਾਰਡ ਨੂੰ ਅਪਣੇ ਮਿਤਰ ਸ: ਅਤਰ ਸਿੰਘ ਭਦੌੜ ਨੂੰ ਅਪਣੀ ੨੩ ਅਗਸਤ ਸੰਨ ੧੮੮੬ ਵਾਲੀ ਚਿਠੀ ਵਿਚ ਇਹ ਲਿਖਣਾ ਦੀ ਲੋੜਨ ਪੈਂਦੀ ਕਿ (ਗੁਰੂ) ਰਾਮ ਸਿੰਘ ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਇਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ। ਹੁਣ ਆਪ ਹੀ ਵਿਚਾਰ ਲਉ ਕਿ ਸ਼ਰਕਾਰ ਕਿੰਨੀ ਕੁ ਸੱਚੀ ਸੀ ਕਿ ਪਹਿਲਾਂ ਇਹ ਐਲਾਨ ਕੀਤਾ ਕਿ ੨੯ ਨਵੰਬਰ ਸੰਨ ੧੮੮੫ ਨੂੰ ਸ੍ਰੀ ਸਤਿਗੁਰੂ ਜੀ ਦਾ ਦੇਹਾਂਤ ਹੋ ਗਿਆ ਹੈ ਅਤੇ ਫਿਰ ਚੀਫ ਕਮਿਸ਼ਨਰ ਨੇ ੨੩ ਅਗਸਤ ਸੰਨ ੧੮੮੬ ਨੂੰ ਇਹ ਲਿਖਿਆ ਕਿ ਸਤਿਗੁਰੂ ਜੀ ਨੂੰ ਕਿਸੇ ਦੂਰ ਥਾਂ ਤੇ ਭੇਜਿਆ ਜਾ ਰਿਹਾ ਹੈ।*

**ਅੰਬਾਲਾ ਕਮਿਸ਼ਨਰੀ ਦਾ ਕਮਿਸ਼ਨਰ ਮਿਸਟਰ ਮੈਕਨਥ ਲਿਖਦਾ ਹੈ :**

*"ਬੁਚੜਾਂ ਦੇ ਕਤਲ ਗੁਰੂ ਰਾਮ ਸਿੰਘ ਜੀ ਦੀ ਆਗਿਆ ਨਾਲ ਹੋਏ ਹਨ। ਜੇ ਉਸ ਉਤੇ ਕਾਤਲਾਂ ਲਈ ਸ਼ਹਿ ਅਤੇ ਚੁਕ ਦੇਣ ਦਾ ਮੁਕੱਦਮਾ ਅਦਾਲਤ ਵਿਚ ਸਾਬਤ ਨਾ ਵੀ ਹੋ ਸਕੇ ਤਾਂ ਵੀ ਉਸ ਨੂੰ ਬਰੀ ਨਹੀ ਕਰਨਾ ਚਾਹੀਦਾ। ਸਗੋਂ ਇਹ ਫੈਸਲਾ ਦੇਣਾ ਚਾਹੀਦਾ ਹੈ ਕਿ ਉਸ ਦੇ ਖਿਲਾਫ਼ ਮੁਕੱਦਮਾ ਸਾਬਤ ਨਹੀ ਹੋ ਸਕਿਆ ਪਰ ਉਹ ਦੋਸ਼ੀ ਜ਼ਰੂਰ ਹੈ। ਮੁਕੱਦਮਾ ਸਾਬਤ ਨਾ ਹੋਣ ਦੀ ਸੂਰਤ ਵਿੱਚ ਉਸਦੇ ਖਿਲਾਫ ਬੰਗਾਲ ਐਕਟ ਨੰ: ੩ ਸੰਨ ੧੮੧੮ ਦੀ ਕਾਰਵਾਈ ਕਰਨੀ ਚਾਹੀਦੀ ਹੈ।ਮੇਰੀ ਇਹ ਪੱਕੀ ਰਾਇ ਹੈ ਕਿ ਗੁਰੂ ਰਾਮ ਸਿੰਘ ਨੂੰ ਉਮਰ ਕੈਦ ਦੀ ਸਜਾ ਦੇ ਕੇ ਐਡੇਮਾਨ ਟਾਪੂ ਵਿਚ ਭੇਜ ਦਿੱਤਾ ਜਾਵੇ..।"*

**ਇਸੇ ਤਰ੍ਹਾਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਕਲਕੱਤੇ ਦੇ ਗਵਰਨਰ ਜਨਰਲ ਨੂੰ ਤਾਰ ਰਾਹੀਂ ਇਕ ਗੁਪਤ ਸੁਨੇਹਾ ਭੇਜਿਆ ਸੀ ਜੋ ਇਸ ਤਰ੍ਹਾਂ ਹੈ :**

*"ਪਹਿਲੇ ਵਾਕਿਆਤ ਨੂੰ ਧਿਆਨ ਵਿਚ ਰੱਖਦਿਆਂ ਇਹ ਉਪੱਦੰਰ ਦਸਦੇ ਹਨ ਕਿ ਇਸ ਮਤ ਦੇ ਆਗੂਆਂ ਦੀ ਲਾਇਲਾਜ ਸਾਜਸ਼ ਹੈ। ਜਿੰਨਾਂ ਚਿਰ ਇਹ ਆਜਾਦ ਫਿਰਦੇ ਹਨ ਮੁਲਕ ਸੁਰੱਖਿਅਤ ਨਹੀਂ। ਇਸ ਲਈ ਮੈਂ ਫੋਰਸਿਥ ਨੂੰ ਅਧਿਕਾਰ ਦਿੱਤਾ ਹੈ ਕਿ ਰਾਮ ਸਿੰਘ ਅਤੇ ਮੁਖੀ ਸੂਬਿਆਂ ਨੂੰ ਫੜ ਲਿਆ ਜਾਏ।"*

ਇਨ੍ਹਾਂ ਰਿਪੋਰਟਾਂ ਤੋਂ ਸਾਫ਼ ਪਤਾ ਲਗ ਜਾਂਦਾ ਹੈ ਕਿ ਅੰਗਰੇਜ਼ਾਂ ਦੇ ਦਿਲਾਂ ਵਿੱਚ ਦਹਿਸ਼ਤ ਬਹਿ ਗਈ ਸੀ ਅਤੇ ਸਤਿਗੁਰੂ ਜੀ ਨੂੰ ਜਲਦੀ ਤੋਂ ਜਲਦੀ ਗਰਿਫਤਾਰ ਕਰਨਾ ਚਾਹੁੰਦੇ ਸਨ। ਅਖੀਰ ਅੰਬਾਲੇ ਦੇ ਕਮਿਸ਼ਨਰ ਟੀ ਡੀ ਫੋਰਸਿਥ ਦੇ ਹੁਕਮ ਅਨੁਸਾਰ ਕਰਨਲ ਬੇਲੀ ਸਤਿਗੁਰੂ ਜੀ ਨੂੰ

ਗਰਿਫਤਾਰ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਆਇਆ। ਇਹ ੧੭-੧੮ ਜਨਵਰੀ ਸੰਨ ੧੮੭੨ ਦੀ ਵਿਚਲੀ ਰਾਤ ਸੀ। ਕਰਨਲ ਬੇਲੀ ਕੋਲ ਨਾ ਕੋਈ ਵਾਰੰਟ ਸੀ ਅਤੇ ਨਾ ਸੰਮਨ ਸੀ। ਉਸਨੇ ਪਿੰਡ ਦੇ ਬਾਹਰੋਂ ਹੀ ਸਤਿਗੁਰੂ ਜੀ ਨੂੰ ਬੁਲਾ ਭੇਜਿਆ। ਸਤਿਗੁਰੂ ਜੀ ਨੇ ਕੋਈ ਉਜਰ ਨਾ ਕੀਤਾ, ਝਟ ਮਾਈ ਕਰਮੋਂ ਵਾਲੀ ਕਾਲੀ ਕੰਬਲੀ ਉੱਤੇ ਲੈ ਲਈ ਅਤੇ ਗੱਡੇ ਨੂੰ ਜੋੜਨ ਦਾ ਹੁਕਮ ਦੇ ਦਿੱਤਾ।

*ਸਤਿਗੁਰੂ ਹੋ ਪਏ ਤਿਆਰ, ਚਲੇ ਸਮੁੰਦਰਾਂ ਤੋਂ ਪਾਰ*
(ਖ੍ਹਾਜ) *ਕਿਹੜਾ ਮੇਟੇ ਇਹ ਅੱਖਰ, ਜਿਹੜੇ ਲਿਖੇ ਕਰਤਾਰ ਦੇ।*

ਪੁਲੀਸ ਦੇ ਆਉਣ ਦੀ ਅਤੇ ਸਤਿਗੁਰੂ ਜੀ ਦੇ ਤਿਆਰ ਹੋ ਜਾਣ ਦੀ ਖਬਰ ਸਾਰੇ ਭੈਣੀ ਸਾਹਿਬ ਵਿਚ ਅਤੇ ਨੇੜੇ ਦੇ ਪਿੰਡਾਂ ਵਿਚ ਬਿਜਲੀ ਵਾਂਗ ਫਿਰ ਗਈ। ਸਾਰੇ ਲੋਕ ਹੱਥਲੇ ਕੰਮ ਵਿਚੇ ਛੱਡ ਕੇ ਰੋਂਦੇ ਕੁਰਲਾਂਦੇ ਸਤਿਗੁਰੂ ਜੀ ਕੋਲ ਪਹੁੰਚ ਗਏ। ਸਾਰੀ ਸੰਗਤ ਰੋ ਰੋ ਕੇ ਸਤਿਗੁਰੂ ਜੀ ਅਗੇ ਨਾ ਜਾਣ ਦੀ ਬੇਨਤੀ ਕੀਤੀ ਪਰ ਰਜ਼ਾ ਦੇ ਮਾਲਕ ਨੇ ਸਭ ਨੂੰ ਭਾਣਾ ਮੰਨਣ ਲਈ ਹੁਕਮ ਕੀਤਾ। ਸਤਿਗੁਰੂ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਹਾਲੋਂ ਬੇਹਾਲ ਹੋਇਆਂ, ਭੁਬਾਂ ਮਾਰ ਮਾਰ ਕੇ ਰੋ ਰਹੇ ਸਨ ਅਤੇ ਕਹਿ ਰਹੇ ਸਨ ਕਿ ਇਹ (ਸਤਿਗੁਰੂ ਜੀ) ਇਸ ਤਰ੍ਹਾਂ ਵਿਛੋੜਾ ਦੂਜੀ ਵਾਰ ਦੇ ਰਹੇ ਹਨ। ਪਹਿਲੀ ਵਾਰ ਤ੍ਰੇਤੇ ਜੁਗ ਵਿਚ ਸ੍ਰੀ ਰਾਮ ਚੰਦ੍ਰ ਜੀ ਦੇ ਰੂਪ ਵਿਚ ਮੈਨੂੰ ਦਸਰਥ ਨੂੰ, ਦਿੱਤਾ ਸਨ ਅਤੇ ਹੁਣ ਫਿਰ ਦੇ ਰਹੇ ਹਨ। ਸਤਿਗੁਰੂ ਜੀ ਨੇ ਬਾਬਾ ਜੀ ਨੂੰ ਧੀਰਜ ਦਿੱਤੀ ਅਤੇ ਅਕਾਲ ਪੁਰਖ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਪ੍ਰੇਰਨਾ ਦਿੱਤੀ। ਆਪ ਜੀ ਦੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੇ ਅੱਖੀਆਂ ਵਿਚ ਪਾਣੀ ਭਰ ਕੇ ਦੋਵੇ ਹਥ ਜੋੜ ਅਰਜ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਅਪਣੀ ਰੋਂਦੀ ਕੁਰਲਾਂਦੀ ਸੰਗਤ ਤੇ ਤਰਸ ਕਰਕੇ ਇਥੇ ਹੀ ਦਰਸ਼ਨ ਦਿੰਦੇ ਰਹੋ ਅਤੇ ਆਪ ਜੀ ਦੀ ਜਗ੍ਹਾ ਮੈਂ ਚਲਾ ਜਾਂਦਾ ਹਾਂ ਅਤੇ ਸਾਰਾ ਦੋਸ਼ ਮੈਂ ਮੰਨ ਲੈਂਦਾ ਹਾਂ,

*ਈਹਾਂ ਤੁਅ ਸੁਹਾਵਤੇ ਹੈਂ ਦਾਸ ਦੋਸ਼ ਚਾਇਲੇ।*

ਸਤਿਗੁਰੂ ਜੀ ਨੇ ਭਾਈ ਬੁਧ ਸਿੰਘ ਜੀ ਨੂੰ ਸਮਝਾਂਦਿਆਂ ਕਿਹਾ ਕਿ ਭਾਈ ਇਹ ਕੰਮ ਮੇਰੇ ਜਾਣ ਦਾ ਹੀ ਹੈ। ਮੇਰੇ ਜਾਣ ਤੋਂ ਬਿਨਾਂ ਧਰਮ ਨਹੀਂ ਚਲ ਸਕਦਾ। ਤੁਸੀਂ ਧੀਰਜ ਰਖੋ-

*ਬੋਲੇ ਤੁਮ ਪੀਛੇ ਸਭ ਕਾਰਾ ।*
*ਈਹਾਂ ਰਾਖੋ ਭਲੀ ਪ੍ਰਕਾਰਾ।*
*ਕਰੀਓ ਭਜਨ ਕਰਾਵੇ ਔਰੇਨ।*
*ਬਿਨਾਂ ਨਾਮ ਕਾਹੂ ਕੋਊ ਠੌਰੇਨ।*

*-ਸ੍ਰੀ ਸਤਿਗੁਰੂ ਬਿਲਾਸ ਪਾ.੧੨ਵੀ*

ਤੁਸੀਂ ਕਿਸੇ ਕਿਸਮ ਦਾ ਫਿਕਰ ਨ ਕਰੋ, ਅਤੇ ਮੇਰਾ ਬਚਨ ਮੰਨ ਕੇ :

***ਸਾਰ ਸੰਮਾਲ ਰਖੋ ਸਭ ਸੰਗਤ।***
***ਇਤ ਦਰ ਦੀ ਹੋਵੇ ਲਖ ਪੰਗਤ।***

ਏਧਰ ਸੰਗਤ ਰੋ ਰਹੀ ਸੀ ਅਤੇ ਸਤਿਗੁਰੂ ਜੀ ਅੱਗੇ ਨਾ ਜਾਣ ਵਾਸਤੇ ਕੀਰਨੇ ਪਾ ਰਹੀ ਸੀ ਪਰ ਓਧਰ ਸਤਿਗੁਰੂ ਜੀ ਅਪਣੇ ਮਿੱਥੇ ਹੋਏ ਪ੍ਰੋਗ੍ਰਾਮ ਅਨੁਸਾਰ ਜਾਣ ਨੂੰ ਤਿਆਰ ਸਨ। ਸੰਗਤ ਨੂੰ ਧੀਰਜ ਦੇਣ ਵਾਸਤੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਫਿਕਰ ਨ ਕਰੋ :

**"ਮੈਂ ਇਸੇ ਦੇਹ ਵਿਚ ਜਰੂਰ ਵਾਪਸ ਆਵਾਂਗਾ ਜਿੰਨਾ ਚਿਰ ਸਾਰੀ ਸ੍ਰਿਸ਼ਟੀ ਤੇ ਧਰਮ ਨਹੀਂ ਵਰਤਦਾ ਮੈਂ ਕਿਤੇ ਨਹੀਂ ਜਾਂਦਾ।**

**ਸੂਰਜ ਭਾਵੇਂ ਲਹਿੰਦੇ ਵਲੋਂ ਚੜ੍ਹਨ ਲਗ ਪਵੇ ਪਰ ਇਹ ਕਦੇ ਨਹੀਂ ਹੋ ਸਕਦਾ ਕਿ ਮੈਂ ਨ ਆਵਾਂ, ਅੰਗਰੇਜ਼ ਮੈਨੂੰ ਮਰ ਗਿਆ ਆਖਣਗੇ ਪਰ ਤੁਸਾਂ ਇਤਬਾਰ ਨਹੀ ਕਰਨਾ।", -ਇਤਿਆਦਿ**

ਭਾਵੇਂ ਸਤਿਗੁਰੂ ਜੀ ਨੇ ਬੜੀ ਤਸੱਲੀ ਦਿੱਤੀ ਪਰ ਸੰਗਤ ਨੂੰ ਧੀਰਜ ਕਿਥੇ ? ਅਖੀਰ ਕਰਨਲ ਬੇਲੀ ਦੇ ਕਾਹਲੇ ਪੈਣ ਤੇ ਅਰਦਾਸ ਕਰ ਕੇ ਸਤਿਗੁਰੂ ਜੀ ਕੁਝ ਸੂਬਿਆਂ ਸਮੇਤ ਗੱਡੇ ਵਿਚ ਬਹਿ ਗਏ।

ਅੰਗਰੇਜ਼ ਸਮਝਦੇ ਸਨ ਕਿ ਅਸਾਂ ਗੁਰੂ ਰਾਮ ਸਿੰਘ ਨੂੰ ਬਿਨਾਂ ਕਿਸੇ ਖੂਨ ਖਰਾਬੇ ਤੋਂ ਅਪਣੀ ਅਕਲਮੰਦੀ ਅਤੇ ਅਪਣੀ ਬਹਾਦਰੀ ਨਾਲ ਗਰਿਫਤਾਰ ਕਰ ਲਿਆ ਹੈ। ਉਨ੍ਹਾਂ ਨੂੰ ਇਹ ਨਹੀ ਸੀ ਪਤਾ ਕਿ ਅਸਾਂ ਆਪਣੀ ਪੈਰੀ ਆਪ ਹੀ ਕੁਹਾੜਾ ਮਾਰਿਆ ਹੈ। ਉਨ੍ਹਾਂ ਨੂੰ ਸ਼ਾਇਦ ਪਤਾ ਨਹੀ ਹੋਣਾ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦ ਕਿਉਂ ਹੋਏ ਸਨ? ਉਹ ਸ਼ਹੀਦ ਇਸ ਲਈ ਹੋਏ ਸਨ ਕਿ ਉਹਨਾਂ ਦੀ ਸ਼ਹਾਦਤ ਬਿਨ ਮੁਸਲਮਾਨੀ ਰਾਜ ਦੀਆਂ ਜੜ੍ਹਾਂ ਹਿੱਲ ਨਹੀ ਸਨ ਸਕਦੀਆਂ। ਅੰਤਰਜਾਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਜਿੰਨਾਂ ਚਿਰ ਉਹ ਅੰਗਰੇਜ਼ੀ ਸਰਕਾਰ ਰਾਹੀ ਗ੍ਰਿਫਤਾਰ ਹੋ ਕੇ ਪਰਦੇਸ ਨਹੀ ਜਾਂਦੇ ਉਨਾਂ ਚਿਰ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਹਿਲ ਨਹੀ ਸਕਦੀਆਂ। ਉਹ ਤਾਂ ਅਪਣੀ ਰਜ਼ਾ ਨਾਲ ਜਾ ਰਹੇ ਸਨ। ਉਹ ਤਾਂ ਲਲਕਾਰ ਲਲਕਾਰ ਕੇ ਆਖ ਰਹੇ ਸਨ :

**"ਮੈਨੂੰ ਕੋਈ ਨਹੀ ਕਿਤੇ ਲੈ ਜਾਣ ਵਾਲਾ"**

ਇਸ ਤੁਕ ਨੂੰ ਪ੍ਰਤੱਖ ਕਰਨ ਵਾਸਤੇ ਹੀ ਸਤਿਗੁਰੂ ਜੀ ਨੇ ਇਕ ਕੌਤਕ ਕੀਤਾ ਸੀ ਜੋ ਸੰਖੇਪ ਵਿਚ ਇਸ ਤਰ੍ਹਾਂ ਹੈ :

"ਲੁਧਿਆਣੇ ਪਹੁੰਚਣ ਤੇ ਸਤਿਗੁਰੂ ਜੀ ਨੂੰ ਡਾਕ ਬੰਗਲੇ ਅੰਦਰ ਰੱਖਿਆ ਗਿਆ ਸੀ। ਬੰਗਲੇ ਦੇ ਬਾਹਰ ਅਥਵਾ ਦਰਵਾਜ਼ੇ ਤੇ ਸਖ਼ਤ ਪਹਿਰਾ ਸੀ। ਆਉਣ ਤੋਂ ਥੋੜ੍ਹੀ ਦੇਰ ਪਿਛੋਂ ਹੀ ਸਤਿਗੁਰੂ ਜੀ ਅਲੋਪ ਹੋ ਗਏ। ਅੰਗਰੇਜ਼ੀ ਕਰਮਚਾਰੀਆ ਦੇ ਹੱਥਾਂ ਦੇ ਤੋਤੇ ਉਡ ਗਏ। ਏਧਰ ਓਧਰ ਭਜ ਦੌੜ ਹੋਣ ਲੱਗੀ। ਬੰਗਲੇ ਦੇ ਅੰਦਰ ਬਾਹਰ ਅਤੇ ਨੇੜੇ ਤੇੜੇ ਸਭ ਢੂੰਡ ਬੈਠੇ ਪਰ ਕੋਈ ਪਤਾ ਨ ਲਗਾ। ਹਫੜਾ ਦਫੜੀ ਮੱਚ ਗਈ। ਅੰਗਰੇਜ਼ ਬੜੇ ਮਾਯੂਸ ਹੋ ਗਏ। ਥੋੜ੍ਹੀ ਦੇਰ ਪਿਛੋਂ ਹੀ ਸਤਿਗੁਰੂ ਜੀ ਮਾਲਾ ਫੇਰਦੇ ਹੋਇ ਦਰਵਾਜਾ ਲੰਘ ਕੇ ਅੰਦਰ ਆਉਂਦੇ ਦਿਸ ਪਏ। ਅਫ਼ਸਰਾਂ ਦੀ ਜਾਨ ਵਿਚ ਜਾਨ ਆ ਗਈ, ਸੁਖ ਦਾ ਸਾਹ ਲਿਆ। ਸਤਿਗੁਰੂ ਜੀ ਨੇ ਫਰਮਾਇਆ ਕਿ, ਤੁਸੀਂ ਸਮਝਦੇ ਹੋਵੋਗੇ ਕਿ ਤੁਸੀਂ ਮੈਨੂੰ ਗਰਿਫਤਾਰ ਕਰਕੇ ਲੈ ਚੱਲੇ ਹੋ। ਇਹ ਤੁਹਾਡੀ ਗਲਤ ਫਹਿਮੀ ਹੈ। ਹੁਣ ਤੁਸਾਂ ਅਪਣੀ ਅਖੀਂ ਵੇਖ ਲਿਆ ਹੈ ਕਿ ਮੈਂ ਤੁਹਾਡੀ ਬੰਦਸ਼ ਵਿਚ ਨਹੀ। ਮੈ ਤਾਂ ਅਕਾਲ ਪੁਰਖ ਦੀ ਰਜ਼ਾ ਅੰਦਰ ਜਾ ਰਿਹਾ ਹਾਂ।

ਸੰਤ ਤਰਨ ਸਿੰਘ ਜੀ ਵਹਿਮੀ ਲਿਖਦੇ ਹਨ :

*ਪੋਣ, ਜਲ, ਅਗਨੀ, ਜਿਸਦਾ ਅਸਰ ਮੰਨੇ*

ਛੁਟਾਉਂ ਜੇਲ੍ਹ [illegible] ਹੋ ਜਾਣ ਵਾਲਾ

ਅਸੀਂ ਜੀਵ, ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਗਤਿ ਮਿਤ ਕਿਸ ਤਰ੍ਹਾਂ ਜਾਣ ਸਕਦੇ ਹਾਂ?

***ਤੂ ਦਰੀਆਉ ਦਾਨਾ ਬੀਨਾ***
***ਮੈ ਮਛੁਲੀ ਕੈਸੇ ਅੰਤੁ ਲਹਾ॥***

ਜਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਬਚਲ ਨਗਰ ਤੇ ਨਿਕਲ ਕੇ ਸ੍ਰੀਮਾਨ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਤੇ ਗੁਪਤ ਵਿਚਰਦੇ ਰਹੇ, ਇਸੇ-ਤਰ੍ਹਾਂ ਆਪਣੀ ਰਜ਼ਾ ਦੇ ਮਾਲਕ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ, ਗੁਪਤ ਵਿਚਰਨ ਵਾਸਤੇ ਮਰਗੋਈ ਵਿਚੋਂ ਅਲੋਪ ਹੋ ਗਏ। ਇਸ ਗੁਪਤ ਰੂਪ ਵਿਚ ਵੀ ਆਪ ਜੀ ਨੇ ਕਈਆਂ ਨੂੰ ਦਰਸ਼ਨ ਨਾਲ ਕ੍ਰਿਤਾਰਥ ਕੀਤਾ ਅਥਵਾ ਦਰਸ਼ਨ ਦੇ ਕੇ ਕ੍ਰਿਤਾਰਥ ਕਰ ਰਹੇ ਹਨ।

ਆਓ, ਹੁਣ ਜ਼ਰਾ ਉਨ੍ਹਾਂ ਬਚਨਾਂ ਨੂੰ ਇਕ ਵੇਰ ਫੇਰ ਵਿਚਾਰੀਏ ਜਿਹੜੇ ਸ੍ਰੀ ਸਤਿਗੁਰੂ ਜੀ ਨੇ ਪ੍ਰਦੇਸ ਜਾਣ ਸਮੇਂ ਕੀਤੇ ਸਨ :

**"ਅੰਗਰੇਜ਼ ਮੈਨੂੰ ਮਰ ਗਿਆ ਆਖਣਗੇ ਪਰ ਤੁਸਾਂ ਇਤਬਾਰ ਨਹੀਂ ਕਰਨਾ ..."**

ਅੰਤਰਜਾਮੀ ਸ੍ਰੀ ਸਤਿਗੁਰੂ ਜੀ ਜਾਣਦੇ ਸਨ ਕਿ ਅਸਾਂ ਐਸੀ ਖੇਡ ਖੇਡਣੀ ਹੈ ਕਿ ਅੰਗਰੇਜ਼ੀ ਸਰਕਾਰ ਇਹ ਆਖਣ ਲਈ ਮਜਬੂਰ ਹੋ ਜਾਏਗੀ ਕਿ ਸ੍ਰੀ ਸਤਿਗੁਰੂ ਜੀ ਚੜ੍ਹਾਈ ਕਰ ਗਏ ਹਨ। ਸ੍ਰੀ ਸਤਿਗੁਰੂ ਜੀ ਦੇ ਜਿਥੇ ਦੂਜੇ ਸਾਰੇ ਬਚਨ ਸਤਿ ਹੋਏ ਉਥੇ ਇਹ ਬਚਨ ਵੀ ਸਤਿ ਹੋਇਆ।

ਸ੍ਰੀ ਸਤਿਗੁਰੂ ਜੀ ਤਾਂ ਆਪਣੀ ਰਜ਼ਾ ਅਨੁਸਾਰ ਅਲੋਪ ਹੋ ਗਏ ਸਨ ਪਰ ਹੁਣ ਅੰਗਰੇਜ਼ੀ ਸਰਕਾਰ ਦੁਨੀਆਂ ਨੂੰ ਕੀ ਆਖੇ? ਇਹ ਤਾਂ ਆਖ ਨਹੀ ਸੀ ਸਕਦੀ ਕਿ ਸਤਿਗੁਰੂ ਜੀ ਜੇਲ੍ਹ ਵਿਚੋਂ ਗਾਇਬ ਹੋ ਗਏ ਹਨ। ਜੇ ਇਹ ਆਖੇ ਤਾਂ ਦੁਨੀਆਂ ਕਹੇਗੀ ਕਿ ਤੁਹਾਡਾ ਪਹਿਰਾ ਕੀ ਹੋਇਆ? ਜਾਂ ਫਿਰ ਸਵਾਲ ਉਠੇਗਾ ਕਿ ਸਰਕਾਰ ਨੇ ਚੁਪ ਚੁਪੀਤੇ ਮਰਵਾ ਦਿੱਤਾ ਹੈ, ਫਿਰ ਵੀ ਦੁਨੀਆਂ ਵਿਚ ਹਾਨੀ ਹੋਵੇਗੀ। ਸੋ ਸਰਕਾਰ ਨੇ ਆਪਣੇ ਵਲੋਂ ਸੱਚਿਆਂ ਹੋਣ ਦੇ ਖਿਆਲ ਨਾਲ ਇਹ ਖਬਰ ਫੈਲਾ ਦਿੱਤੀ ਕਿ ਸ੍ਰੀ ਸਤਿਗੁਰੂ ਜੀ ਦਾ ੨੯ ਨਵੰਬਰ ਸੰਨ ੧੮੮੫ ਨੂੰ ਡਾਇਰੀਆ ਦੇ ਕਾਰਨ ਦੇਹਾਂਤ ਹੋ ਗਿਆ ਹੈ ਅਤੇ ੩੦ ਨਵੰਬਰ ਨੂੰ ਉਹਨਾਂ ਦਾ ਸਸਕਾਰ ਵੀ ਕਰ ਦਿਤਾ ਗਿਆ ਹੈ। ਕਹਿੰਦੇ ਹਨ ਕਿ ਝੂਠ ਦੇ ਪੈਰ ਨਹੀ ਹੁੰਦੇ। ਜੇ ਸ੍ਰੀ ਸਤਿਗੁਰੂ ਜੀ ਦੇ ਦੇਹਾਂਤ ਵਾਲੀ ਗਲ ਸੱਚੀ ਹੁੰਦੀ ਤਾਂ ਬਰਮਾ ਦੇ ਸਭ ਤੋਂ ਵਡੇ ਅਫਸਰ, ਚੀਫ ਕਮਿਸ਼ਨਰ, ਸਰ ਚਾਰਲਸ ਬਰਨਾਰਡ ਨੂੰ ਅਪਣੇ ਮਿਤਰ ਸ੍ਰ ਅਤਰ ਸਿੰਘ ਭਦੌੜ ਨੂੰ ਅਪਣੀ ੨੩ ਅਗਸਤ ਸੰਨ ੧੮੮੬ ਵਾਲੀ ਚਿਠੀ ਵਿਚ ਇਹ ਲਿਖਣ ਦੀ ਲੋੜਨ ਪੈਂਦੀ ਕਿ (ਗੁਰੂ) ਰਾਮ ਸਿੰਘ ਕੂਕਾ ਐਸੀ ਦੂਰ ਥਾਂ ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਇਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀ ਹੋਵੇਗਾ। ਹੁਣ ਆਪ ਹੀ ਵਿਚਾਰ ਲਉ ਕਿ ਸਰਕਾਰ ਕਿੰਨੀ ਕੁ ਸੱਚੀ ਸੀ ਕਿ ਪਹਿਲਾਂ ਇਹ ਐਲਾਨ ਕੀਤਾ ਕਿ ੨੯ ਨਵੰਬਰ ਸੰਨ ੧੮੮੫ ਨੂੰ ਸ੍ਰੀ ਸਤਿਗੁਰੂ ਜੀ ਦਾ ਦੇਹਾਂਤ ਹੋ ਗਿਆ ਹੈ ਅਤੇ ਫਿਰ ਚੀਫ ਕਮਿਸ਼ਨਰ ਨੇ ੨੩ ਅਗਸਤ ਸੰਨ ੧੮੮੬ ਨੂੰ ਇਹ ਲਿਖਿਆ ਕਿ ਸਤਿਗੁਰੂ ਜੀ ਨੂੰ ਕਿਸੇ ਦੂਰ ਥਾਂ ਤੇ ਭੇਜਿਆ ਜਾ ਰਿਹਾ ਹੈ।

ਫਿਰ ਸੰਨ ੧੮੮੫ ਦੀ ਜੇਲ੍ਹ ਰਿਪੋਰਟ ਵਿਚ ਜਿਥੇ ਹੋਰ ਵੱਖ ਵਖ ਬਿਮਾਰੀਆਂ ਨਾਲ ਕੈਦੀਆਂ ਦਾ ਗੁਜ਼ਰ ਜਾਣਾ ਲਿਖਿਆ ਹੈ, ਉਥੇ ਡਾਇਰੀਆ ਨਾਲ ਗੁਜ਼ਰ ਜਾਣ ਦਾ ਕਿਸੇ ਵੀ ਕੈਦੀ ਦਾ ਜ਼ਿਕਰ ਨਹੀਂ। ਕਿਸੇ ਕਵੀ ਨੇ ਇਹ ਠੀਕ ਲਿਖਿਆ ਹੈ :

*ਸਚਾਈ ਛੁਪ ਨਹੀ ਸਕਤੀ ਬਨਾਵਟ ਕੇ ਅਸੂਲੋਂ ਸੇ।*
*ਖੁਸ਼ਬੂ ਆ ਨਹੀ ਸਕਤੀ ਕਭੀ ਕਾਗਜ਼ ਕੇ ਫੂਲੋਂ ਸੇ।*

ਜੇ ਕੋਈ ਚੰਦ੍ਰਮਾ ਦੇ ਪਾਣੀ ਵਿਚ ਦਿਸ ਰਹੇ ਪਰਛਾਵੇਂ ਨੂੰ ਕਿਸੇ ਤਰ੍ਹਾਂ ਛਪਾਉਣ ਦੀ ਕੋਸ਼ਸ਼ ਕਰਦਾ ਹੈ, ਉਹ ਪਰਛਾਵੇਂ ਨੂੰ ਭਾਵੇਂ ਕਿਸੇ ਤਰ੍ਹਾਂ ਛੁਪਾ ਲਵੇਗਾ ਪਰ ਚੜ੍ਹੇ ਚੰਦ੍ਰਮਾ ਨੂੰ ਤਾਂ ਛੁਪਾ ਨਹੀ ਸਕਦਾ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅੰਗ੍ਰੇਜ਼ੀ ਸਰਕਾਰ ਨੂੰ ਹੋਰ ਝੂਠਿਆਂ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਪਰ ਸਰਕਾਰ ਇਹ ਚੀਜ਼ਾਂ ਨਾ ਦੇ ਸਕੀ, ਜਿਹੜੇ ਬਸਤਰ ਦਿੱਤੇ ਉਹ ਵੀ ਜਾਅਲੀ ਹੀ ਸਨ ਕਿਉਂ ਜੋ ਉਹ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਛੋਟੇ ਅਤੇ ਤੰਗ ਸਨ ਜਦ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਰੀਰ ਨਾਲੋਂ ਲੰਮਾ ਅਤੇ ਭਰਵਾਂ ਸੀ।

ਫਿਰ ਕਮਾਲ ਦੀ ਗੱਲ ਤਾਂ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਦੇ ਦੇਹਾਂਤ ਦੀ ਸਰਕਾਰ ਵਲੋਂ ਦੱਸੀ ਗਈ ਤਾਰੀਕ ੨੯ ਨਵੰਬਰ ਸੰਨ ੧੮੮੫ ਤੋਂ ਪਿਛੋਂ ਕਈਆਂ ਸਰੀਰਾਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋਏ ਸਨ ਅਤੇ ਹੁਣ ਵੀ ਹੁੰਦੇ ਹਨ।

ਸ੍ਰੀ ਆਦਿ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ :

***ਰਾਜ ਬਿਨਾਸੀ ਤਾਮ ਬਿਨਾਸੀ***
***ਸਾਤਕੁ ਭੀ ਬੇਨਾਧਾ॥***
***ਦ੍ਰਿਸਟਮਾਨ ਹੈ ਸਗਲ ਬਿਨਾਸੀ***
***ਇਕ ਸਾਧ ਬਚਨ ਅਗਾਧਾ॥***

ਏਥੇ ਤਾਂ ਇਕ ਸਾਧ ਦੇ ਬਚਨ ਬਾਰੇ ਲਿਖਿਆ ਹੈ ਕਿ ਦੁਨੀਆਂ ਭਾਵੇਂ ਤਬਾਹ ਹੋ ਜਾਵੇ ਪਰ ਇਹ ਕਦੇ ਹੋ ਨਹੀ ਸਕਦਾ ਕਿ ਸਾਧ ਦਾ ਬਚਨ ਪੂਰਾ ਨਾ ਹੋਵੇ। ਜਦ ਇਕ ਸਾਧ ਦਾ ਬਚਨ ਅਵੱਸ਼ ਹੀ ਪੂਰਾ ਹੁੰਦਾ ਹੈ ਤਾਂ ਸਾਧਾਂ ਦੇ ਬਣਾਉਣ ਵਾਲੇ ਦੇ ਇਹ ਬਚਨ ਕਿਉਂ ਨਾ ਪੂਰੇ ਹੋਣਗੇ ਕਿ-

"ਮੈਂ ਇਸੇ ਦੇਹ ਵਿਚ ਜ਼ਰੂਰ ਵਾਪਸ ਆਵਾਂਗਾ। ਜਿੰਨਾਂ ਚਿਰ ਸਾਰੀ ਸ੍ਰਿਸ਼ਟੀ ਤੇ ਧਰਮ ਨਹੀ ਵਰਤਦਾ ਮੈਂ ਕਿਤੇ ਨਹੀ ਜਾਂਦਾ। ਸੂਰਜ ਭਾਵੇਂ ਲਹਿੰਦੇ ਵਲੋਂ ਚੜ੍ਹਨ ਲਗ ਪਵੇ ਪਰ ਇਹ ਕਦੇ ਹੋ ਨਹੀਂ ਸਕਦਾ ਕਿ ਮੈਂ ਨ ਆਵਾਂ।"

ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਬਚਨ ਅਵੱਸ ਹੀ ਪੂਰੇ ਹੋਣਗੇ। ਇਸ ਲਈ ਸਾਨੂੰ ਉਨ੍ਹਾਂ ਦੇ ਦਰਸ਼ਨ ਦੀ ਤਾਂਘ ਰੱਖਣੀ ਚਾਹੀਦੀ ਹੈ ਅਤੇ ਡੋਲਣਾ ਨਹੀਂ ਚਾਹੀਦਾ-

***ਅਸਥਿਰ ਰਹਹੁ ਡੋਲਹੁ ਮਤ ਕਬਹੂ***
***ਗੁਰ ਕੈ ਬਚਨਿ ਅਧਾਰ॥***

ਨਾਲ ਹੀ ਅਰਦਾਸ ਕਰਨੀ ਚਾਹੀਦੀ ਹੈ ਕਿ ਹੇ ਸੱਚੇ ਪਾਤਸ਼ਾਹ ਜੀ! ਸਿਖੀ ਵੀ ਤੇਰੀ ਅਤੇ ਸਿਦਕ ਵੀ ਤੇਰਾ, ਸਾਡਾ ਸਿਦਕ ਭਰੋਸਾ ਬਣਾਈ ਰੱਖੇ ਅਤੇ ਦਰਸ਼ਨ ਦੀ ਦਾਤ ਬਖਸ਼ੇ।

***ਨਾਨਕ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ।***

■

# ਕੂਕਾ ਅੰਦੋਲਨ-ਇਕ ਰਾਜਨੀਤਕ ਅੰਦੋਲਨ

✍ ਜਸਵਿੰਦਰ ਸਿੰਘ ਹਿਸਟੋਰੀਅਨ

***ਕੂਕਾ ਅੰਦੋਲਨ ਕਰਨ ਵਲੇ ਪ੍ਰਮੁੱਖ ਸੂਬਿਆਂ ਅਤੇ ਖੁਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੰਨ ੧੮੧੮ ਦੇ ਬੰਗਾਲ ਰੈਗੂਲੇਸ਼ਨ-III ਲਗਾ ਕੇ ਕਾਰਵਾਈ ਕੀਤੀ ਸੀ, State Prisoner ਦੇ ਤੌਰ ਤੇ ਦੇਸ਼ ਨਿਕਾਲਾ ਅਤੇ ਕੈਦਾਂ ਦਿਤੀਆਂ ਅਤੇ ਵਾਰੰਟ ਕੱਢੇ ਗਏ ਸਨ। ਸਾਲ ੧੮੧੮ ਦਾ ਬੰਗਾਲ ਰੈਗੂਲੇਸ਼ਨ-III ਰਾਜਨੀਤਕ ਕੈਦੀਆਂ ਤੇ ਹੀ ਅੰਗਰੇਜ਼ ਸਰਕਾਰ ਲਾਗੂ ਕਰਦੀ ਸੀ।***

ਕੁਝ ਸਮਾਂ ਪਹਿਲਾਂ ਇਹ ਜਾਣਕਾਰੀ ਉਜਾਗਰ ਹੋਈ ਕਿ ਭਾਰਤ ਸਰਕਾਰ ਨੇ ਦੇਸ਼ ਦੇ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਦੇਣ ਲਈ ਜੋ 'ਸਕੀਮ' ਬਣਾਈ ਹੋਈ ਹੈ ਅਤੇ ਇਸ ਅਨੁਸਾਰ ਜਿਨ੍ਹਾਂ-ਜਿਨ੍ਹਾਂ ਲਹਿਰਾਂ ਨੂੰ ਸੁਤੰਤਰਤਾ ਦੀਆਂ ਲਹਿਰਾਂ ਮੰਨਿਆਂ ਗਿਆ ਹੈ, ਉਸ ਵਿਚ ਕੂਕਾ (ਨਾਮਧਾਰੀ) ਲਹਿਰ ਦਾ ਨਾਂ ਨਹੀਂ ਹੈ ਅਤੇ ਸਰਕਾਰ ਨੇ ਨਾਮਧਾਰੀ ਮੂਵਮੈਂਟ ਨੂੰ ਕੇਵਲ ਧਾਰਮਿਕ ਲਹਿਰ ਮੰਨਦਿਆਂ ਹੋਇਆਂ ਇਸ ਨੂੰ ਪੈਨਸ਼ਨ ਸਕੀਮ ਦੀ ਯੋਗਤਾ ਤੋਂ ਬਾਹਰ ਰੱਖਿਆ ਹੋਇਆ ਹੈ। ਇਸ ਨਿਰਨੇ ਅਨੁਸਾਰ ਕੂਕਾ (ਨਾਮਧਾਰੀ) ਮੂਵਮੈਂਟ ਹੇਠ ਦੇਸ਼ ਦੀ ਸੁਤੰਤਰਤਾ ਦੇ ਸੰਘਰਸ਼ ਵਿੱਚ ਭਾਗ ਲੈ ਕੇ 'ਯੋਗਤਾ' ਰੱਖਣ ਵਾਲੇ ਅਥਵਾ ਉਹਨਾਂ ਦੇ ਵਾਰਸ ਪੈਨਸ਼ਨ ਲੈਣ ਦੇ ਹੱਕਦਾਰ ਨਹੀ ਹੋ ਸਕਦੇ। ਇਸ ਤੱਥ ਦਾ ਪ੍ਰਗਟਾਵਾ ਕੇਂਦਰੀ ਸਰਕਾਰ ਦੇ ਗ੍ਰਹਿ ਵਿਭਾਗ ਵੱਲੋਂ ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਿੱਚ ਵਕੀਲ ਸ. ਮਲਵਿੰਦਰਜੀਤ ਸਿੰਘ ਵੜੈਚ ਦੀ ਰਿਟ ਯਾਚਿਕਾ ਦੇ ਜੁਆਬ ਵਿੱਚ ਦਿਤੇ ਲਿਖਤੀ ਉਤਰ ਰਾਹੀਂ ਕੀਤਾ ਗਿਆ।

ਸ. ਮਲਵਿੰਦਰਜੀਤ ਸਿੰਘ ਵੜੈਚ ਪੰਜਾਬ ਅਤੇ ਹਰਿਆਣਾ ਹਾਈਕੋਰਟ ਚੰਡੀਗੜ੍ਹ ਵਿੱਚ ਸੀਨੀਅਰ ਵਕੀਲ ਹਨ ਅਤੇ ਉਹਨਾਂ ਨੇ ਇਸ ਕੋਰਟ ਵਿਚ ਰਿਟ ਪਟੀਸ਼ਨ ਦਰਜ ਕਰਵਾਈ ਸੀ ਕਿ ਕੂਕਾ (ਨਾਮਧਾਰੀ) ਮੂਵਮੈਂਟ ਨੂੰ ਕਿਉਂ ਸੁਤੰਤਰਤਾ ਸੈਨਾਨੀ ਪੈਨਸ਼ਨ ਸਕੀਮ ਹੇਠ ਨਹੀਂ ਲਿਆ ਗਿਆ ਹੈ। ਇਹ ਰਿਟ ਪਟੀਸ਼ਨ ਮਲਵਿੰਦਰਜੀਤ ਸਿੰਘ ਵੜੈਚ ਬਨਾਮ ਭਾਰਤ ਦੀ ਕੇਂਦਰੀ ਸਰਕਾਰ ਹੈ ਜਿਸਦੇ ਜੁਆਬ ਵਿਚ ਮਾਰਚ ੨੦੦੪ ਨੂੰ ਗ੍ਰਹਿ ਵਿਭਾਗ ਵੱਲੋਂ ਉਪਰੋਕਤ ਜਾਣਕਾਰੀ ਦਿੱਤੀ ਗਈ ਸੀ।

ਅਗਲੀ ਗੱਲ ਕਰਨ ਤੋਂ ਪਹਿਲਾਂ ਮੈਂ ਭਾਰਤ ਸਰਕਾਰ ਵੱਲੋਂ ਬਣਾਈ ਗਈ 'ਸੁਤੰਤਰਤਾ ਸੈਨਾਨੀ ਪੈਨਸ਼ਨ ਸਕੀਮ ਬਾਰੇ ਕੁਛ ਦਸ ਦੇਣਾ ਯੋਗ ਸਮਝਦਾ ਹਾਂ। ਭਾਰਤ ਦੀ ਸੁਤੰਤਰਤਾ ਦੇ ੨੫ ਸਾਲ ਪੂਰੇ ਹੋਣ ਤੇ ਉਸ ਸਮੇਂ ਦੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਨੇ ਦੇਸ਼ ਦੇ ਸੁਤੰਤਰਤਾ ਸੰਘਰਸ਼ ਦੌਰਾਨ ਜੇਲ੍ਹਾਂ ਕੱਟਣ ਅਥਵਾ ਜਾਨਾਂ ਵਾਰਨ ਵਾਲਿਆਂ ਦੇ ਯੋਗ ਵਾਰਸਾਂ ਨੂੰ ਪੈਨਸ਼ਨ ਦੇਣ ਦੀ ਯੋਜਨਾ ਬਣਾਈ ਸੀ ਜਿਸਨੂੰ 'ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਸਕੀਮ-੧੯੭੨' ਦਾ ਨਾਂ ਦਿਤਾ ਗਿਆ ਸੀ ਜਿਸ ਅਨੁਸਾਰ ਭਾਰਤ ਦੀਆਂ ਜੇਲ੍ਹਾਂ ਵਿੱਚ ਘਟੋ ਘਟ ੬ ਮਹੀਨੇ ਦੀ ਕੈਦ ਕੱਟਣ ਵਾਲਿਆਂ ਅਥਵਾ ਉਹਨਾ ਦੇ ਯੋਗ ਵਾਰਸਾਂ ਨੂੰ ਪੈਨਸ਼ਨ ਦਿਤੀ ਜਾਣੀ ਸੀ। ੧੯੮੦ ਈ: ਵਿਚ ਇਸ ਪੈਨਸ਼ਨ ਸਕੀਮ ਨੂੰ ਕੁਝ ਹੋਰ ਨਰਮ ਕੀਤਾ ਗਿਆ ਅਤੇ ਇਸ ਨੂੰ 'ਸੁਤੰਤਰਤਾ ਸੈਨਿਕ ਸਨਮਾਨ ਪੈਨਸ਼ਨ ਸਕੀਮ-੧੯੮੦' ਨਾਂ ਦਿੱਤਾ ਗਿਆ। ਇਸ ਪੈਨਸ਼ਨ ਸਕੀਮ -੧੯੮੦ ਵਿਚ ਕਈ ਲਹਿਰਾਂ, ਅੰਦੋਲਨ ਕਰਨ ਵਾਲੀਆਂ ਜਥੇਬੰਦੀਆਂ ਦੀ ਸੂਚੀ ਬਣਾਈ ਗਈ ਸੀ ਜਿਸਨੂੰ ਭਾਰਤ ਸਰਕਾਰ 'ਸਮਝਦੀ' ਸੀ ਕਿ ਇਹ ਲਹਿਰਾਂ ਦੇਸ਼ ਦੀ ਸੁਤੰਤਰਤਾ ਲਈ ਸਨ ਅਤੇ ਇਹਨਾਂ ਵਿਚ ਜੱਦੋ ਜਹਿਦ ਕਰਨ ਵਾਲੇ ਪੈਨਸ਼ਨ ਸਕੀਮ ਦੀ 'ਯੋਗ ਪਾਤਰਤਾ' ਪੂਰੀ ਕਰਨ ਦੀ ਸ਼ਰਤ ਵਿਚ ਪੈਨਸ਼ਨ ਦੇ ਹੱਕਦਾਰ ਬਣਦੇ ਸਨ। ਇਸ ਵਿਚ ਇਹ ਵੀ ਵਿਵਸਥਾ ਸੀ ਕਿ ਅਗਰ ਯੋਗ ਪਾਤਰ ਸੁਤੰਤਰਤਾ ਸੰਗਰਾਮੀ ਜਿਉਂਦਾ ਨਹੀਂ ਹੈ ਤਾਂ ਉਸ ਹਾਲਤ ਵਿਚ ਉਸਦੀ ਵਿਧਵਾ ਅਥਵਾ ਅਣਵਿਆਹੇ ਬੱਚੇ ਪੈਨਸ਼ਨ ਦਾ ਲਾਭ ਲੈਣ ਦੇ ਹੱਕਦਾਰ ਹੋ ਸਕਦੇ ਸਨ। ਕਮਾਲ~

ਕੁਝ ਰਹਿ ਗਈਆਂ ਲਹਿਰਾਂ ਬਾਰੇ ਵਿਚਾਰ ਕਰਨ ਲਈ ਉਸ ਸਮੇਂ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਹੇਠ ਇਕ ਸਬ-ਕਮੇਟੀ ਬਣਾਈ ਗਈ ਜਿਸ ਦੀ ਮੀਟਿੰਗ ੧੮ ਜੂਨ ੧੯੮੧ ਨੂੰ ਗਿਆਨੀ ਜੀ ਦੀ ਪ੍ਰਧਾਨਗੀ ਹੇਠ ਹੋਈ। ਇਸ ਸਬ-ਕਮੇਟੀ ਨੇ ਆਪਣੀ ਸਿਫਾਰਸ਼ ਜੋ ਕੈਬਨਿਟ ਨੂੰ ਭੇਜੀ ਸੀ, ਵਿਚ ਜੋ ਸੁਝਾਅ ਦਿਤੇ ਸਨ, ਉਹਨਾਂ ਬਾਰੇ ਉਸ ਸਮੇਂ ਜਾਰੀ 'ਪ੍ਰੈਸ ਨੋਟ' ਵਿਚ ਦਰਜ ਕੀਤਾ ਕਿ

(I.N.A) ਆਈ. ਐਨ. ਏ. ਵਲੋਂ ਲੜਦੇ ਹੋਏ ਮਾਰੇ ਗਏ ਸਿਪਾਹੀਆਂ ਦੀਆਂ ਵਿਧਵਾਵਾਂ ਨੂੰ ਅਤੇ ੬ ਮਹੀਨੇ ਕੈਦ ਦੀ ਸ਼ਰਤ ਔਰਤਾਂ ਅਤੇ ਅਨੁਸੂਚਿਤ ਜਾਤੀਆਂ ਲਈ ਘਟਾ ਕੇ ੩ ਮਹੀਨੇ ਕਰ ਦਿਤੀ ਜਾਵੇ। ਸਬ ਕਮੇਟੀ ਨੇ ਸਿਫਾਰਸ਼ ਕੀਤੀ ਕਿ ਕੂਕਾ ਮੂਵਮੇਂਟ ਅਤੇ ਹੋਲਵੈਲ ਮੂਵਮੇਂਟ ਨੂੰ ਵੀ ਦੇਸ਼ ਦੀ ਸੁਤੰਤਰਤਾ ਦੇ ਸੰਗਰਾਮ ਦੀ ਲਹਿਰ ਵਜੋਂ ਸ਼ਾਮਲ ਕਰ ਲਿਆ ਜਾਵੇ। (The committee also recommended that the Kuka Movement, Hollwell Movement Removal Monument should be accepted as part of the National Freedom Struggle.)

ਪੰਜਾਬ ਅਤੇ ਹਰਿਆਣਾ ਹਾਈਕੋਰਟ, ਚੰਡੀਗੜ੍ਹ ਵਿਚ ਵਕੀਲ ਸ. ਵੜੈਚ ਦੀ ਦਾਇਰ ਯਾਚਿਕਾ ਦੇ ਉਤਰ ਵਿਚ ਜੋ ਲਿਖਤੀ ਜੁਆਬ ਦਿੱਤਾ ਗਿਆ ਸੀ, ਉਸ ਵਿਚ ਲਿਖਿਆ ਹੈ ਕਿ ਅਡਵਾਈਜ਼ਰੀ ਕਮੇਟੀ ਵਲੋਂ ਕੂਕਾ ਮੂਵਮੇਂਟ -੧੮੭੧ ਨੂੰ ਕੇਂਦਰ ਦੀ ਕੈਬਨਿਟ ਦੇ ਸਾਹਮਣੇ ਰੱਖਿਆ ਗਿਆ ਸੀ ਲੇਕਿਨ ਇਹ ਸੁਝਾਅ ਇਸ ਆਧਾਰ ਤੇ ਨਾ- ਮੰਜ਼ੂਰ ਕਰ ਦਿਤਾ ਗਿਆ ਕਿ ਇਹ ਮੂਵਮੇਂਟ 'ਧਾਰਮਿਕ' ਸੀ ਅਤੇ ਇਸ ਸਮੇਂ ਇਸ ਮੂਵਮੇਂਟ ਦਾ ਕੋਈ ਵੀ ਮੈਂਬਰ ਜਿਉਂਦਾ ਨਹੀਂ ਸੀ। (The proposal was not agreed to on the ground that the movement was of religious nature and no member of this movement was alive at that time)

ਇਹੀ ਕਾਰਨ ਚੰਡੀਗੜ੍ਹ ਹਾਈਕੋਰਟ ਵਿਚ ਦਿੱਤੇ ਗਏ ਲਿਖਤੀ ਜੁਆਬ ਵਿਚ ਗ੍ਰਿਹਿ ਵਿਭਾਗ ਨੇ ਕਈ ਥਾਈਂ ਦੋਹਰਾਏ ਹਨ ਕਿ-

-Kuka (Namdhari) Movement has been reported to have taken place much way back in 1871

-Further, the said movement does not fall in the list of movements/mutiny/ strikes/ conspiracies recognised under the 'Swatantrata Sainik Samman Pension Scheme, 1980'.

-No paticipant of Kuka (Namdhari) Movement of 1871 is alive. ਅਤੇ

-The movement was of a religious nature.

ਉਪਰੋਕਤ ਜੋ ਤਰਕ ਭਾਰਤ ਸਰਕਾਰ ਵੱਲੋਂ ਕੋਰਟ ਵਿਚ ਦਿੱਤੇ ਗਏ ਹਨ, ਇਹਨਾਂ ਬਾਰੇ ਸੀਨੀਅਰ ਵਕੀਲ ਸ: ਮਲਵਿੰਦਰਜੀਤ ਸਿੰਘ ਆਪਣੇ ਢੰਗ ਨਾਲ ਕਾਰਵਾਈ ਕਰਨ ਵਿਚ ਲੱਗੇ ਹੋਏ ਹਨ, ਇਸ ਲਈ ਏਸ ਕਾਰਵਾਈ ਬਾਰੇ ਅਸੀਂ ਕੋਈ ਗੱਲ ਨਹੀਂ ਕਰਦੇ। ਲੇਕਿਨ ਭਾਰਤ ਸਰਕਾਰ ਦਾ ਪੈਨਸ਼ਨ ਸਕੀਮ ਬਾਰੇ ਜੋ ਨਜ਼ਰੀਆ ਕੂਕਾ (ਨਾਮਧਾਰੀ) ਅੰਦੋਲਨ ਬਾਰੇ ਹੈ, ਉਸ ਬਾਰੇ ਸੰਖੇਪ ਵਿਚ ਕੁਝ ਕਹਿਣ ਨੂੰ ਜ਼ਰੂਰ ਜੀਅ ਕਰਦਾ ਹੈ।

ਦੇਸ਼ ਦੀ ਸੁਤੰਤਰਤਾ ਲਈ ਚੱਲੀਆਂ ਲਹਿਰਾਂ/ਅੰਦੋਲਨਾਂ ਦਾ ਜੋ ਦਾਇਰਾ ਫੋਕਸ ਕੀਤਾ ਗਿਆ ਹੈ ਪੈਨਸ਼ਨ ਸਕੀਮ ਲਈ, ਦੇਖਣ ਵਿਚ ਜਾਪਦਾ ਹੈ ਉਹ ਕੇਵਲ ੨੦ਵੀਂ ਸਦੀ ਤੇ ਹੀ ਫੋਕਸ ਕੀਤਾ ਗਿਆ ਸੀ। ਸ਼ਾਇਦ ਇਸੇ ਲਈ ਕੂਕਾ ਅੰਦੋਲਨ ਬਾਰੇ ਸਰਕਾਰੀ ਨਜ਼ਰੀਏ ਅਨੁਸਾਰ ਕਿਉਂਕਿ ਕੂਕਾ ਅੰਦੋਲਨ ਕਾਫੀ ਸਮਾਂ ਪਹਿਲਾਂ ੧੮੭੨ ਵਿਚ ਵਾਪਰਿਆ ਸੀ, ਇਸ ਲਈ ਇਸ ਅੰਦੋਲਨ ਨਾਲ ਸੰਬੰਧਤ ਬਣਦੇ ਪੈਨਸ਼ਨ ਦੇ ਯੋਗ ਹੱਕਦਾਰ ਅਥਵਾ ਉਹਨਾਂ ਦੇ ਯੋਗ ਸੰਬੰਧੀਆਂ ਦਾ ਇਸ ਸਕੀਮ ਦੇ ਸ਼ੁਰੂ ਹੋਣ ਵੇਲੇ ਤੀਕ ਜੀਉਂਦੇ ਹੋਣਾ ਸੰਭਵ ਨਹੀ ਸੀ, ਇਸ ਲਈ ਇਸ ਅੰਦੋਲਨ ਨੂੰ ਪੈਨਸ਼ਨ ਸਕੀਮ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ। ਅਗਰ ਐਸੀ ਸੋਚ ਹੁੰਦੀ ਸਰਕਾਰ ਦੀ ਤਾਂ ਵੀ ਕੋਈ ਸ਼ੰਕਾ ਵਾਲੀ ਗੱਲ ਨਾ ਬਣਦੀ ਪਰ ਜਦੋਂ ਕੂਕਾ ਅੰਦੋਲਨ ਦਾ ਜ਼ਿਕਰ ਕੀਤਾ ਗਿਆ ਸੀ, ਇਸ ਅੰਦੋਲਨ ਨੂੰ 'ਧਾਰਮਿਕ' ਕਹਿਣ ਦੀ ਬਜਾਏ 'ਰਾਜਨੀਤਕ' ਅਥਵਾ 'ਸੁਤੰਤਰਤਾ ਲਹਿਰ' ਤਾਂ ਕਿਹਾ ਹੀ ਜਾ ਸਕਦਾ ਸੀ ਜੋ ਨਹੀਂ ਕਿਹਾ ਅਥਵਾ ਲਿਖਿਆ ਗਿਆ। ਨਾਮਧਾਰੀ ਸਮਾਜ ਨੂੰ ਪੈਨਸ਼ਨ ਬਾਰੇ ਕੋਈ ਵਿਸ਼ੇਸ਼ ਲਗਾਓ ਨਹੀ ਰਿਹਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਜੀ ਆਪ ਕਿਰਪਾ ਕਰਕੇ ਕਈ ਗੈਰ-ਨਾਮਧਾਰੀ ਸੁਤੰਤਰਤਾਂ ਸੰਗਰਾਮੀਆਂ ਨੂੰ ਆਰਥਕ ਸਹਾਇਤਾ ਦਿੰਦੇ ਰਹੇ ਹਨ ਜਿਨ੍ਹਾਂ ਵਿਚ ਦੇਸ਼ ਭਗਤ ਪੰਡਤ ਸੁੰਦਰ ਲਾਲ ਦਾ ਨਾ ਵਿਸ਼ੇਸ਼ ਵਰਣਨਯੋਗ ਹੈ। ਇਤਰਾਜ ਹੈ ਤਾਂ ਇਹ ਕਿ ਪੰਜਾਬ ਵਿਚ ਸਭ ਤੋਂ ਪਹਿਲਾਂ ਅੰਗਰੇਜੀ ਸਾਮਰਾਜ ਵਿਰੁੱਧ ਸ਼ੁਰੂ ਹੋਏ ਕੂਕਾ ਅੰਦੋਲਨ, ਜਿਸਨੂੰ ਖੁਦ ਅੰਗਰੇਜ਼ ਆਪਣੇ ਸਾਮਰਾਜ ਲਈ ਖ਼ਤਰਾ ਸਮਝਦੇ ਸਨ ਅਤੇ ਦਸਤਾਵੇਜ਼ਾਂ ਵਿਚ ਅਨੇਕਾਂ ਥਾਈਂ ਕੂਕਾ ਅੰਦੋਲਨ ਨੂੰ ਕੇਵਲ 'ਧਾਰਮਿਕ ਲਹਿਰ' ਕਹਿ ਦੇਣਾ ਇਸ ਅੰਦੋਲਨ ਕਈ ਅਪਮਾਨਜਨਕ ਗੱਲ ਹੈ। ਇਤਰਾਜ ਇਸੇ ਗਲ ਦਾ ਹੈ। ਇਸ ਅੰਦੋਲਨ ਨੂੰ ਕਾਫੀ ਸਮੇਂ ਪਹਿਲਾਂ ਹੋਇਆਂ ਕਹਿ ਕੇ ਪੈਨਸ਼ਨ ਸਕੀਮ ਵਿਚ ਸ਼ਾਮਲ ਨਾ ਕਰਦੇ, ਪਰ ਕੂਕਾ ਅੰਦੋਲਨ ਦੇ ਉਦੇਸ਼ਾਂ ਨੂੰ 'ਰਾਜਨੀਤਕ' ਤਾਂ ਮੰਨਦੇ ਹੀ।

ਕੈਸੀ ਹੈਰਾਨੀ ਦੀ ਗੱਲ ਹੈ ਕਿ ਬਦੇਸ਼ੀ ਸਰਕਾਰ ਤਾਂ ਕੂਕਾ ਅੰਦੋਲਨ ਨੂੰ 'ਰਾਜਨੀਤਕ' ਮੰਨਦੀ ਹੋਈ ਇਸ ਤੇ ਸਖ਼ਤੀਆਂ ਕਰਦੀ ਹੈ, ਪਾਬੰਦੀਆਂ ਲਗਾਉਂਦੀ ਹੈ, ਦੇਸ਼ ਨਿਕਾਲੇ, ਕੈਦਾਂ ਅਤੇ ਜੁਰਮਾਨੇ ਕਰਦੀ ਹੈ, ਸਰਕਾਰੀ ਫਾਈਲਾਂ ਵਿਚ (ਜੋ ਕਿ ਅੱਜ ਵੀ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਵਿਖੇ ਪਏ ਹੋਏ ਹਨ) ਇਸ ਮੂਵਮੇਂਟ ਨੂੰ The Kuka Rising, Kuka Outbreak in Punjab, Distrubance created by bodies of Kukas in the Ludhiana District ਲਿਖਦੀ ਹੈ ਪਰ ਭਾਰਤ ਦੀ ਸੁਤੰਤਰ ਅਤੇ ਆਪਣੀ ਸਰਕਾਰ ਆਪਣੇ ਨਿਰਣੇ ਵਿਚ ਬੜੀ ਹੀ ਤੰਗਦਿਲੀ ਨਾਲ ਲਿਖਦੀ ਹੈ 'The said movement (Namdhari) does not fall in the list of movements / mutiny / strikes / conspiracies recognised under the 'Swatantarta Sainik Samman Pension Schame-1980.' ਅੰਗਰੇਜ਼ ਸਰਕਾਰ ਦੀਆਂ ਕੂਕਾ ਮੂਵਮੇਂਟ ਬਾਰੇ ਆਪਣੀਆਂ ਫਾਈਲਾਂ ਦੇ ਸਿਰਲੇਖ, ਜੋ ਉਪਰ ਦਸੇ ਗਏ ਹਨ, ਕੀ ਉਹਨਾਂ ਦਾ ਅਰਥ 'ਧਾਰਮਿਕ' ਨਿਕਲ ਸਕਦਾ ਹੈ? ਕੂਕਾ ਅੰਦੋਲਨ ਕਰਨ ਵਲੇ ਪ੍ਰਮੁੱਖ ਸੂਬਿਆਂ ਅਤੇ ਖੁਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਸੰਨ ੧੮੧੮ ਦੇ ਬੰਗਾਲ ਰੈਗੂਲੇਸ਼ਨ-III ਲਗਾ ਕੇ ਕਾਰਵਾਈ

ਕੀਤੀ ਸੀ, State Prisoner ਦੇ ਤੌਰ ਤੇ ਦੇਸ਼ ਨਿਕਾਲਾ ਅਤੇ ਕੈਦਾਂ ਦਿਤੀਆਂ ਅਤੇ ਵਾਰੰਟ ਕੱਢੇ ਗਏ ਸਨ। ਸਾਲ ੧੮੧੮ ਦਾ ਬੰਗਾਲ ਰੈਗੂਲੇਸ਼ਨ-III ਰਾਜਨੀਤਕ ਕੈਦੀਆਂ ਤੇ ਹੀ ਅੰਗਰੇਜ਼ ਸਰਕਾਰ ਲਾਗੂ ਕਰਦੀ ਸੀ। ਭਾਈ ਮਹਾਰਾਜ ਸਿੰਘ, ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਤੇ ਵੀ ੧੮੧੮ ਈ. ਬੰਗਾਲ ਰੈਗੂਲੇਸ਼ਨ-III ਲਗਾ ਕੇ ਕਾਰਵਾਈ ਕੀਤੀ ਗਈ ਸੀ। ਕੀ ਭਾਰਤ ਦਾ ਗ੍ਰਹਿ ਵਿਭਾਗ ਦੱਸ ਸਕਦਾ ਹੈ ਕਿ ਉਪਰੋਕਤ ਬੰਗਾਲ ਰੈਗੂਲੇਸ਼ਨ ਕਿਸੇ ਧਾਰਮਿਕ ਸੰਸਥਾ ਤੇ ਵੀ ਲਾਗੂ ਕੀਤਾ ਗਿਆ ਸੀ? ਇਸ ਰੈਗੂਲੇਸ਼ਨ ਦਾ ਮਨੋਰਥ ਧਾਰਮਿਕ ਹੁੰਦਾ ਸੀ ਜਾਂ ਰਾਜਨੀਤਕ ਹੁੰਦਾ ਸੀ? ਕੀ ਕਿਸੇ ਧਾਰਮਿਕ ਮੂਵਮੈਂਟ ਲਈ ਵਾਰੰਟ ਕੱਢਕੇ State Prisoner ਵਜੋਂ ਕਿਸੇ ਨੂੰ ਕੈਦ ਕੀਤਾ ਗਿਆ ਸੀ? ਨਿਸਚੇ ਹੀ ਨਹੀਂ। ਕੂਕਾ ਮੂਵਮੈਂਟ ਤੇ ਸਾਲ ੧੮੧੮ ਦਾ ਬੰਗਾਲ ਰੈਗੂਲੇਸ਼ਨ-III ਲਗਾਉਣਾ ਖੁਦ ਹੀ ਸਾਬਤ ਕਰ ਦਿੰਦਾ ਹੈ ਕਿ ਇਸ ਮੂਵਮੈਂਟ ਦਾ ਮਨੋਰਥ ਰਾਜਨੀਤਕ ਸੀ ਧਾਰਮਿਕ ਨਹੀਂ, ਜਿਵੇਂ ਕਿ ਸੁਤੰਤਰ ਭਾਰਤ ਦੀ ਸਰਕਾਰ ਲਿਖਦੀ ਹੈ ਇਸ ਲਈ ਹੈਰਾਨ ਹੋਏ ਬਿਨਾਂ ਨਹੀਂ ਰਿਹਾ ਜਾਂਦਾ ਕਿ ਜੋ ਮੂਵਮੈਂਟ ਬਦੇਸ਼ੀ ਹੁਕਮਰਾਨ ਸਰਕਾਰ ਨੂੰ ਰਾਜਨੀਤਕ ਲਗਦਾ ਸੀ, ਸਾਡੀ ਆਪਣੀ ਸਰਕਾਰ ਨੂੰ ਕੇਵਲ 'ਧਾਰਮਿਕ' ਨਜ਼ਰ ਆਉਂਦਾ ਹੈ।

***ਬਦੇਸ਼ੀ ਸਰਕਾਰ ਨੇ ਕੂਕਿਆਂ ਨੂੰ, ਕੂਕਾ ਲਹਿਰ ਨੂੰ ਰਿਵਾਰਡ ਅਰਥਾਤ ਇਨਾਮ ਦਿਤਾ ਉਹਨਾਂ ਦੇ ਹੈਡ ਕੁਆਰਟਰ ਸ੍ਰੀ ਭੈਣੀ ਸਾਹਿਬ ਦੇ ਦਰਵਾਜ਼ੇ ਮੂਹਰੇ ਇਕ ਸਥਾਈ ਪੁਲਿਸ ਚੌਕੀ ਕਾਇਮ ਕਰਕੇ, ਜੋ ਉਥੇ ਲਗਾਤਾਰ ੫੨ ਸਾਲ ਬੈਠੀ ਰਹੀ ਤਾਂ ਜੋ ਦੇਸ਼ ਦੀ ਸੁਤੰਤਰਤਾ ਦਾ ਪ੍ਰਚਾਰ ਕਰਨੋ ਰੋਕਿਆ ਜਾ ਸਕੇ। ਐਸਾ ਇਨਾਮ ਭਾਰਤ ਵਿਚ ਕਿਸੇ ਵੀ ਹੋਰ ਸੁਤੰਤਰਤਾ ਲਈ ਸੰਘਰਸ਼ ਕਰ ਰਹੇ ਲੋਕਾਂ ਨੂੰ ਨਹੀਂ ਸੀ ਦਿੱਤਾ ਗਿਆ।***

ਮੈ ਇਕ ਵਾਰੀ ਫੇਰ ਭਾਰਤ ਸਰਕਾਰ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਗੁਲਾਮੀ ਦੇ ਦੌਰ ਦੌਰਾਨ (੧੮੬੦ ਤੋਂ ੧੮੯੦ ਦੇ ਸਮੇਂ ਦੌਰਾਨ) ਦੂਸਰੀਆਂ ਰਿਆਸਤਾਂ ਵਿਚ ਕੂਕਾ ਪਲਟਨਾਂ ਖੜ੍ਹੀਆਂ ਕਰਨਾ ਧਾਰਮਿਕ ਕੰਮ ਹੁੰਦਾ ਹੈ? ਰੂਸ ਨੇਪਾਲ ਅਤੇ ਕਸ਼ਮੀਰ ਨਾਲ ਸਸ਼ਸਤ੍ਰ ਸੰਬੰਧ ਕਾਇਮ ਕਰਨਾ ਧਾਰਮਿਕ ਹੁੰਦਾ ਹੈ? ਫਰਵਰੀ ੧੮੭੨ ਦੀ ਇਕ Political A ਫਾਈਲਦਾ ਹੈਡਿੰਗ ਹੈ Establishment of Kukas in the Nepal and Cashmere Armies. ਇਸ ਦਾ ਧਰਮ ਨਾਲ ਕੀ ਸੰਬੰਧ ਹੈ? ਜਦੋਂ ਕਿ ਬਦੇਸ਼ੀ ਸਰਕਾਰ ਸਤਿਗੁਰੂ ਰਾਮ-ਸਿੰਘ ਜੀ ਦੇ ਇਸ ਪ੍ਰਯਤਨ ਬਾਰੇ ਲਿਖਦੀ ਹੈ- This attempt of Ram Singh to get a party of his followers under arms in Kashmir, also a similar move in Nepal, goes to show that he is working outside the sphere of mere Guru or religious leader.

ਇਸੇ ਤਰ੍ਹਾਂ ਨੈਪਾਲ ਵਿਚ ਕੂਕਾ ਰੈਜੀਮੈਂਟ ਖੜ੍ਹੀ ਕਰਨ ਦੇ ਨਾਮਧਾਰੀ ਲਹਿਰ ਦੇ ਯਤਨਾਂ ਬਾਰੇ ਰੈਜ਼ੀਡੈਂਟ ਨਿਪਾਲ R.C. Lawrence ਨੇ ੨੨ ਨਵੰਬਰ ੧੮੭੧ ਦੇ ਆਪਣੇ ਪੱਤਰ ਵਿਚ ਲਿਖਿਆ ਸੀ- This new sect which has so recently appeared in the Punjab already numbering about 300,000 followers, all professing implicit belief in their Guru and ready to do his bidding, whether for good or evil. ਐਸੇ ਵਿਚਾਰ ਸਨ ਭਾਰਤ ਤੇ ਹੁਕਮਰਾਨ ਸਰਕਾਰ ਦੇ ਕੂਕਾ ਅੰਦੋਲਨ ਦੇ ਚਰਿਤ੍ਰ ਬਾਰੇ। ਇਸ ਤਰ੍ਹਾਂ ਦੇ ਹੋਰ ਅਨੇਕਾਂ ਪ੍ਰਮਾਣ ਹਨ ਜਿਨ੍ਹਾਂ ਵਿਚ ਕੂਕਾ ਅੰਦੋਲਨ-ਕਾਰੀਆਂ ਦੇ ਰੂਸ ਕਸ਼ਮੀਰ ਅਤੇ ਕਾਬੁਲ ਨਾਲ ਅੰਗਰੇਜ਼ਾਂ ਖਿਲਾਫ਼ ਗਠਜੋੜ ਕੀਤੇ ਜਾਣਾ ਸਿੱਧ ਹੁੰਦਾ ਹੈ। ਇਹ ਸਾਰੇ ਯਤਨ ਬਦੇਸ਼ੀ ਸਰਕਾਰ ਨੂੰ ਦੇਸ਼ ਤੋਂ ਬਾਹਰ ਕੱਢਣ ਲਈ ਹੀ ਸਨ, ਧਾਰਮਿਕਤਾ ਦਾ ਇਹਨਾਂ ਨਾਲ ਕੋਈ ਵਾਸਤਾ ਨਹੀਂ ਸੀ ਜਿਸ ਤਰ੍ਹਾਂ ਸਾਡੀ ਆਪਣੀ (ਆਜ਼ਾਦ ਭਾਰਤ ਦੀ) ਸਰਕਾਰ ਦਾ ਨਜ਼ਰੀਆ ਦਰਸਾਉਂਦਾ ਹੈ। ਹੋਰ ਵਧੇਰੇ ਪ੍ਰਮਾਣ ਨਾ ਦਿੰਦਿਆਂ ਹੋਇਆਂ ਅਸੀ ਦੋ ਕੁ ਸਰਕਾਰੀ ਦਸਤਾਵੇਜ਼ਾਂ ਦੇ ਪ੍ਰਮਾਣ ਦੇ ਕੇ ਅਗਲੀ ਗੱਲ ਕਰਾਂਗੇ।

ਤੀਹ ਹਜ਼ਾਰ

ਅੰਬਾਲੇ ਦਾ ਕਮਿਸ਼ਨਰ ਮੈਕਨਬ ੪ ਨਵੰਬਰ ੧੮੭੧ ਨੂੰ ਸਰਕਾਰ ਨੂੰ ਲਿਖੀ ਇਕ ਰਿਪੋਰਟ ਵਿਚ ਜ਼ਿਕਰ ਕਰਦਾ ਹੈ- 'I think the natural deduction from the above is that the movement has become a political and not a purely religious movement.' ਇਸ ਰਿਪੋਰਟ ਦੇ ਸ਼ੁਰੂ ਵਿਚ ਕਮਿਸ਼ਨਰ ਮੈਕਨਬ ਨੇ ਲਿਖਿਆ ਸੀ- A persual of that correspondence and a consideration of the grounds on which it was formed, confirm my own view that, whatever may have been the intentions of the leaders of the sect at the beginning, its tendency is distinctly political.' ਥੋੜ੍ਹਾ ਜਿਹਾ ਅੱਗੇ ਇਸੇ ਰਿਪੋਰਟ ਵਿਚ ਗੱਲ ਬਿਲਕੁਲ ਹੀ ਸਪਸ਼ਟ ਕਰਦਿਆਂ ਕਮਿਸ਼ਨਰ ਨੇ ਲਿਖਿਆ- 'The political case against Ram Singh stands thus-He is the actual as well as nominal leader of a sect which in its nature, as a revival of the Khalsa, is antagonistic to the British power.

ਪਾਠਕ ਉਪਰੋਕਤ ਰਿਪੋਰਟਾਂ ਨੂੰ ਗੌਰ ਨਾਲ ਪੜ੍ਹਨ। ਇਹਨਾਂ ਵਿਚ ਉਸ ਸਮੇਂ ਦੀ ਅੰਗਰੇਜ਼ ਸਰਕਾਰ ਸਪਸ਼ਟ ਰੂਪ

ਵਿਚ ਕੂਕਾ ਅੰਦੋਲਨ ਨੂੰ ਰਾਜਨੀਤਕ ਮੰਨਦੀ ਹੈ ਆਪਣੀ ਸਰਕਾਰ, ਸੁਤੰਤਰ ਭਾਰਤ ਦੀ ਸਰਕਾਰ ਨੂੰ ਇਹ ਸਭ ਕੇਵਲ ਧਾਰਮਿਕ ਹੀ ਨਜ਼ਰ ਆਉਂਦਾ ਹੈ। ਅੰਬਾਲੇ ਦਾ ਕਮਿਸ਼ਨਰ ਮੈਕਨਬ, ਜਿਸਦਾ ਕੂਕਾ ਮੂਵਮੈਂਟ ਨਾਲ ਲਗਾਤਾਰ ਅਤੇ ਸਿੱਧਾ ਵਾਸਤਾ ਪਿਆ ਰਿਹਾ ਸੀ, ਉਹ ਵੀ ਇਸ ਅੰਦੋਲਨ ਨੂੰ ਰਾਜਨੀਤਕ ਮੰਨਦਾ ਹੋਇਆ ਇਸਨੂੰ ਆਪਣੀ ਸਰਕਾਰ ਦਾ ਵਿਰੋਧੀ Antagonistic to the British Power ਲਿਖਦਾ ਹੈ। ਕੂਕਾ ਅੰਦੋਲਨ ਦੇ ਰਾਜਨੀਤਕ ਹੋਣ ਦਾ ਇਸ ਤੋਂ ਵੱਡਾ ਹੋਰ ਪ੍ਰਮਾਣ ਕੀ ਹੋ ਸਕਦਾ ਹੈ?

ਜਨਵਰੀ ੧੮੭੨ ਵਿਚ ਮਲੇਰਕੋਟਲੇ ਦੀ ਘਟਨਾ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਸਾਲ ੧੮੧੮ ਦੇ ਬੰਗਾਲ ਰੈਗੂਲੇਸ਼ਨ III ਅਧੀਨ ਵਾਰੰਟ ਜਾਰੀ ਕਰਕੇ ਭੇਜ ਦਿਤਾ ਗਿਆ ਸੀ। ਪੰਜਾਬ ਵਿਚ ਸਾਰੇ ਕੂਕਿਆਂ ਤੇ ਕਈ ਤਰ੍ਹਾਂ ਦੀਆਂ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਸਨ ਅਤੇ ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਇਕ ਪੁਲਿਸ ਚੌਕੀ ਕੂਕਾ ਅੰਦੋਲਨ ਦੇ ਪ੍ਰਚਾਰ ਨੂੰ ਰੋਕਣ ਲਈ ਬਿਠਾ ਦਿਤੀ ਗਈ ਸੀ ਜੋ ਲਗਾਤਾਰ ੫੨ ਸਾਲ ਬੈਠੀ ਰਹੀ। ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਵਿਚ ਹੋਰ ਕੋਈ ਅੰਦੋਲਨਕਾਰੀ ਹੈਡ ਕੁਆਰਟਰ ਐਸਾ ਨਹੀ ਰਿਹਾ ਹੈ ਜਿਥੇ ਪੁਲਿਸ ਚੌਕੀ ਇਸ ਤਰ੍ਹਾਂ ਨਾਲ ਬਿਠਾਈ ਗਈ ਹੋਵੇ। ਕੀ ਭਾਰਤ ਸਰਕਾਰ ਐਸਾ ਕੋਈ ਹੋਰ ਉਦਾਹਰਣ ਦੇ ਸਕਦੀ ਹੈ ਪੁਲਿਸ ਗਾਰਦ ਤਾਇਨਾਤ ਕਰਨ ਦਾ? ਕੀ ਇਹ ਪੁਲਿਸ ਗਾਰਦ ਧਾਰਮਿਕ ਵਿਚਾਰਧਾਰਾ ਲਈ ਬਿਠਾਈ ਗਈ ਸੀ? ਨਿਸਚੇ ਹੀ ਨਹੀ। ਕੂਕਾ ਅੰਦੋਲਨ ਬਦੇਸ਼ੀ ਹਕੂਮਤ ਨੂੰ ਦੇਸ਼ ਤੋਂ ਬਾਹਰ ਕੱਢ ਕੇ ਸੁਦੇਸ਼ੀ ਰਾਜ ਕਾਇਮ ਕਰਨਾ ਚਾਹੁੰਦਾ ਸੀ ਜਿਸ ਬਾਰੇ ਦਸਤਾਵੇਜ਼ਾਂ ਵਿਚ ਅਨੇਕਾਂ ਥਾਈਂ ਜ਼ਿਕਰ ਆਉਂਦਾ ਹੈ। ਕੂਕਾ ਅੰਦੋਲਨ ਦੇ ਪ੍ਰਚਾਰਕਾਂ ਬਾਰੇ ਪੜਤਾਲੀਆ ਕਮੇਟੀ ਦੀ ਜੋ ਫਾਈਲ ਗਵਰਨਰ ਜਨਰਲ ਵੱਲ ਭੇਜੀ ਗਈ ਸੀ ਉਸਦੇ ਪੈਰਾ ੧੭ ਵਿਚ ੨੨ ਜੁਲਾਈ ੧੮੭੨ ਨੂੰ ਸਕੱਤਰ ਨੇ ਦਰਜ ਕੀਤਾ ਸੀ-

'The character of the language attributed to the various persons does not vary very materially. It is to the effect that the British Raj will soon be suppressed in favour of a Kooka or Khalsa Raj, and that Kookas will then receive rewards.'

ਬਦੇਸ਼ੀ ਸਰਕਾਰ ਨੇ ਕੂਕਿਆਂ ਨੂੰ, ਕੂਕਾ ਲਹਿਰ ਨੂੰ ਰਿਵਾਰਡ ਅਰਥਾਤ ਇਨਾਮ ਦਿਤਾ ਉਹਨਾਂ ਦੇ ਹੈਡ ਕੁਆਰਟਰ ਸ੍ਰੀ ਭੈਣੀ ਸਾਹਿਬ ਦੇ ਦਰਵਾਜੇ ਮੂਹਰੇ ਇਕ ਸਥਾਈ ਪੁਲਿਸ ਚੌਕੀ ਕਾਇਮ ਕਰਕੇ, ਜੋ ਉਥੇ ਲਗਾਤਾਰ ੫੨ ਸਾਲ ਬੈਠੀ ਰਹੀ ਤਾਂ ਜੋ ਦੇਸ਼ ਦੀ ਸੁਤੰਤਰਤਾ ਦਾ ਪ੍ਰਚਾਰ ਕਰਨੋ ਰੋਕਿਆ ਜਾ ਸਕੇ। ਐਸਾ ਇਨਾਮ ਭਾਰਤ ਵਿਚ ਕਿਸੇ ਵੀ ਹੋਰ ਸੁਤੰਤਰਤਾ ਲਈ ਸੰਘਰਸ਼ ਕਰ ਰਹੇ ਲੋਕਾਂ ਨੂੰ ਨਹੀ ਸੀ ਦਿੱਤਾ ਗਿਆ। ਲੇਕਿਨ ਇਹ ਤੱਥ ਸਾਡੀ ਸੁਤੰਤਰ ਸਰਕਾਰ ਨੂੰ ਸ਼ਾਇਦ ਨਜ਼ਰ ਨਹੀ ਆਉਂਦੇ ਅਤੇ ਉਹ ਕੂਕਾ ਅੰਦੋਲਨ ਨੂੰ ਧਾਰਮਿਕ ਹੀ ਜਾਣਦੀ ਹੈ। ਭਲਾ ਇਹਨਾਂ ਤੋਂ ਕੋਈ ਪੁੱਛੇ ਕਿ ਧਾਰਮਿਕ ਲਹਿਰਾਂ ਤੇ ਇਸ ਤਰ੍ਹਾਂ ਦੀ ਪਾਬੰਦੀ ਦੀ ਲੋੜ ਹੁੰਦੀ ਹੈ?

ਅੰਗਰੇਜ਼ਾਂ ਨੇ ਆਪਣੇ ਭਾਰਤੀ ਸਾਮਰਾਜ ਲਈ ਖ਼ਤਰਾ ਸਮਝਦਿਆਂ ਹੋਇਆਂ ਕੂਕਾ ਅੰਦੋਲਨ ਦੇ ਪ੍ਰਚਾਰ ਨੂੰ ਰੋਕਣ ਲਈ ਜਿਸ ਤਰ੍ਹਾਂ ਸਥਾਈ ਪੁਲਿਸ ਚੌਕੀ ਪੰਜਾਹ ਸਾਲ ਤੋਂ ਉਪਰ ਸਮਾਂ ਕੂਕਾ ਹੈਡ ਕੁਆਰਟਰ ਦੇ ਦਰਵਾਜੇ ਅਗੇ ਬਿਠਾਈ ਰੱਖੀ ਸੀ, ਭਾਰਤ ਦੇ ਸੁਤੰਤਰਤਾ ਦੇ ਇਤਿਹਾਸ ਵਿਚ ਕੇਵਲ ਇਹ ਇਕ ਹੀ ਮਿਸਾਲ ਹੈ ਜਿਸ ਨੂੰ ਸੁਨਹਿਰੇ ਅੱਖਰਾਂ ਵਿਚ ਦਰਜ ਕੀਤਾ ਜਾਣਾ ਚਾਹੀਦਾ ਹੈ। ਬਦੇਸ਼ੀ ਹਾਕਮ ਸਮਝ ਗਏ ਸਨ ਕਿ ਕੂਕੇ ਉਹਨਾਂ ਦੇ ਸਾਮਰਾਜ ਪ੍ਰਤੀ ਵਫ਼ਾਦਾਰ ਨਹੀ ਹੋ ਸਕਦੇ। ਇਕ ਹੋਰ ਸਰਟੀਫਿਕੇਟ ਦਿਤਾ ਇਹਨਾਂ ਹਾਕਮਾਂ ਨੇ ਕੂਕਿਆਂ ਨੂੰ, ਜੋ ਹੋਰ ਕਿਸੇ ਵੀ ਸੁਤੰਤਰਤਾ ਲਹਿਰ ਨੂੰ ਨਹੀ ਮਿਲਿਆ। ੧੮੮੯ ਵਿਚ ਹੀ ਉਸ ਸਮੇਂ ਦੀ ਸਰਕਾਰ ਨੇ ਲੁਧਿਆਣਾ ਗਜ਼ਟੀਅਰ ਵਿਚ ਲਿਖ ਦਿਤਾ ਸੀ ਕਿ ਸਚਾਈ ਇਹ ਹੈ ਕਿ ਕੂਕੇ ਬ੍ਰਿਟਿਸ਼ ਸਰਕਾਰ ਦੇ (ਬ੍ਰਿਟਿਸ਼ ਸਾਮਰਾਜ ਦੇ ਲੇਖਕ) ਵਫ਼ਾਦਾਰ ਨਹੀਂ ਹੋ ਸਕਦੇ (The truth is that it is not possible for a Kuka to be a loyal subject of the British Government).

ਉਪਰੋਕਤ ਸਾਰੇ ਪ੍ਰਮਾਣ ਵਿਲੱਖਣ ਹਨ ਜੋ ਸਪਸ਼ਟ ਕਰਦੇ ਹਨ ਕਿ ਕੂਕਾ ਅੰਦੋਲਨ ਰਾਜਨੀਤਕ ਸੀ ਅਤੇ ਇਸ ਦਾ ਮਨੋਰਥ ਆਪਣੀ ਮਾਤ ਭੂਮੀ ਨੂੰ ਬਦੇਸ਼ੀ ਹਾਕਮਾਂ ਤੋਂ ਸੁਤੰਤਰ ਕਰਵਾਉਣਾ ਸੀ। ਹੁਣ ਭਾਵੇਂ ਭਾਰਤ ਸਰਕਾਰ ਅਗਿਆਨਤਾ ਵਸ ਕੁਝ ਵੀ ਕਹੇ ਪਰ ਉਹਨਾਂ ਦੇ ਉਘੇ ਨੇਤਾ ਜਦੋਂ ਦੇਸ ਨੂੰ ਆਜ਼ਾਦ ਕਰਵਾਉਣ ਵਿਚ ਜੁਟੇ ਹੋਏ ਸਨ ਉਨਾਂ ਦੇ ਕੂਕਾ ਅੰਦੋਲਨ ਅਤੇ ਇਸ ਨੂੰ ਚਲਾਉਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਵਿਚਾਰ ਕੀ ਸਨ, ਇਹ ਜਾਣ ਲੈਣਾ ਵੀ ਉਚਿਤ ਹੋਵੇਗਾ।

ਸਾਲ ੧੯੩੮ ਈ. (੨੨ ਮਾਘ ੧੯੯੪ ਬਿਕਰਮੀ) ਦੇ ਬਸੰਤ ਨੰਬਰ ਪੰਨਾ ੨ ਤੇ ਉਸ ਸਮੇਂ ਪੰਡਿਤ ਜਵਾਹਰ ਲਾਲ ਨਹਿਰੂ ਦਾ ਉਚੇਚਾ ਸੰਦੇਸ਼ ਛਪਿਆ ਹੋਇਆ ਸੀ ਜਿਸ ਵਿਚ ਨਹਿਰੂ ਜੀ ਨੇ ਲਿਖਿਆ ਸੀ-'ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰ-ਭੂਮੀ ਨੂੰ ਸੁਤੰਤਰਤਾ ਦਿਵਾਣ ਲਈ, ਅਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਾਲੀ ਪਰੀਸ਼੍ਰਮ ਕੀਤਾ ਸੀ, ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ। ...ਮੈਨੂੰ ਵਿਸ਼ਵਾਸ ਹੈ ਕਿ ਜੇਕਰ ਸਿਖ ਮਾਤ੍ਰ ਉਸ ਮਾਰਗ ਉਤੇ, ਜੋ ਆਪਨੇ ਵਿਖਾਇਆ ਸੀ, ਚਲ ਪਵੇ ਤਾਂ ਹਿੰਦੁਸਤਾਨ ਦੇ ਸੁਤੰਤ੍ਰਤਾ ਯੁਧ ਵਿਚ ਬੇਹੱਦ ਸਰਗਰਮੀ ਪੈਦਾ ਹੋ ਜਾਵੇ... ਦੇਸ਼ ਦੀਆਂ ਜੰਜੀਰਾਂ ਬਹੁਤ ਛੇਤੀ ਟੁੱਟ ਜਾਣ।' ਸ੍ਰੀ ਨਹਿਰੂ ਜੀ ਨੇ ੧੯੩੮ ਈ. ਵਿਚ ਕਿਹਾ ਸੀ, 'ਮਹਾਨਤਾ ਤੋਂ ਕੋਈ ਹਿੰਦੁਸਤਾਨੀ ਵੀ ਇਨਕਾਰ ਨਹੀ ਕਰ ਸਕਦਾ' ਪਰ ਸੁਤੰਤਰਤਾ ਪ੍ਰਾਪਤੀ ਬਾਅਦ 'ਇਨਕਾਰ' ਹੋ ਹੀ ਗਿਆ। ਕੂਕਾ ਅੰਦੋਲਨ ਦੇ ਉਸ ਮਹਾਨ ਗੌਰਵਸ਼ਾਲੀ ਪਰੀਸ਼੍ਰਮ ਨੂੰ ਧਾਰਮਿਕ ਕਹਿ ਕੇ ਨਹਿਰੂ ਜੀ ਦੇ ਕਥਨ ਨੂੰ ਰੱਦ ਕਰ ਦਿਤਾ। ਕਾਸ਼ ! ਇਸ ਤਰ੍ਹਾਂ ਨਾ ਹੁੰਦਾ।

੧੯੩੯ ਈ. (੧੨ ਮਾਘ ੧੯੯੫ ਬਿਕਰਮੀ) ਦੇ ਬਸੰਤ ਨੰਬਰ ਦੇ ਪੰਨਾ ੧੭ ਤੇ ਸੁਭਾਸ਼ ਚੰਦਰ ਬੋਸ ਨੇ ਆਪਣੇ ਸੰਦੇਸ਼ ਵਿਚ ਲਿਖਿਆ ''ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ

*ਕੂਕਿਆਂ ਵਿਰੁੱਧ ਸਖਤ ਕਾਰਵਾਈ ਦਾ ਜ਼ਿਕਰ ਕਰਨ ਵਾਲੇ ਅਫਸਰ ਕਾਵਨ ਨੇ ਅਗਲੇ ਹੀ ਦਿਨ ਅਰਥਾਤ ੧੭ ਜਨਵਰੀ ਨੂੰ ਬਿਨਾਂ ਕੋਈ ਦਲੀਲ ਸੁਣਿਆਂ, ਬਿਨਾਂ ਮੁਕੱਦਮਾ ਚਲਾਇਆਂ ੪੯ ਕੂਕਿਆਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤਾ ਅਤੇ ਇਕ ਬੱਚੇ ਨੂੰ ਤਲਵਾਰ ਨਾਲ ਮਰਵਾ ਦਿਤਾ। ਆਪਣੇ ਸਾਮਰਾਜ ਵਿਰੁੱਧ ਬਗਾਵਤ ਦਾ ਐਨਾ ਡਰ ਪੈ ਗਿਆ ਸੀ ਇਹਨਾਂ ਗੋਰੇ ਅਫਸਰਾਂ ਨੂੰ ਕਿ ਉਹ ਡਰ ਦੇ ਮਾਹੌਲ ਵਿਚ ਇਹ ਵੀ ਭੁੱਲ ਗਿਆ ਸੀ ਕਿ ਉਸਨੂੰ ਮੌਤ ਦੀ ਸਜ਼ਾ ਦੇਣ ਦਾ ਤਾਂ ਅਧਿਕਾਰ ਹੀ ਨਹੀਂ ਸੀ। ਆਪਣੀ ਗਲਤ ਕਾਰਵਾਈ ਨੂੰ ਜਾਇਜ਼ ਦਸਦਾ ਹੋਇਆ ਇਹੀ ਅਫਸਰ ੧੭ ਜਨਵਰੀ ਦੇ ਪੱਤਰ ਵਿਚ ਲਿਖਦਾ ਹੈ-ਇਹ ਲੋਗ ਸਾਧਾਰਨ ਅਪਰਾਧੀ ਨਹੀਂ ਹਨ, ਇਹ ਬਗਾਵਤੀ ਹਨ (These men are not ordinary criminals. They are rebels)*

ਕੀਤੀਆਂ ਹਨ, ਉਹਨਾਂ ਦਾ ਦੇਸ਼ ਨੂੰ ਸਦਾ ਮਾਣ ਰਹੇਗਾ।.... ਪੌਣੀ ਸਦੀ ਤੋਂ ਸ਼ਾਂਤਮਈ ਅਸਹਿਯੋਗ ਅੰਦੋਲਨ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਹੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ ਦੇ ਅਗੇ ਅਗੇ ਚਲਦੇ ਦਿਸਣ ਤੇ ਦੂਸਰੇ ਦੇਸ਼ ਵਾਸੀਆਂ ਨੂੰ ਵੀ ਕੁਰਬਾਨੀ ਲਈ ਉਤਸਾਹਿਤ ਕਰਨ।"

ਉਪਰੋਕਤ ਵਿਚਾਰ ਹੀ ਕਾਫੀ ਹਨ ਚੋਟੀ ਦੇ ਦੋ ਨੇਤਾਵਾਂ ਦੇ ਕੂਕਾ ਅੰਦੋਲਨ ਦੇ ਰਾਜਨੀਤਕ ਹੋਣ ਦੇ ਪ੍ਰਮਾਣਾਂ ਬਾਰੇ। ਇਹ ਕੈਸੀ ਵਿਡੰਬਨਾ ਹੈ, ਅਸਚਰਜ ਹੈ ਕਿ ਸੁਤੰਤਰ ਸਰਕਾਰ ਦਾ ਨਜ਼ਰੀਆ ਹੀ ਕੁਝ ਹੋਰ ਹੋ ਗਿਆ ਹੈ। ਆਪਣੀਆਂ ਗੱਲਾਂ ਕੀਤੀਆਂ ਹੋਈਆਂ ਵਿਸਾਰੀ ਜਾਂਦੇ ਹਨ। ਸੁਤੰਤਰਤਾ ਪ੍ਰਾਪਤੀ ਬਾਅਦ ਦੇਸ਼ ਦੀ ਸੁਤੰਤਰਤਾ ਬਾਰੇ ਲਿਖਣ ਲਈ ਜਿਨ੍ਹਾਂ ਜਿਨ੍ਹਾਂ ਅੰਦੋਲਨਾਂ ਬਾਰੇ ਸਰਕਾਰ ਨੇ ਉਚੇਚਾ ਲਿਖਵਾਇਆ ਸੀ, ਕੂਕਾ ਅੰਦੋਲਨ ਵੀ ਉਹਨਾਂ ਵਿਚੋਂ ਇਕ ਸੀ। ਇਸੇ ਤਰ੍ਹਾਂ ਕਾਂਗਰਸ ਨੇ ਆਪਣੀ ਸਥਾਪਨਾ ਦੇ ੧੦੦ ਸਾਲਾਂ ਬਾਰੇ ਇਤਿਹਾਸ ਲਿਖਵਾਇਆ ਸੀ Indian Council of Historical Research ਦੇ Dr. P. N. Chopra ਪਾਸੋਂ, ਉਸ ਵਿਚ ਵੀ ਕੂਕਾ ਅੰਦੋਲਨ ਦੇ ਰਾਜਸੀ ਪੱਖ ਦਾ ਜ਼ਿਕਰ ਆਇਆ ਹੈ। ਪਰ ਕੇਂਦਰ ਦੀ ਕੈਬਨਿਟ ਨੇ ਪੈਨਸ਼ਨ ਸਕੀਮ ਬਾਰੇ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਹੇਠ ਬਣੀ ਸਬ-ਕਮੇਟੀ ਦੀ ਉਸ ਰਿਪੋਰਟ ਨੂੰ ਰੱਦ ਕਰਕੇ, ਜਿਸ ਵਿਚ ਕੂਕਾ ਅੰਦੋਲਨ ਨੂੰ ਰਾਜਨੀਤਕ ਲਹਿਰਾਂ ਵਿਚ ਸ਼ਾਮਲ ਕਰਨ ਦੀ ਸਿਫਾਰਸ਼ ਕੀਤੀ ਗਈ ਸੀ, ਧਾਰਮਿਕ ਕਹਿ ਕੇ ਦੇਸ਼ ਦੀ ਸੁਤੰਤਰਤਾ ਲਈ ਕੰਮ ਕਰਨ ਵਾਲਿਆਂ ਦਾ ਅਪਮਾਨ ਕੀਤਾ ਹੈ। ਇਸ ਨਜ਼ਰੀਏ ਨੂੰ ਜਿੰਨੀ ਛੇਤੀ ਹੋ ਸਕੇ ਸੁਧਾਰ ਲਿਆ ਜਾਣਾ ਚਾਹੀਦਾ ਹੈ।

ਕੂਕਾ ਅੰਦੋਲਨ ਅਤੇ ਇਸ ਨੂੰ ਚਲਾਉਣ ਵਾਲੇ ਯੁਗ ਪੁਰਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੰਜਾਬ ਸਰਕਾਰ ਦੀ ਨਜ਼ਰ ਅਪਰੈਲ ੧੮੬੩ ਈ. ਵਿਚ ਪਹਿਲੀ ਵਾਰੀ ਪਈ ਸੀ। ਭਾਵੇਂ ਇਹ ਲਹਿਰ ੧੨ ਅਪਰੈਲ ੧੮੫੭ ਈ. ਨੂੰ ਵਸਾਖੀ ਵਾਲੇ ਦਿਨ ਹੀ ਗੁਰੂ ਜੀ ਨੇ ਸ਼ੁਰੂ ਕਰ ਦਿਤੀ ਸੀ ਪਰ ਇਸ ਲਹਿਰ ਬਾਰੇ ਸਰਕਾਰ ਨੂੰ ਪਹਿਲੀ ਰਿਪੋਰਟ ੫ ਅਪ੍ਰੈਲ ੧੮੬੩ ਈ. ਨੂੰ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਵਲੋਂ ਮਿਲੀ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਲੁਧਿਆਣੇ ਦਾ ਵੱਡੀ ਉਮਰ ਦਾ ਵਿਅਕਤੀ ਉਸ ਇਲਾਕੇ ਵਿਚ ਵਿਚਰ ਰਿਹਾ ਹੈ ਜੋ ਕਿਸੇ ਦੀ ਈਨ ਨਹੀਂ ਮੰਨਦਾ। ਇਸ ਰਿਪੋਰਟ ਨੂੰ ਡਿਪਟੀ ਕਮਿਸ਼ਨਰ ਸਿਆਲਕੋਟ, ਮੈਕਨਬ ਨੇ ਅਸਾਧਾਰਨ (Unusual nature) ਦੱਸਿਆ ਅਤੇ ਇਸਦੇ ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਤੇ ਲਗਾਤਾਰ ਨਜ਼ਰ ਰੱਖੀ ਜਾਣ ਲਗ ਪਈ। ਗੁਪਤਚਰਾਂ ਨੂੰ ਸਰਕਾਰ ਨੇ ਗੁਰੂ ਜੀ ਦੇ ਅਸਲੀ ਮਨੋਰਥ ਦੀ ਜਾਣਕਾਰੀ ਹਾਸਲ ਕਰਨ ਲਈ ਲਗਾ ਦਿਤਾ। ੭ ਜੂਨ ਦੀ ਰਿਪੋਰਟ ਵਿਚ ਦਰਜ ਹੈ ਕਿ ੪ ਜੂਨ ਨੂੰ ਪਿੰਡ ਖੋਟੇ ਦੇ ਚੌਕੀਦਾਰ ਨੇ ਰਿਪੋਰਟ ਕੀਤੀ ਕਿ ਗੁਰੂ ਰਾਮ ਸਿੰਘ ਉਸ ਇਲਾਕੇ ਵਿਚ ਕੁਝ ਦਿਨਾਂ ਤੋਂ ਵਿਚਰ ਰਿਹਾ ਹੈ ਅਤੇ ਉਹ ਸਰਕਾਰ ਵਿਰੁਧ ਪ੍ਰਚਾਰ ਕਰਦਾ ਹੈ ਅਤੇ ਕਹਿੰਦਾ ਹੈ ਛੇਤੀ ਹੀ ਸਾਰਾ ਮੁਲਕ ਉਸ ਦਾ ਹੋ ਜਾਵੇਗਾ (They talked sedition, said the country would soon be theirs, and they would speedily have 1,25000 armed men to back) ਐਸੀਆਂ ਖਬਰਾਂ ਦੀ ਤੁਰੰਤ ਪੜਤਾਲ ਕਰਵਾਈ ਜਾਣ ਤੇ ਖਬਰਾਂ ਸੱਚ ਨਿਕਲੀਆਂ। ਇਸ ਦੇ ਨਤੀਜੇ ਵਜੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਉਹਨਾਂ ਦੇ ਘਰ, ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿਤਾ ਗਿਆ ਜੋ ਲਗਾਤਾਰ ਚਾਰ ਸਾਲ ਜਾਰੀ ਰਿਹਾ।

ਇਥੇ ਸੋਚਣ ਵਾਲੀ ਗਲ ਇਹ ਹੈ ਕਿ ਅਗਰ ਸਤਿਗੁਰੂ ਜੀ ਦਾ ਚਲਾਇਆ ਹੋਇਆ ਕੂਕਾ ਅੰਦੋਲਨ ਧਾਰਮਿਕ ਹੁੰਦਾ (ਜਿਸ ਤਰ੍ਹਾਂ ਸਾਡੀ ਸਰਕਾਰ ਦਾ ਵਿਚਾਰ ਹੈ) ਤਾਂ ਬਦੇਸ਼ੀ ਸਰਕਾਰ ਨੂੰ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਉਹਨਾਂ ਨੂੰ ਲਗਾਤਾਰ ਚਾਰ ਸਾਲ ਨਜ਼ਰਬੰਦ ਰੱਖਣ ਦੀ ਕਿਉਂ ਲੋੜ ਪੈ ਗਈ ਸੀ? ਧਾਰਮਿਕ ਵਿਚਾਰਧਾਰਾ ਵਾਲੀ ਲਹਿਰ ਦੇ ਬਾਰੇ ਤਾਂ ਇਸ ਤਰ੍ਹਾਂ ਦਾ ਰਵੱਈਆ ਹੋ ਹੀ ਨਹੀਂ ਸਕਦਾ। ਇਸ ਲਈ ਗੱਲ ਸ਼ੁਰੂ ਤੋਂ ਹੀ ਸਾਫ ਸੀ ਕਿ ਕੂਕਾ ਅੰਦੋਲਨ ਬਦੇਸ਼ੀ ਸਰਕਾਰ ਦੇ ਵਿਰੁੱਧ ਸੁਤੰਤਰਤਾ ਦੀ ਭਾਵਨਾ ਪੈਦਾ ਕਰਨ ਵਾਲਾ ਜਨ ਅੰਦੋਲਨ ਸੀ ਅਤੇ ਇਸ ਦੇ ਪ੍ਰਚਾਰ ਨੂੰ ਉਹ ਰੋਕਣਾ ਚਾਹੁੰਦੇ ਸਨ। ਇਸ ਲਈ ਪੰਜਾਬ ਦੇ ਡਿਪਟੀ ਇੰਸਪੈਕਟਰ ਜਨਰਲ ਨੇ ੯ ਜੂਨ ੧੮੬੩ ਦੀ ਆਪਣੀ ਰਿਪੋਰਟ ਵਿਚ ਸਪਸ਼ਟ ਕਰਕੇ ਲਿਖਿਆ ਸੀ - The preaching of Ram Singh is Just now creating a good deal of sensation in the Punjab. ਅਤੇ ਬਟਾਲੇ ਦੇ ਨੇਟਿਵ ਅਸਿਸਟੈਂਟ ਕਮਿਸ਼ਨਰ ਅਨੁਸਾਰ- He is dangerous and should be arrested. ੮ ਜੂਨ ੧੮੬੩ ਈ. ਨੂੰ ਆਪਣੇ ਗੁਪਤਚਰਾਂ ਦੇ ਹਵਾਲੇ ਨਾਲ ਜਲੰਧਰ ਦਾ ਡਿਪਟੀ ਕਮਿਸ਼ਨਰ ਸਰਕਾਰ ਨੂੰ ਲਿਖਦਾ ਹੈ- 'Ram Singh wishes their rule back again.' ਇਹਨਾਂ ਹੀ ਦਿਨਾਂ ਵਿਚ ਪੰਜਾਬ ਸਰਕਾਰ ਦਾ ਆਫੀਸ਼ੇਟਿੰਗ ਸਕੱਤਰ ਆਪਣੇ ਮੈਮੋ ਵਿਚ ਲਿਖਦਾ ਹੈ ਕਿ (ਸਤਿਗੁਰੂ) ਰਾਮ ਸਿੰਘ ਦੇ ਪ੍ਰਚਾਰਕ ਸਰਕਾਰ

ਵਿਰੁਧ ਪ੍ਰਚਾਰ ਕਰਦੇ ਹਨ ਅਤੇ ਲੋਕਾਂ ਵਿਚ ਉਹ ਆਪਣੇ ਆਪ ਨੂੰ ਹੋਣ ਵਾਲਾ ਸ਼ਾਸਕ ਦਸਦਾ ਹੈ ਜੋ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕੱਢ ਦੇਵੇਗਾ (Some of Ram Singh's followers have been reported as speaking seditious words, and there is undoubtedly an impression abroad that he is setting himself as a future king, who is to drive the British out of the Punjab).

ਉਪਰੋਕਤ ਸਾਰੀਆਂ ਸੂਚਨਾਵਾਂ ਜੋ ਪੰਜਾਬ ਸਰਕਾਰ ਪਾਸ ਭੇਜੀਆਂ ਗਈਆਂ ਸਨ, ਜੂਨ ੧੮੬੩ ਤੱਕ ਦੀਆਂ ਸਨ। ਇਥੇ ਇਹ ਯਾਦ ਰੱਖਣ ਵਾਲੀ ਗਲ ਹੈ ਕਿ ਸਰਕਾਰ ਨੂੰ ਪਹਿਲੀ ਖਬਰ ਅਪਰੈਲ ੧੮੬੩ ਨੂੰ ਮਿਲਦੀ ਹੈ ਕੂਕਾ ਅੰਦੋਲਨ ਬਾਰੇ ਅਤੇ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਉਪਰ ਦੱਸੇ ਹਾਲਾਤ ਸਰਕਾਰ ਪਾਸ ਪੁਜ ਜਾਂਦੇ ਹਨ ਅਤੇ ਸਤਿਗੁਰੂ ਰਾਮ ਸਿੰਘ ਜੀ ਤੇ ਨਜ਼ਰਬੰਦੀ ਵੀ ਸ਼ੁਰੂ ਹੋ ਜਾਂਦੀ ਹੈ। ਇਸ ਤੋਂ ਕੂਕਾ ਅੰਦੋਲਨ ਦੇ ਰਾਜਨੀਤਕ ਹੋਣ ਦਾ ਸਪਸ਼ਟ ਪਤਾ ਲਗਦਾ ਹੈ।

ਇਥੇ ਹੀ ਬਸ ਨਹੀਂ, ੧੮੬੬ ਸਾਲ ਆਉਦਿਆਂ ਹਾਲਾਤ ਦੀ ਗੰਭੀਰਤਾ ਹੋਰ ਵਧ ਜਾਂਦੀ ਹੈ ਅਤੇ ਨਾਲ ਹੀ ਪੰਜਾਬ ਸਰਕਾਰ ਦੀ ਚਿੰਤਾ ਵੀ। ਅੰਬਾਲੇ ਦੇ ਕਮਿਸ਼ਨਰ R. G. Taylor ਨੇ ਪੰਜਾਬ ਸਰਕਾਰ ਨੂੰ ੧੧ ਸਤੰਬਰ ੧੮੬੬ ਦੇ ਮੈਮੋਰੈਂਡਮ ਵਿਚ ਸੰਭਾਵਿਤ ਖਤਰੇ ਬਾਰੇ ਦੱਸਦਿਆਂ ਜੋ ਲਿਖਿਆ ਸੀ ਉਸ ਦੇ ਖਾਸ-ਖਾਸ ਅੰਸ਼ ਗੌਰ ਕਰਨ ਲਈ ਪੇਸ਼ ਹਨ–

'The result has been the same throughout, namely, that the opinion of one and all has been that the sect is a mischievious one, and that its existence and especially its rapid increase threatens disturbance sooner or later.'

It is my thorough belief that those lads mean war sooner or later, and I strongly recommend my Government to be before hand with them.'

'Ludhiana fort be occupied with safe troops at this juncture : it is an important little fortress, and sits on the head of the headquarters of Kukaism.'

'The impression I get from the whole is that the new Gooroo has no genuine religious sentiments. The whole drift of his reformation being apparently to consolidate the power of Sikhism with view to political ends.'

'Ram Singh may have commenced as a mild religious reformer on the fashion of Nanak, but his stirring Lieutenants are hurrying him into a more near imitation of the warlike Gooroo Gobind.'

ਟੇਲਰ ਨੇ ਲਿਖਿਆ ਸੀ ਕਿ ਇਸ ਪੰਥ ਦੇ ਵਧਦੇ ਪ੍ਰਭਾਵ ਕਾਰਨ ਇਹ ਸਰਕਾਰ ਲਈ ਖਤਰਾ ਹਨ ਅਤੇ ਕਦੇ ਵੀ ਪਰੇਸ਼ਾਨੀ ਖੜ੍ਹੀ ਕਰ ਸਕਦੇ ਹਨ। ਇਹਨਾਂ ਨਾਲ ਦੇਰ ਸਵੇਰ ਦੋ ਦੋ ਹੱਥ ਕਰਨੇ ਹੀ ਪੈਣਗੇ। ਬਚਾਅ ਲਈ ਕੂਕਾ ਹੈਡਕੁਆਟਰ ਦੇ ਕੋਲ ਲੁਧਿਆਣੇ ਫੌਜ ਰੱਖੀ ਜਾਵੇ। ਇਸ ਨਵੇ ਗੁਰੂ ਦੀਆਂ ਧਾਰਮਿਕ ਨਹੀਂ ਰਾਜਸੀ ਇੱਛਾਵਾਂ ਹਨ ਅਤੇ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਜੋਧਾ ਸਰੂਪ ਬਣ ਰਿਹਾ ਹੈ। ਆਪਣੇ ਪੱਤਰ ਵਿਚ ਕਮਿਸ਼ਨਰ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗ੍ਰਿਫਤਾਰ ਕਰਕੇ ਕਿਤੇ ਦੂਰ ਭੇਜ ਦੇਣ ਦਾ ਸੁਝਾਅ ਵੀ ਸਰਕਾਰ ਨੂੰ ਦਿਤਾ। ਇਸ ਦੇ ਸਿੱਟੇ ਵਜੋਂ ਲੁਧਿਆਣੇ ਫੌਜ ਰੱਖੀ ਜਾਣੀ ਅਤੇ ਖੁਫੀਆ ਨਜ਼ਰ ਰੱਖੀ ਜਾਣੀ ਹੋਰ ਵਧਾ ਦਿਤੀ ਗਈ ਸੀ। ਕੇਂਦਰੀ ਸਰਕਾਰ ਇਹਨਾਂ ਖਬਰਾਂ ਵੱਲ ਅਗਰ ਧਿਆਨ ਦਿੰਦੀ ਤਾਂ ਨਿਸਚੇ ਹੀ ਉਹ ਕੂਕਾ ਅੰਦੋਲਨ ਨੂੰ ਧਾਰਮਿਕ ਨਹੀਂ ਸੀ ਕਹਿ ਸਕਦੀ।

ਅਗਲੇ ਸਾਲ ਯਾਨੀ ੧੮੬੭ ਵਿਚ ਕੂਕਿਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਮੈਮੋ ਵਿਚ ਮੇਜਰ ਪਰਕਿਨਜ਼ ਦੇ ਹਵਾਲੇ ਨਾਲ ਲਿਖਿਆ ਹੈ-'ਕੂਕੇ ਦੇਸ਼ ਦੇ ਮਾਲਕ ਹੋਣ ਬਾਰੇ ਖੁਲ੍ਹੇ ਤੌਰ ਤੇ ਬੋਲ ਰਹੇ ਹਨ।'

Reports have reached Major Perkins that the Kukas openly talk of being Masters of their Country.'

੩੧ ਮਈ ੧੮੬੭ ਨੂੰ Secretary of State for India ਨੇ Government of India ਨੂੰ ਇਕ ਥਾਂ ਲਿਖਿਆ ਸੀ ਕਿ ਤੁਸੀਂ ਜੋ ਰਿਪੋਰਟ (ਇੰਗਲੈਂਡ) ਭੇਜੀ ਹੈ ਉਸ ਤੋਂ ਪਤਾ ਲਗਦਾ ਹੈ ਕਿ ਕੂਕੇ ਦੂਰਗਾਮੀ ਰਾਜਨੀਤਕ ਮਨੋਰਥ ਰੱਖਦੇ ਹਨ (This report which you have forwarded without remark appears to show that the Kookas have ulterior Political objects of a dangerous character).

੨੧ ਸਤੰਬਰ ੧੮੬੮ ਈ. ਦੇ ਪੱਤਰ ਵਿਚ ਗਵਰਨਰ ਜਨਰਲ ਦੇ ਸਕੱਤਰ ਨੇ ਜੋ ਲਿਖਿਆ ਸੀ, ਉਸ ਤੇ ਵੀ ਗੌਰ ਕੀਤਾ ਜਾਣਾ ਚਾਹੀਦਾ ਹੈ। ਉਸ ਨੇ ਲਿਖਿਆ-ਕੂਕਾ ਪੰਥ ਦੀ ਹੋਂਦ ਪੰਜਾਬ ਵਿਚ ਬ੍ਰਿਟਿਸ਼ ਹਕੂਮਤ ਦੇ ਵਿਰੁੱਧ ਹੈ (Existence of a new sect named 'kookas', whose intentions are represented to be hostile to British rule in the Punjab)

ਸਰਕਾਰੀ ਦਸਤਾਵੇਜ਼ਾਂ ਵਿਚ ਹੋਰ ਵੀ ਅਨੇਕਾਂ ਪ੍ਰਮਾਣ ਮੌਜੂਦ ਹਨ ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਉਨੀਵੀਂ ਸਦੀ ਦੇ ਦੂਸਰੇ ਅੱਧ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਏ ਗਏ ਕੂਕਾ ਅੰਦੋਲਨ ਦਾ ਮਨੋਰਥ ਰਾਜਨੀਤਕ ਸੀ– ਬਦੇਸ਼ੀ ਹਕੂਮਤ ਤੋਂ ਆਪਣੇ ਮੁਲਕ ਨੂੰ ਸੁਤੰਤਰ ਕਰਵਾਉਣਾ। ਇਸ ਮਨੋਰਥ ਦੀ ਪੂਰਤੀ ਲਈ ਪੰਜਾਬ ਭਰ ਵਿਚ ਪ੍ਰਚਾਰ ਕਰਕੇ ਜਾਗ੍ਰਤੀ ਲਿਆਂਦੀ ਅਤੇ ਰੂਸ, ਨੇਪਾਲ, ਕਸ਼ਮੀਰ ਅਤੇ ਕਾਬੁਲ ਨਾਲ ਸੈਨਿਕ ਸੰਪਰਕ ਕਾਇਮ ਕੀਤੇ ਗਏ, ਕੂਕਾ ਪਲਟਨਾਂ ਤਿਆਰ ਕੀਤੀਆਂ ਗਈਆ ਅਤੇ ਕ੍ਰਾਂਤੀਕਾਰੀਆਂ ਨਾਲ ਸੰਪਰਕ ਕਾਇਮ ਕੀਤੇ ਗਏ। ਭਾਰਤ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਆਪ ਉਪਰੋਕਤ ਪ੍ਰਮਾਣਾਂ ਦੀ ਘੋਖ ਕਰਵਾ ਲਵੇ, ਸੱਚ ਸਾਹਮਣੇ ਆ ਜਾਵੇਗਾ।

ਏਥੇ ਹੀ ਬਸ ਨਹੀਂ, ੧੮੭੧ ਅਤੇ ਜਨਵਰੀ ੧੮੭੨

ਦੀਆਂ ਘਟਨਾਵਾਂ ਨੂੰ ਸਰਕਾਰ ਨੇ ਖੁਲੀ ਬਗਾਵਤ ਦੇ ਰੂਪ ਵਿਚ ਲਿਆ ਸੀ ਤਾਂ ਹੀ ਉਸ ਨੂੰ ਸਖ਼ਤੀਆਂ ਕਰਨੀਆਂ ਪਈਆਂ ਸਨ। ਲੇਕਿਨ ਗ੍ਰਹਿ ਵਿਭਾਗ ਨੇ ਆਪਣੇ ਉੱਤਰ ਵਿਚ ਇਕ ਪੈਰ੍ਹੇ ਵਿਚ ਲਿਖਿਆ ਹੈ- The said movement (Kuka Movement) does not fall in the list of movement / mutiny /strikes/ conspiracies recognised under the 'Swatantarta Sainik Samman Pension Scheme-1980.' ਕੂਕਾ ਅੰਦੋਲਨ ਦੇ ਦਸਤਾਵੇਜ਼ਾਂ ਅਤੇ ਸਰਕਾਰੀ ਫਾਈਲਾਂ ਵਿਚ ਅਨੇਕਾਂ ਥਾਵਾਂ ਤੇ ਜ਼ਿਕਰ ਆਇਆ ਹੈ ਕਿ ਸਰਕਾਰ ਦੇ ਵਿਰੁੱਧ ਬਗਾਵਤ ਦੀ ਤਿਆਰੀ ਚਲ ਰਹੀ ਹੈ। ਜਾਪਦਾ ਹੈ ਕੂਕਾ ਅੰਦੋਲਨ ਬਾਰੇ ਨਿਰਣਾ ਕਰਦਿਆਂ ਹੋਇਆਂ ਕੇਂਦਰ ਦੀ ਕੈਬਨਿਟ ਨੇ ਜਾਂ ਤਾਂ ਇਹਨਾਂ ਪ੍ਰਮਾਣਾਂ ਤੇ ਗੌਰ ਨਹੀਂ ਕੀਤਾ ਜਾਂ ਉਹਨਾਂ ਕਿਸੇ ਯੋਗ ਇਤਿਹਾਸਕਾਰ ਅਥਵਾ ਮਾਹਿਰ ਵਿਅਕਤੀ ਦਾ ਸਹਿਯੋਗ ਨਹੀਂ ਲਿਆ ਜਦੋਂ ਕਿ ਦਸਤਾਵੇਜ ਐਸੇ ਪ੍ਰਮਾਣਾਂ ਵੱਲ ਗੰਭੀਰਤਾ ਨਾਲ ਇਸ਼ਾਰਾ ਕਰਦੇ ਹਨ।

ਸਰ ਅਤਰ ਸਿੰਘ ਭਦੌੜ ਅੰਗਰੇਜਾ ਦਾ ਸ਼ੁਭ-ਚਿੰਤਕ ਅਤੇ ਜਾਸੂਸੀ ਕਰਨ ਵਾਲਾ ਜਾਗੀਰਦਾਰ ਸੀ ਜਿਸਨੇ ਕੂਕਾ ਅੰਦੋਲਨ ਦੀ ਜਾਸੂਸੀ ਸਰਕਾਰ ਲਈ ਤਾਂ ਕੀਤੀ ਹੀ ਸੀ, ਮੁਹੰਮਦਨ ਐਜ਼ੀਟੇਸ਼ਨ, ਮਹਾਰਾਜਾ ਦਲੀਪ ਸਿੰਘ ਬਾਰੇ ਅਤੇ ਆਰੀਆ ਸਮਾਜ ਬਾਰੇ ਵੀ ਖ਼ਬਰਾਂ ਸਰਕਾਰ ਤੱਕ ਪਹੁੰਚਾਉਂਦਾ ਰਿਹਾ। ਅਤਰ ਸਿੰਘ ਆਪ ਲੁਧਿਆਣੇ ਭਦੌੜ ਹਾਊਸ ਵਿਚ ਰਹਿੰਦਾ ਸੀ ਅਤੇ ਇਸ ਨੇ ਨਾਮਧਾਰੀ ਭੇਸ ਵਿਚ ਜਾਸੂਸ ਕੂਕਾ ਅੰਦੋਲਨ ਦੇ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਪੈਸੇ ਦੇ ਕੇ ਰੱਖੇ ਹੋਏ ਸਨ ਅਤੇ ਇਸ ਅੰਦੋਲਨ ਦੀ ਖਬਰ ਉਹ ਸਿੱਧੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਅਤੇ ਸਕੱਤਰ ਨੂੰ ਦਿੰਦਾ ਹੁੰਦਾ ਸੀ। ਅੰਗਰੇਜ਼ਾਂ ਪ੍ਰਤੀ ਐਸੀ ਮਹਾਨ ਸੇਵਾ ਦੀ ਉਸਨੇ ਇਕ ਪੁਸਤਕ ਵੀ ਸੰਕਲਿਤ ਕੀਤੀ ਹੋਈ ਸੀ ਜਿਸਦਾ ਨਾਂ ਸੀ Political Suggestions, Information And Other Services of Sardar Sir Atar Singh K.C.I.E Chief of Bhadaur ਇਸ ਪੁਸਤਕ ਨੂੰ ਉਹ Very Private and Confidential ਦਰਜਾ ਦਿੰਦਾ ਹੈ।

ਇਸ ਪੁਸਤਕ ਦੇ Part II ਪੇਜ 49 ਤੇ ਅਤਰ ਸਿੰਘ ਨੇ ਬੜੇ ਮਾਣ ਨਾਲ ਲਿਖਿਆ ਹੈ-I may be pardoned for claiming that the intelligence furnished was of the most valuable kind, as well as most timely, as striking instance being the warning as to the **Kuka Outbreak**, which occured within two months of the Government being informed by me. The intelligence was of the most complete kind, comprising not only leading facts but also the smallest details.

ਅਤਰ ਸਿੰਘ ਭਦੌੜ ਨੇ Kuka Outbreak ਦੀ ਜੋ ਖਬਰ ਸਰਕਾਰ ਨੂੰ ਨਵੰਬਰ ੧੮੭੧ ਵਿਚ ਦਿੱਤੀ ਸੀ . ਸਾਇਦ ਇਸੇ ਕਰਕੇ ਹੀ ਦਸੰਬਰ ੧੮੭੧ ਵਿਚ ਇੰਸਪੈਕਟਰ ਜਨਰਲ ਪੁਲਿਸ ਨੇ ਦਸੰਬਰ ਦੇ ਅਖੀਰ ਵਿਚ ਲਾਹੌਰ ਮੀਟਿੰਗ ਕਰਕੇ ਗੁਰੂ ਰਾਮ ਸਿੰਘ ਜੀ ਤੇ ਵਿਸ਼ੇਸ਼ ਨਜ਼ਰ ਰੱਖਣ ਅਤੇ ਉਹਨਾਂ ਨੂੰ ਬਿਨਾਂ ਆਗਿਆ ਪਿੰਡ ਤੋਂ ਬਾਹਰ ਜਾਣ, ਮੇਲਾ ਕਰਨ ਤੇ ਪਾਬੰਦੀ ਲਗਾ ਦਿਤੀ ਸੀ। ਇਹ ਹੁਕਮ ਪੁਲਿਸ ਰਿਕਾਰਡਾਂ ਵਿੱਚ ਦੇਖੇ ਜਾ ਸਕਦੇ ਹਨ। ਪਰ ਫੇਰ ਵੀ ਮਲੇਰਕੋਟਲੇ ਦੀ ਘਟਨਾ ਵਾਪਰ ਹੀ ਗਈ ਜਿਸ ਦੇ ਨਤੀਜੇ ਵਜੋਂ ੬੬ ਕੂਕਿਆਂ ਨੂੰ ਸ਼ਹੀਦ ਕਰ ਦਿਤਾ ਗਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਭਾਵਸ਼ਾਲੀ ਸੂਬਿਆਂ ਤੇ ਸਾਲ ੧੮੧੮ ਦੇ ਬੰਗਾਲ ਰੈਗੂਲੇਸ਼ਨ III ਅਧੀਨ ਕਾਰਵਾਈ ਕਰਕੇ ਦੂਰ ਦੂਰ ਭੇਜ ਦਿਤਾ ਗਿਆ।

ਜਨਵਰੀ ੧੮੭੨ ਵਿਚ ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਦੀ ਜਥੇਦਾਰੀ ਹੇਠ ਕੂਕਿਆਂ ਦੇ ਜਥੇ ਨੇ ਪਹਿਲਾਂ ਹਥਿਆਰ ਇਕੱਠੇ ਕਰਨ ਲਈ ਮਲੌਦ ਤੇ ਹਮਲਾ ਕੀਤਾ ਅਤੇ ਅਗਲੇ ਦਿਨ ੧੬ ਜਨਵਰੀ ਨੂੰ ਮਲੇਰਕੋਟਲੇ ਤੇ ਹਮਲਾ ਕੀਤਾ ਸੀ। ਅੰਗਰੇਜ਼ਾਂ ਵਿਰੁੱਧ ਖੁਲੀ ਬਗਾਵਤ ਦੇ ਪ੍ਰਮਾਣ ਲਈ ਕੁਝ ਤੱਥ ਪੇਸ਼ ਕੀਤੇ ਜਾ ਰਹੇ ਹਨ। ਏਥੇ ਇਹ ਗੱਲ ਵੀ ਯਾਦ ਰੱਖਣ ਵਾਲੀ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਸਰਕਾਰ ਵਿਰੁਧ ਬਗਾਵਤ ਕਰਨ ਦੀ ਇਕ ਵੱਡੀ ਯੋਜਨਾ ਬਣਾਈ ਹੋਈ ਸੀ ਮਾਰਚ/ਅਪਰੈਲ ੧੮੭੨ ਨੂੰ ਲੇਕਿਨ ਕੂਕਿਆਂ ਦੇ ਕਾਹਲੀ ਨਾਲ ਮਲੇਰਕੋਟਲੇ ਤੇ ਹਮਲੇ ਨੇ ਸਾਰੀ ਯੋਜਨਾ ਨਾਕਾਮ ਕਰ ਦਿੱਤੀ ਸੀ ਜਿਸ ਤਰ੍ਹਾਂ ਕਿ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ੨੧ ਜਨਵਰੀ ੧੮੭੨ ਦੇ ਪੱਤਰ ਵਿਚ ਜ਼ਿਕਰ ਕੀਤਾ ਹੈ। ਡੀ.ਸੀ. ਕਾਵਨ ਲਿਖਦਾ ਹੈ ਕਿ ਬਾਅਦ ਵਿਚ ਜੋ ਖ਼ਬਰਾਂ ਮਿਲੀਆਂ, ਉਸ ਨਾਲ ਇਹ ਵਿਸ਼ਵਾਸ ਹੋਰ ਪੱਕਾ ਹੋ ਜਾਂਦਾ ਹੈ ਕਿ ਬਹੁਤ ਹੀ ਖ਼ਤਰਨਾਕ ਬਗਾਵਤ ਹੋਣ ਦਾ ਇਰਾਦਾ ਬਣਿਆ ਹੋਇਆ ਸੀ ਪਰ ਇਸ ਦੇ ਪੂਰਾ ਹੋਣ ਤੋਂ ਪਹਿਲਾਂ ਹੀ ਜਨੂੰਨੀ ਜਥੇ ਦੀ ਕਾਹਲੀ ਕਾਰਨ, ਆਗੂਆਂ ਵਲੋਂ ਸਾਰੇ ਪ੍ਰਬੰਧ ਪੂਰੇ ਨਾ ਹੋਣ ਕਰਕੇ ਇਹ ਸਿਰੇ ਨਾ ਚੜ੍ਹ ਸਕੀ (The later information received confirms the belief that a serious outbreak was intended, and that matters were precipitated by the hasty action of this fanatical party before the arrangements of the leaders were fully matured for several days)

ਇਸੇ ਤਰ੍ਹਾਂ ਦੇ ਵਿਚਾਰਾਂ ਦੀ ਪੁਸ਼ਟੀ Lt. col. Perkins, Supdt. of Police ੬ ਫਰਵਰੀ ੧੮੭੨ ਦੇ ਪੱਤਰ ਵਿਚ ਕਰਦਾ ਹੋਇਆ ਲਿਖਦਾ ਹੈ ਕਿ ਪਿਛਲੇ ਕੁਝ ਸਮੇਂ ਤੋਂ ਕੂਕੇ ਸ਼ਾਂਤ ਸਨ ਅਤੇ ਪਿਛਲੀ ਬਗਾਵਤ ਪੁਖਤਾ ਹੋਣ ਤੋਂ ਪਹਿਲਾਂ ਹੀ, ਮੈਂ ਸਮਝਦਾ ਹਾਂ ਕਿ (ਗੁਰੂ) ਰਾਮ ਸਿੰਘ ਦੀ ਇਛਾ ਦੇ ਵਿਰੁੱਧ ਹੋਈ ਸੀ, ਜਿਨ੍ਹਾਂ ਦੀ ਯੋਜਨਾ ਇਸ ਤੋਂ ਵੀ ਜ਼ੋਰਦਾਰ ਬਗਾਵਤ ਕਰਨ ਦੀ ਸੀ (The Kukas, however, were particularly quite previous to the late outbreak, which appears to have been quite a premature affair, and I believe against the wishes of Ram Singh, whose plans for a far more serious disturbance were this, as it turned out, fortunately anticipated.)

ਸਰਕਾਰੀ ਅਫਸਰਾ ਦੇ ਉਪਰੋਕਤ ਵਿਚਾਰ ਬਿਲਕੁਲ ਠੀਕ ਸਨ ਕਿਉਂਕਿ ਆਉਂਦੇ ਚੇਤ ਅਰਥਾਤ ਮਾਰਚ/ਅਪਰੈਲ ੧੮੭੨ ਵਿਚ (March/April 1872) ਅੰਗਰੇਜ਼ਾਂ ਦੇ ਸਾਮਰਾਜ ਵਿਰੁਧ ਵੱਡੀ ਬਗਾਵਤ ਦੀ ਤਿਆਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੋਈ ਸੀ। ਲੋਕਾਂ ਨੂੰ ਨਵੇ ਮਕਾਨ ਬਨਾਉਣ, ਜ਼ਮੀਨਾਂ-ਜਾਇਦਾਦਾਂ ਖਰੀਦਣ ਤੋਂ ਵਰਜਿਆ ਹੋਇਆ ਸੀ ਅਤੇ ਇਹ ਹੁਕਮ ਕੀਤਾ ਹੋਇਆ ਸੀ ਕਿ ਨਕਦ ਮਾਇਆ ਕੋਲ ਰੱਖੋ, ਸਮੇਂ ਸਿਰ ਲੋੜ ਪਵੇਗੀ। ਚੜ੍ਹਦੇ ਚੇਤ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਹੀ ਸ੍ਰੀ ਭੈਣੀ ਸਾਹਿਬ ਮਸਤਾਨਿਆਂ ਨੂੰ ਸਤਿਗੁਰੂ ਜੀ ਕੁਛ ਸਮੇਂ ਲਈ 'ਰੁਕਣ' ਨੂੰ ਕਿਹਾ ਸੀ ਪਰ ਭਾਣਾ ਵਰਤ ਕੇ ਹੀ ਰਿਹਾ, ਮਲੇਰਕੋਟਲੇ ਦੀ ਘਟਨਾ ਵਾਪਰ ਹੀ ਗਈ। ਮਸਤਾਨਿਆਂ ਦੇ ਏਸ ਕਦਮ ਬਾਰੇ ੧੭ ਜਨਵਰੀ ੧੮੭੨ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਜੋ ਬਚਨ ਕੀਤੇ ਸਨ ਸਿਆੜ੍ਹ ਬੇਲਾ ਸਿੰਘ ਨਾਮਧਾਰੀ ਦੇ ਘਰ, ਉਸ ਬਾਰੇ ਪਿੰਡ ਰਾਮਗੜ੍ਹ ਦੇ ਸਰਦਾਰ ਉਤਮ ਸਿੰਘ ਨੇ ਸਰਕਾਰ ਨੂੰ ਦੱਸਿਆ ਸੀ ਕਿ ਉਹ ੧੭ ਜਨਵਰੀ ਨੂੰ ਬੇਲਾ ਸਿੰਘ ਦੇ ਘਰ ਗੁਰੂ ਰਾਮ ਸਿੰਘ ਪਾਸ ਗਿਆ ਸੀ ਦਰਸ਼ਨ ਕਰਨ। ਉਸ ਸਮੇਂ ਉਨਾਂ ਕਿਹਾ ਸੀ ਕਿ ਮਸਤਾਨਿਆਂ ਨੇ ਮੇਰਾ ਹੁਕਮ ਨਹੀ ਮੰਨਿਆ, ਮੈਂ ਉਨਾਂ ਨੂੰ ਚੇਤ ਮਹੀਨੇ ਤੱਕ ਦੀ ਉਡੀਕ ਕਰਨ ਨੂੰ ਕਿਹਾ ਸੀ। (They disobeyed my order. I ordered them to wait till the next month of Chait) ਚੇਤ ਮਹੀਨੇ ਬਾਰੇ ਕੋਈ ਯੋਜਨਾ ਬਣੀ ਹੋਈ ਸੀ, ਇਸ ਬਾਰੇ ਆਪਣੇ ਬਿਆਨ ਵਿਚ ਪਿੰਡ ਰਾਏਪੁਰ ਦੇ ਦਰਬਾਰਾ ਸਿੰਘ ਨੇ ਕਿਹਾ ਸੀ- You will see what will happen in the next Chait. If you are not a Kooka, it will go badly with you. ਇਸ ਤੋਂ ਬਾਅਦ ਸੌਦਾ ਸਿੰਘ ਆਪਣੇ ਬਿਆਨ ਵਿਚ ਦਸਦਾ ਹੈ ਕਿ ਦਰਬਾਰਾ ਸਿੰਘ ਨੇ ਉਸਨੂੰ ਕਿਹਾ ਸੀ-ਅਗਰ ਮੈਂ ਆਉਂਦੇ ਚੇਤ ੧੯੨੮ ਤੱਕ ਕੂਕਾ ਨਹੀਂ ਬਣਿਆ ਤਾਂ ਮੈਨੂੰ ਮਾਰ ਦਿਤਾ ਜਾਵੇਗਾ (If I did not become a Kooka before Chait 1928, I should be killed)

ਮੈਂ ਪਿਛੇ ਦੱਸ ਹੀ ਆਇਆ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਨੁਸਾਰ ਸੂਬੇ ਅਤੇ ਪ੍ਰਚਾਰਕਾਂ ਨੇ ਪਿਛਲੇ ਦੋ-ਤਿੰਨ ਸਾਲਾਂ ਤੋਂ ਲਗਾਤਾਰ ਪ੍ਰਚਾਰ ਕੀਤੀ ਰੱਖਿਆ ਸੀ ਕਿ ਕੋਈ ਜ਼ਮੀਨ-ਜਾਇਦਾਦ ਨਾ ਖ਼ਰੀਦੀ ਜਾਵੇ ਸਗੋਂ ਨਗਦ ਮਾਇਆ ਆਪਣੇ ਪਾਸ ਰੱਖੋ, ਲੋੜ ਪਵੇਗੀ। ਇਸ ਪ੍ਰਚਾਰ ਬਾਰੇ ਸਰਕਾਰ ਪਾਸ ਅਨੇਕਾਂ ਰਿਪੋਰਟਾਂ ਪੁੱਜਦੀਆਂ ਰਹੀਆਂ ਸਨ। ੧੮੬੯ ਵਿਚ ਥਰਾਜਵਾਲੇ ਦੀ ਘਟਨਾ ਸਮੇਂ ਵੀ ਕਈ ਨਾਮਧਾਰੀ ਸਿਖ ਜ਼ਮੀਨਾਂ ਵੇਚ ਕੇ ਨਗਦ ਰੁਪਿਆ ਇਕੱਠਾ ਕਰਕੇ ਬਦੇਸ਼ੀ ਹਾਕਮਾਂ ਵਿਰੁੱਧ ਖੁਲੇਆਮ ਬੋਲਦਿਆਂ ਘਰ-ਬਾਰ ਛੱਡ ਕੇ ਤੁਰ ਪਏ ਸਨ। ਅਨੇਕਾਂ ਨਾਮਧਾਰੀ ਸਿੰਘਾਂ ਜ਼ਮੀਨਾਂ ਵੇਚ ਕੇ ਆਉਂਦੇ ਸਮੇਂ ਲਈ ਤਿਆਰੀਆਂ ਕਰ ਲਈਆਂ ਸਨ। ਗੁਰਮੁਖ ਸਿੰਘ ਫਰਵਾਹੀ ਵਾਲਾ ਵੀ ਆਪਣੀ ਜ਼ਮੀਨ ਵੇਚ ਮਾਲੀਆ ਦੇਣ ਮਲੇਰਕੋਟਲੇ ਜਾ ਰਿਹਾ ਸੀ ਜਦੋਂ ਬੈਲ ਤੇ ਚੜ੍ਹੇ ਮੁਸਲਮਾਨ ਨਾਲ ਉਸਦੀ ਝੜਪ ਹੋ ਗਈ ਸੀ। ਰਾਏਪੁਰ ਦੇ ਨੰਬਰਦਾਰ ਦਰਬਾਰਾ ਸਿੰਘ ਨੇ ਵੀ ਆਪਣੀ ਜ਼ਮੀਨ ਵੇਚ ਦਿਤੀ ਸੀ। ਐਸੇ ਕਦਮਾਂ ਬਾਰੇ ਜਾਣਕਾਰੀ ਦਸਦਿਆਂ ਡਿਪਟੀ ਕਮਿਸ਼ਨਰ ਲੁਧਿਆਣਾ, ਕਾਵਨ ਨੇ ੩੧ ਜਨਵਰੀ ੧੮੭੨ ਦੇ ਪੱਤਰ ਵਿਚ ਲਿਖਿਆ ਸੀ ਕਿ ਕੂਕਿਆਂ ਵੱਲੋਂ ਜ਼ਮੀਨਾਂ ਵੇਚਣ ਦੇ ਅਨੇਕਾਂ ਕੇਸ ਹੋਏ ਹਨ ਅਤੇ ਜ਼ਮੀਨਾਂ ਦੀ ਰਕਮ, ਜਿਵੇ ਕਿ ਦਸਿਆ ਗਿਆ ਹੈ, (ਗੁਰੂ) ਰਾਮ ਸਿੰਘ ਅਤੇ ਛੋਟੇ ਛੋਟੇ ਜਥਿਆਂ ਨੂੰ ਛਕਣ-ਛਕਾਉਣ ਲਈ ਦਿਤੀ ਗਈ ਸੀ ਅਤੇ ਉਹਨਾਂ ਖੁਲ੍ਹੇਆਮ ਕਹਿ ਦਿਤਾ ਸੀ ਕਿ ਛੇਤੀ ਹੀ ਉਨਾਂ ਦਾ ਰਾਜ ਸ਼ੁਰੂ ਹੋਣ ਵਾਲਾ ਹੈ। (There have been several cases of sale of all their property lately by Kukas in this district. The money realised by the sale has, I am told, been either given to Ram Singh, or expended in feeding small gangs of Kukas, and the Kukas who have sold their property have openly declared that their Raj is soon to commence)

ਇਸੇ ਤਰ੍ਹਾਂ ਦੀ ਜਾਣਕਾਰੀ ਅੰਬਾਲੇ ਦਾ ਕਮਿਸ਼ਨਰ ਮੈਕਨਬ ਸਕੱਤਰ ਪੰਜਾਬ ਨੂੰ ਲਿਖੇ ੧ ਫਰਵਰੀ ੧੮੭੨ ਦੇ ਪੱਤਰ ਵਿਚ ਦਿੰਦਾ ਹੈ ਕਿ ਕੂਕਿਆਂ ਨੇ ਆਪਣੀਆ ਜ਼ਮੀਨਾਂ ਅਤੇ ਜਾਇਦਾਦਾਂ ਨੂੰ ਵੇਚ ਕੇ ਛੁਟਕਾਰਾ ਇਸ ਲਈ ਪਾਇਆ ਹੈ ਕਿ ਆਉਣ ਵਾਲੇ ਸਮੇ, ਜੋ ਕਿ ਚੇਤ (ਅਪਰੈਲ) ਵਿਚ ਵਿਦਰੋਹ ਹੋਣਾ ਹੈ, ਭਾਗ ਲਿਆ ਜਾ ਸਕੇ। (Kukas sold their land and got rid of their property so as to be free to take part in the coming strife, which was expected to take place in (Cheyt) April)

ਇਸ ਤੋਂ ਪਹਿਲਾਂ ਪਟਿਆਲਾ ਦੇ ਵਕੀਲਾਂ ਵੱਲੋਂ ਭੇਜੀਆਂ ਗਈਆਂ ਜਾਣਕਾਰੀਆ ਅਨੁਸਾਰ ਡੀ.ਸੀ. ਕਾਵਨ ਨੇ ੧੯ ਜਨਵਰੀ ੧੮੭੨ ਨੂੰ ਲਿਖਿਆ ਸੀ ਕਿ ਪਟਿਆਲਾ ਦੇ ਵਕੀਲਾਂ ਦੀ ਦਿਤੀ ਖ਼ਬਰ ਅਨੁਸਾਰ ਸਕਰੌਦੀ ਦੇ ੨੩ ਕੂਕਿਆਂ ਨੇ ਆਪਣੀਆਂ ਜ਼ਮੀਨਾਂ ਵੇਚ ਦਿਤੀਆਂ ਹਨ ਅਤੇ ਉਨ੍ਹਾਂ ਦਾ ਇਰਾਦਾ ਆਪਣੇ ਗੁਰੂ ਨਾਲ ਜਾ ਰਲਣ ਦਾ ਹੈ। ਜੀਂਦ ਦੇ ਵਕੀਲ ਦੀ ਜਾਣਕਾਰੀ ਅਨੁਸਾਰ ਦੇਵਾ ਸਿੰਘ ਨੇ ਆਪਣੀ ਜ਼ਮੀਨ ਵੇਚ ਦਿਤੀ ਹੈ ਅਤੇ ਪੁੱਛਣ ਤੇ ਉਸ ਨੇ ਦਸਿਆ ਕਿ ਉਹ ਆਪਣੇ ਗੁਰੂ ਨਾਲ ਸ਼ਾਮਲ ਹੋਣ ਜਾ ਰਿਹਾ ਹੈ ਕਿਉਂਕਿ ਆਉਂਦੇ ਚੇਤ (ਅਪਰੈਲ) ਵਿਚ ਵਿਦਰੋਹ ਹੋਵੇਗਾ। (The reports furnished by the Patiala Vakil of 23 Kukas in Sekroudee selling their lands and throwing away their property, expressing their intention of joining the Guru.

The Jeend Vakil gives the statement of one man Dewa Singh, who was observed to sell his land and throw away his property, who on being interrogated, said that he was to join his Guru, and in next April (Cheyt) there was to be a disturbance) ਏਥੇ ਇਹ ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਮਲੇਰਕੋਟਲੇ ਹਮਲਾ ਕਰਨ ਵਾਲੇ ਹੀਰਾ ਸਿੰਘ ਅਤੇ

ਲਹਿਣਾ ਸਿੰਘ ਪਿੰਡ ਸਕਰੌਦੀ ਦੇ ਹੀ ਸਨ।

ਇਹਨਾਂ ਜਾਣਕਾਰੀਆਂ ਦਾ ਨਿਰਣਾ ਕਰਦਿਆਂ ਹੋਇਆਂ ਇਸੇ ੧੯ ਜਨਵਰੀ ੧੮੭੨ ਦੇ ਪੱਤਰ ਵਿਚ ਮੈਕਨਬ ਕਮਿਸ਼ਨਰ ਨੇ ਲਿਖਿਆ There was some idea of a rising in Cheyt (April) is clear.... ਅਤੇ ਕੋਟਲੇ ਤੇ ਹਮਲਾ ਹੀ ਦੂਰ ਤੱਕ ਦਾ ਨਿਸ਼ਾਨਾ ਨਹੀਂ ਸਗੋਂ ਘੋੜੇ ਅਤੇ ਹਥਿਆਰ ਪ੍ਰਾਪਤ ਕਰਨ ਲਈ ਪਹਿਲਾਂ ਤੋਂ ਮੰਨਿਆਂ ਹੋਇਆ ਨਿਸ਼ਾਨਾ ਸੀ (The attack on Kotla was not the ulterior object; it was confessedly only the first step so as to supply them with arms and horses)

ਮਲੇਰਕੋਟਲੇ ਤੇ ਹਮਲਾ ਕਰਨ ਤੋਂ ਪਹਿਲਾਂ ਨਾਮਧਾਰੀ ਸਿੰਘਾਂ ਨੇ ਹਥਿਆਰ ਪ੍ਰਾਪਤ ਕਰਨ ਦੇ ਮਨੋਰਥ ਨਾਲ ਮਲੌਦ ਦੇ ਸਰਦਾਰ ਤੇ ਹਮਲਾ ਕੀਤਾ ਸੀ ੧੫ ਜਨਵਰੀ ਨੂੰ। ਇਸ ਝੜਪ ਵਿਚ ਜ਼ਖਮੀ ਹਾਲਤ ਵਿਚ ਪਕੜੇ ਗਏ ਭਗਵਾਨ ਸਿੰਘ ਨੇ ਪੜਤਾਲ ਕਰਦੇ ਅਫਸਰ ਕਾਵਨ ਨੂੰ ਜੋ ਦੱਸਿਆ, ਉਸ ਬਾਰੇ ਉਸਨੇ ਆਪਣੇ ਸੀਨੀਅਰ ਅਫਸਰ ਫੋਰਸਿੱਥ ਨੂੰ ਜਾਣਕਾਰੀ ਦਿੰਦੇ ਹੋਏ ੨੬ ਜਨਵਰੀ ੧੮੭੨ ਨੂੰ ਲਿਖਿਆ ਸੀ ਕਿ ਅਗਰ ਕੂਕਿਆਂ ਦਾ ਮਲੇਰਕੋਟਲੇ ਤੇ ਹਮਲਾ ਸਫਲ ਹੋ ਜਾਂਦਾ, ਹਥਿਆਰ ਮਿਲ ਜਾਂਦੇ ਤਾਂ ਵੱਡੀ ਗਿਣਤੀ ਵਿਚ ਲੋਕਾਂ ਨੇ ਨਾਲ ਹੋ ਜਾਣਾ ਸੀ ਅਤੇ ਮੁਖ ਜਥੇ ਨੇ ਨਾਭੇ ਅਤੇ ਦੂਸਰਿਆ ਨੇ ਅੰਬਾਲਾ ਮੇਨ ਲਾਈਨ ਨੂੰ ਤੋੜਨਾ ਸੀ ਤਾਂ ਜੋ ਦਿੱਲੀ ਤੋਂ ਸਹਾਇਤਾ ਨਾ ਆ ਸਕੇ, ਅਤੇ ਕੁਝ ਪ੍ਰਚਾਰਕ ਫਿਰੋਜ਼ਪੁਰ ਅਤੇ ਲਾਹੌਰ ਨੂੰ ਭੇਜੇ ਜਾਣੇ ਸਨ (Had they been successful in procuring arms in Kotla, they expected to be joined by large numbers. Then the main body was to proceed to attack Nabha, one detachment was to tearup the rails on this side of Ambala to prevent reinforecements arriving from Delhi and agents were to have been despatched to Ferozepur and Lahore to endeavour to effect rising in those places)

ਪਟਿਆਲੇ ਦੇ ਮਹਾਰਾਜੇ ਨੇ ਵੀ ਇਸੇ ਤਰ੍ਹਾਂ ਦੀ ਗੱਲ ਜ਼ਾਹਰ ਕੀਤੀ ਸੀ। ਕੂਕਿਆਂ ਦੇ ੧੬ ਜਨਵਰੀ ੧੮੭੨ ਨੂੰ ਮਲੌਦ ਅਤੇ ਮਲੇਰਕੋਟਲੇ ਤੇ ਹਮਲੇ ਬਾਰੇ ੧੨ ਫਰਵਰੀ ਦੇ ਪੱਤਰ ਵਿਚ ਮਹਾਰਾਜੇ ਨੇ ਲਿਖਿਆ ਸੀ ਕਿ ਅਗਰ ਕੂਕਿਆਂ ਦਾ ਹਮਲਾ ਕੁਝ ਵੀ ਸਫਲ ਹੋ ਜਾਂਦਾ ਤਾਂ ਹਰ ਪਾਸੇ ਤੋਂ ਇਸ ਪੰਥ ਨੇ ਰਾਖਸ਼ਾਂ ਵਾਂਗੂ ਕੁੱਦ ਪੈਣਾ ਸੀ ਜੋ ਇਸ ਹਮਲੇ ਦੇ ਨਤੀਜੇ ਨੂੰ ਚੁਪ ਕਰਕੇ ਦੇਖ ਰਹੇ ਸਨ (Had the Kookas had even a meagre success in their attacks at Malodh and Kotla the whole sect would have sprung like fiends from all sides who were eagerly watching the result of these pantomimic attacks)

ਪੰਜਾਬ ਸਰਕਾਰ ਦੇ ਸਕੱਤਰ ਨੇ ੧੪ ਫਰਵਰੀ ਦੇ ਪੱਤਰ ਵਿਚ ਵੀ ਇਹਨਾਂ ਵਿਚਾਰਾਂ ਦੀ ਹੀ ਪੁਸ਼ਟੀ ਕੀਤੀ ਸੀ। ਉਸ ਅਨੁਸਾਰ-ਇੰਜ ਜਾਪਦਾ ਹੈ ਕਿ ਸਭ ਤੋਂ ਪਹਿਲੋਂ ਮਲੇਰਕੋਟਲੇ ਤੇ ਹਮਲਾ ਇਸ ਲਈ ਮਿਥਿਆ ਗਿਆ ਸੀ ਕਿ ਉਥੋਂ ਧਨ, ਹਥਿਆਰ ਅਤੇ ਘੋੜੇ ਪ੍ਰਾਪਤ ਹੋਣਗੇ ਕਿਉਂਕਿ ਉੱਥੇ ਦਾ ਨਵਾਬ ਪਿਛੇ ਹੀ ਚੜ੍ਹਾਈ ਕਰ ਚੁੱਕਾ ਸੀ ਅਤੇ ਗੱਦੀ ਦਾ ਮਸਲਾ ਅਜੇ ਚਲ ਰਿਹਾ ਸੀ। ਇਹ ਆਸ ਸੀ ਕਿ ਪ੍ਰਸ਼ਾਸਨ ਕਮਜ਼ੋਰ ਹੋਵੇਗਾ (It appears that Malerkotla was selected as the first point of attack, because money, arms and horses would, it was expected, be found there and because the Chief has recently died and the succession being desputed. It was hoped that the administration would be found weak and off their guard).

ਕੂਕਾ ਅੰਦੋਲਨ ਦੇ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਤੋਂ ਹੀ ੧੩ ਜਨਵਰੀ ਨੂੰ ਮਸਤਾਨੇ ਸਿੰਘਾਂ ਦਾ ਜਥਾ ਮਲੇਰਕੋਟਲੇ ਤੇ ਹਮਲਾ ਕਰਨ ਨੂੰ ਇਕੱਠਾ ਹੋ ਕੇ ਤੁਰਿਆ ਸੀ। ਉਸ ਸਮੇਂ ਪਿੰਡ ਦੇ ਨੰਬਰਦਾਰ, ਜੋ ਸਰਕਾਰ ਲਈ ਮੁਖਬਰੀ ਵੀ ਕਰਦੇ ਸਨ, ਸੁੱਖੂ ਨੇ ਗਵਾਹੀ ਵਿਚ ਦੱਸਿਆ ਸੀ ਕਿ ਮਸਤਾਨੇ ਖੁਲੇ ਆਮ ਕਹਿੰਦੇ ਸਨ ਕਿ ਮੁਲਕ ਤੇ ਉਨ੍ਹਾਂ ਦਾ ਰਾਜ ਹੋ ਜਾਵੇਗਾ। ਪਹਿਲਾਂ ਨਾਭਾ, ਜੀਂਦ, ਪਟਿਆਲਾ ਅਤੇ ਫਿਰੋਜ਼ਪੁਰ ਨੂੰ ਲਿਆ ਜਾਵੇਗਾ, ਫੇਰ ਦਿੱਲੀ ਦੇ ਤਖ਼ਤ ਨੂੰ। ਮਾਝੇ ਦੇ ਕੂਕੇ ਲਾਹੌਰ ਤੇ ਕਬਜਾ ਕਰਨਗੇ। ਉਸਨੇ ਆਪਣੇ ਕੰਨੀਂ ਸੁਣਿਆ ਸੀ ਕਿ (ਗੁਰੂ) ਰਾਮ ਸਿੰਘ ਕੂਕਿਆਂ ਨੂੰ ਕਹਿ ਰਹੇ ਸਨ ਕਿ ਉਹ ਯਕੀਨਨ ਹੀ ਰਾਜ ਕਰਨਗੇ ਅਤੇ ਉਹ ਮਦਦ ਕਰਨਗੇ (The Mastanas often said they were to rule the country. First Nabha, Jeend, Patiala and Ferozpur would be taken and then the throne of Delhi. The Kookas of Majha were to take Lahore. I have heard with my own ears Ram Singh telling the Kookas that they should surely reign and he would assist them)

ਭੈਣੀ ਸਾਹਿਬ ਦੇ ਨੇੜੇ ਹੀ ਇਕ ਪਿੰਡ ਹੈ ਕਟਾਣੀ ਕਲਾਂ। ਉਥੋਂ ਦੇ ਜ਼ਿਮੀਦਾਰ ਦੇਵਾ ਸਿੰਘ ਨੇ ਕੂਕਾ ਅੰਦੋਲਨ ਕਰਨ ਵਾਲਿਆਂ ਦੀ ਮਨਸ਼ਾ ਬਾਰੇ ੧੧ ਅਪ੍ਰੈਲ ੧੮੭੨ ਨੂੰ ਗਵਾਹੀ ਦਿੰਦਿਆਂ ਕਿਹਾ ਸੀ ਕਿ ਉਹ (ਕੂਕੇ) ਲਗਾਤਾਰ ਸਰਕਾਰ ਦੇ ਵਿਰੁੱਧ ਪ੍ਰਚਾਰ ਕਰਦੇ ਸਨ ਅਤੇ ਆਪਣੇ ਦਰਬਾਰਾਂ ਵਿਚ ਇੰਗਲਿਸ਼ ਸਰਕਾਰ ਵਿਰੁੱਧ ਉਠ ਖੜ੍ਹੇ ਹੋਣ ਬਾਬਤ ਵਿਚਾਰਾਂ ਕਰਦੇ ਰਹਿੰਦੇ ਸਨ। ਵੱਡੀ ਗਿਣਤੀ ਵਿਚ ਕੂਕਿਆਂ ਨੇ ਆਪਣੀਆਂ ਜ਼ਮੀਨਾਂ-ਜਾਇਦਾਦਾਂ ਵੇਚ ਦਿਤੀਆਂ ਅਤੇ ਰਕਮ ਗੁਰੂ ਰਾਮ ਸਿੰਘ ਨੂੰ ਦੇ ਦਿਤੀ। ਉਹਨਾਂ ਨੂੰ ਸੂਬਿਆਂ ਨੇ ਯਕੀਨ ਕਰਵਾਇਆ ਹੋਇਆ ਸੀ ਕਿ ਛੇਤੀ ਹੀ ਰਾਜ ਗੁਰੂ ਰਾਮ ਸਿੰਘ ਦੇ ਹੱਥਾਂ ਵਿਚ ਹੋਵੇਗਾ (The constantly preached sedition against the British Government , and frequently consulted at their durbars concerning the proper time they ought to rise against the English Government. A large number of Kookas sold their lands and property and paid the proceeds to Ram Singh at the

suggestion of his Soobas. They acted thus because they were assured by the Soobas that the Raj will soon fall into the hands of Ram Singh.)

ਉਪਰੋਕਤ ਸਾਰੇ ਪ੍ਰਮਾਣ ਸਰਕਾਰੀ ਦਸਤਾਵੇਜ਼ਾਂ, ਚੋਂ ਦਿਤੇ ਗਏ ਹਨ ਜੋ ਉਸ ਸਮੇਂ ਸਰਕਾਰ ਨੂੰ ਸੰਬੰਧਤ ਅਫ਼ਸਰਾਂ ਵੱਲੋਂ ਲਿਖੇ ਗਏ ਸਨ। ਇਹਨਾਂ ਕੁਝ ਕੁ ਪ੍ਰਮਾਣਾਂ ਤੋਂ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਪੰਜਾਬ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਸ਼ੁਰੂ ਕੀਤਾ ਗਿਆ ਕੂਕਾ ਅੰਦੋਲਨ ਰਾਜਨੀਤਕ ਮਨੋਰਥ ਵਾਲਾ ਸੀ ਅਤੇ ਬਦੇਸ਼ੀ ਹਾਕਮਾਂ ਨੂੰ ਦੇਸ਼ ਤੋਂ ਬਾਹਰ ਕਢਣ ਲਈ ਥਾਂ-ਥਾਂ ਪ੍ਰਚਾਰ ਵੀ ਕੀਤਾ ਗਿਆ ਸੀ ਅਤੇ ਇਕ ਵੱਡੇ ਵਿਦਰੋਹ ਦੀ ਰੂਪ ਰੇਖਾ ਵੀ ਬਣਾ ਲਈ ਗਈ ਸੀ ਜੋ ਕੁਝ ਲੋਕਾਂ ਦੀ ਕਾਹਲੀ ਕਾਰਨ ਪੂਰੀ ਨਾ ਹੋ ਸਕੀ। ਪਰ ਰਾਜਨੀਤਕ ਯਤਨ ਤਾਂ ਕੀਤੇ ਹੀ ਗਏ ਸਨ। ਇਹਨਾਂ ਸੁਤੰਤਰਤਾ ਪ੍ਰਾਪਤ ਕਰਨ ਦੇ ਯਤਨਾਂ ਨੂੰ ਕੇਂਦਰੀ ਸਰਕਾਰ ਵੱਲੋਂ ਧਾਰਮਿਕ ਮੰਨ ਲੈਣਾ ਹਕੀਕਤ ਤੋਂ ਮੂੰਹ ਮੋੜਨਾ ਹੈ। ਬਦੇਸ਼ੀ ਸਰਕਾਰ ਤਾਂ ਖੁਲ੍ਹੇ ਰੂਪ ਵਿਚ ਕੂਕਾ ਅੰਦੋਲਨ ਨੂੰ ਆਪਣੇ ਸਾਮਰਾਜ ਲਈ ਖਤਰਾ ਮੰਨਦੀ ਹੋਈ ਇਸਨੂੰ ਰਾਜਨੀਤਕ ਮੰਨਦੀ ਹੈ, ਅੰਦੋਲਨ ਕਰਨ ਵਾਲੇ ਕੂਕਿਆਂ ਨੂੰ open rebles ਲਿਖਦੀ ਹੈ। ਮਲੇਰਕੋਟਲੇ ਤੇ ਕੂਕਿਆਂ ਨੇ ਹਮਲਾ ੧੬ ਜਨਵਰੀ ੧੮੭੨ ਨੂੰ ਕੀਤਾ ਸੀ। ਇਸ ਹਮਲੇ ਦੇ ਉਦੇਸ਼ ਬਾਰੇ ਪਿਛੇ ਕਈ ਪ੍ਰਮਾਣ ਦਿੱਤੇ ਜਾ ਚੁੱਕੇ ਹਨ ਪਰ ਏਥੇ ਮੌਕੇ ਤੇ ਪੁਜੇ ਲੁਧਿਆਣੇ ਦੇ ਡੀ.ਸੀ. ਕਾਵਨ ਦੀ ੧੬ ਜਨਵਰੀ ਦੀ ਹੀ ਰਿਪੋਰਟ ਦੀਆਂ ਕੁਝ ਲਾਈਨਾਂ ਤੇ ਗੌਰ ਵੀ ਕਰ ਲਿਆ ਜਾਣਾ ਚਾਹੀਦਾ ਹੈ। ਕਾਵਨ ਨੇ ਕਮਿਸ਼ਨਰ ਐਬਾਲਾ ਨੂੰ ਲਿਖਿਆ ਸੀ ਕਿ ਇਹਨਾਂ (ਕੂਕਿਆਂ ਦੇ ਮਲੇਰਕੋਟਲੇ ਤੇ ਹਮਲੇ) ਦਾ ਅਪਰਾਧ ਸਾਧਾਰਣ ਨਹੀਂ ਹੈ। ਇਹਨਾਂ ਕੇਵਲ ਡਕੈਤੀ ਅਤੇ ਹੱਤਿਆ ਹੀ ਨਹੀਂ ਕੀਤੀਆਂ ਸਗੋਂ, ਇਹ ਖੁਲ੍ਹੇ ਬਾਗੀ ਹਨ ਜਿਨ੍ਹਾਂ ਨੇ ਅਵੱਗਿਆ ਭਰੇ ਕੰਮ ਵੈਧਾਨਿਕ ਸਰਕਾਰ ਵਿਰੁੱਧ ਕੀਤੇ ਹਨ। ਇਸ ਬਿਮਾਰੀ ਨੂੰ ਹੋਰ ਵਧਣ ਤੋਂ ਰੋਕਣ ਲਈ ਤੁਰੰਤ ਅਤੇ ਸਖ਼ਤ ਕਦਮ ਜ਼ਰੂਰੀ ਹਨ। (Their offence is not an ordinary one. They have not committed mere murder and dacoity; they are open rebles offering contumacious resistance to constituted authority and to prevent the spreading of the disease, it is absolutedy necessary that , repressive measures should be prompt and stern.

ਕੂਕਿਆਂ ਵਿਰੁੱਧ ਸਖ਼ਤ ਕਾਰਵਾਈ ਦਾ ਜ਼ਿਕਰ ਕਰਨ ਵਾਲੇ ਅਫਸਰ ਕਾਵਨ ਨੇ ਅਗਲੇ ਹੀ ਦਿਨ ਅਰਥਾਤ ੧੭ ਜਨਵਰੀ ਨੂੰ ਬਿਨਾਂ ਕੋਈ ਦਲੀਲ ਸੁਣਿਆਂ, ਬਿਨਾਂ ਮੁਕੱਦਮਾ ਚਲਾਇਆਂ ੪੯ ਕੂਕਿਆਂ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਉਡਾ ਦਿੱਤਾ ਅਤੇ ਇਕ ਬੱਚੇ ਨੂੰ ਤਲਵਾਰ ਨਾਲ ਮਰਵਾ ਦਿਤਾ। ਆਪਣੇ ਸਾਮਰਾਜ ਵਿਰੁੱਧ ਬਗਾਵਤ ਦਾ ਐਨਾ ਡਰ ਪੈ ਗਿਆ ਸੀ ਇਹਨਾਂ ਗੋਰੇ ਅਫਸਰਾਂ ਨੂੰ ਕਿ ਉਹ ਡਰ ਦੇ ਮਾਹੌਲ ਵਿਚ ਇਹ ਵੀ ਭੁੱਲ ਗਿਆ ਸੀ ਕਿ ਉਸਨੂੰ ਮੌਤ ਦੀ ਸਜ਼ਾ ਦੇਣ ਦਾ ਤਾਂ ਅਧਿਕਾਰ ਹੀ ਨਹੀ ਸੀ। ਆਪਣੀ ਗਲਤ ਕਾਰਵਾਈ ਨੂੰ ਜਾਇਜ਼ ਦਸਦਾ ਹੋਇਆ ਇਹੀ ਅਫਸਰ ੧੭ ਜਨਵਰੀ ਦੇ ਪੱਤਰ ਵਿਚ ਲਿਖਦਾ ਹੈ-ਇਹ ਲੋਗ ਸਾਧਾਰਨ ਅਪਰਾਧੀ ਨਹੀ ਹਨ, ਇਹ ਬਗਾਵਤੀ ਹਨ (These men are not ordinary criminals. They are rebels)

ਮੈਂ ਇਕ ਵਾਰੀ ਫੇਰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਬਦੇਸ਼ੀ ਸਰਕਾਰ ਕੂਕਾ ਅੰਦੋਲਨਕਾਰੀਆਂ ਨੂੰ Open Rebels ਮੰਨਦੀ ਹੈ, The Kuka Rising, Kuka Outbreak in Punjab ਮੰਨਦੀ ਹੈ ਤਾਂ ਸਾਡੀ ਆਪਣੀ ਸਰਕਾਰ ਦਾ ਨਜ਼ਰੀਆ ਸੌੜਾ ਕਿਉਂ ਹੈ? ਪੈਨਸ਼ਨ ਕਰਕੇ? ਪੈਨਸ਼ਨ ਨਾ ਦਿਓ, ਕਿਉਂਕ ਉਸ ਸਮੇਂ ਦਾ ਕੋਈ ਵੀ ਯੋਗ ਪੈਨਸ਼ਨ ਲੈਣ ਵਾਲਾ ਜੀਉਂਦਾ ਨਹੀਂ ਹੋ ਸਕਦਾ, ਪਰ ਇਸ ਲਹਿਰ ਨੂੰ ਸੁਤੰਤਰਤਾ ਦੀ ਲਹਿਰ ਤਾਂ ਮੰਨੋ। ਸਰਕਾਰ ਸੋਚੇ ਕਿ ਇਹਨਾਂ ਨੂੰ Open Rebels ਮੰਨਕੇ Bengal Regulation -III of 1818 ਲਾਗੂ ਕਰਕੇ ਸਤਿਗੁਰੂ ਰਾਮ ਸਿੰਘ ਜੀ ਤੇ ਉਹਨਾਂ ਦੇ ਪ੍ਰਭਾਵਸ਼ਾਲੀ ਪ੍ਰਚਾਰਕਾਂ ਨੂੰ ਵਾਰੰਟ ਕਢ State Prisoners ਵੱਜੋਂ ਪੰਜਾਬ ਤੋਂ ਬਾਹਰ ਭੇਜ ਦਿੰਦੀ ਹੈ, ਤਾਂ ਕੂਕਾ ਅੰਦੋਲਨ ਧਾਰਮਿਕ ਕਿਵੇਂ ਹੋ ਗਿਆ? ਧਾਰਮਿਕ ਭਾਈਚਾਰੇ ਨੂੰ ਤੋਪਾਂ ਸਾਹਮਣੇ ਖੜ੍ਹੇ ਕਰਕੇ ਨਹੀਂ ਉਡਾਇਆ ਜਾਂਦਾ, ਕੈਦਾਂ ਨਹੀ ਦਿੱਤੀਆਂ ਜਾਂਦੀਆਂ, ਪੁਲਿਸ ਚੌਕੀਆਂ ਬਿਠਾ ਕੇ ਪਾਬੰਦੀਆ ਨਹੀਂ ਲਗਾਈਆਂ ਜਾਂਦੀਆਂ।

ਸਰਕਾਰੀ ਦਸਤਾਵੇਜ਼ਾਂ ਵਿਚੋਂ ਸੰਕੇਤ ਮਾਤਰ ਪ੍ਰਮਾਣ ਦੇ ਕੇ ਇਹ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਚਲਾਇਆ ਹੋਇਆ ਕੂਕਾ ਅੰਦੋਲਨ ਰਾਜਨੀਤਕ ਸੀ ਅਤੇ ਇਸ ਦਾ ਸਪਸ਼ਟ ਮਨੋਰਥ ਬਦੇਸ਼ੀ ਹਕੂਮਤ ਤੋਂ ਛੁਟਕਾਰਾ ਪਾ ਕੇ ਆਪਣਾ ਸ਼ਾਸਨ ਕਾਇਮ ਕਰਨਾ ਸੀ। ਆਸ ਕਰਦਾ ਹਾਂ ਕਿ ਇਹਨਾਂ ਪ੍ਰਮਾਣਾਂ ਤੇ ਸਾਡੀ ਕੇਂਦਰੀ ਸਰਕਾਰ ਮੁੜ ਤੋਂ ਗੌਰ ਕਰੇਗੀ। ਲੋੜ ਪੈਣ ਤੇ ਹੋਰ ਵੀ ਪ੍ਰਮਾਣ ਪੇਸ਼ ਕੀਤੇ ਜਾ ਸਕਦੇ ਹਨ, ਪੁਰਾਣੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਦੇ ਵਿਚਾਰ ਦੱਸੇ ਜਾ ਸਕਦੇ ਹਨ। ਏਥੇ ਇਹ ਵੀ ਦੱਸ ਦੇਣਾ ਮੈਂ ਯੋਗ ਸਮਝਦਾ ਹਾ ਕਿ ਕੂਕਾ ਅੰਦੋਲਨ ਜੋ ੧੮੫੭ ਤੋਂ ਸ਼ੁਰੂ ਹੋਇਆ ਸੀ, ੧੯੪੭ ਈ. ਤੱਕ ਚਲਦਾ ਰਿਹਾ ਹੈ। ੧੯੨੯ ਦੇ ਇਤਿਹਾਸਕ ਲਾਹੌਰ ਕਾਂਗਰਸ ਜਲਸੇ ਨੂੰ ਨਾਮਧਾਰੀ ਸਿੰਘਾਂ ਨੇ ਸਹਿਯੋਗ ਦੇ ਕੇ ਹੀ ਸਫਲ ਬਣਾਇਆ ਸੀ। ਇਸੇ ਤਰ੍ਹਾਂ ੧੯੩੯ ਈ. ਵਿਚ ਲੁਧਿਆਣੇ ਸਟੇਟ ਪੀਪਲਜ਼ ਕਾਨਫ੍ਰੰਸ ਵਿਚ ਉਸ ਸਮੇ ਸਤਿਗੁਰੂ ਪ੍ਰਤਾਪ ਸਿੰਘ ਆਪ ਕੂਕਿਆਂ ਨੂੰ ਨਾਲ ਲੈ ਕੇ ਪੰਡਤ ਜਵਾਹਰ ਲਾਲ ਨਹਿਰੂ ਨਾਲ ਜਲੂਸ ਵਿਚ ਸ਼ਾਮਲ ਤਾਂ ਹੋਏ ਹੀ, ਉਹਨਾਂ ਲਈ ਘੋੜੇ ਦਾ ਪ੍ਰਬੰਧ ਵੀ ਸਤਿਗੁਰੂ ਜੀ ਨੇ ਹੀ ਕੀਤਾ ਸੀ। ਪੰਡਤ ਨਹਿਰੂ ਅਤੇ ਹੋਰ ਉਘੇ ਕਾਂਗਰਸੀ ਲੀਡਰ ਭੈਣੀ ਸਾਹਿਬ ਵੀ ਆਉਂਦੇ ਰਹੇ ਹਨ ਅਤੇ ਉਹਨਾਂ ਦੀਆਂ ਉਸ ਸਮੇਂ ਦੀਆਂ ਤਸਵੀਰਾਂ ਵੀ ਉਪਲੱਬਧ ਹਨ।

ਸਰਕਾਰ ਨੂੰ ਆਪਣੇ ਰੱਵਈਏ ਬਾਰੇ ਮੁੜ ਤੋਂ ਸੋਚਣ ਦੀ ਲੋੜ ਹੈ। ਅੰਤ ਵਿਚ, ਆਸ ਕਰਦਾ ਹਾਂ ਕਿ ਕੂਕਾ ਅੰਦੋਲਨ ਦੇ ਸੁਤੰਤਰਤਾ ਸੰਗਰਾਮੀਆਂ ਨੂੰ ਧਾਰਮਿਕ ਕਹਿ ਕੇ ਉਹਨਾਂ ਦਾ ਅਪਮਾਨ ਕਰਨ ਦੀ ਨੀਤੀ ਨੂੰ ਸੁਧਾਰ ਕੇ, ਕੀਤੇ ਗਏ ਕੰਮ ਅਤੇ ਯੋਗਦਾਨ ਦਾ ਠੀਕ ਮੁਲ ਪਾਇਆ ਜਾਵੇਗਾ। ■

# ਦੂਰ-ਅੰਦੇਸ਼ ਰਹਿਬਰ

✍ ਗੁਰਭੇਜ ਸਿੰਘ ਗੁਰਾਇਆ

ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਭਾਰਤ ਵਾਸੀਆਂ ਨੇ ਸਮੇਂ-ਸਮੇਂ ਸਿਰ ਕੁਰਬਾਨੀਆਂ ਦਿਤੀਆਂ ਤੇ ਭਾਰਤ ਅਜ਼ਾਦ ਕਰਵਾਇਆ। ਕਈ ਲਹਿਰਾਂ ਚੱਲੀਆਂ, ਸਭ ਨੇ ਆਪਣਾ-ਆਪਣਾ ਯੋਗਦਾਨ ਪਾਇਆ। ਨਾ-ਮਿਲਵਰਤਨ ਲਹਿਰ ਨੂੰ ਭਾਰਤੀ ਦਰਸ਼ਨ ਨਾਲ ਮੇਲ ਖਾਂਦੀ ਲਹਿਰ ਮੰਨਿਆਂ ਜਾਂਦਾ ਹੈ, ਭਾਰਤੀ ਸ਼ਾਂਤੀ ਦਾ ਪ੍ਰਤੀਕ ਮੰਨੇ ਗਏ ਹਨ।

ਉਂਜ ਇਸ ਲਹਿਰ ਦੀਆਂ ਮੁਢ ਕਦੀਮੀ ਜੜ੍ਹਾਂ ਵੱਲ ਝਾਤ ਪਾਈਏ ਤਾਂ ਇਹ ਸਭ ਤੋਂ ਵਧ ਪ੍ਰਵਾਨਿਤ ਪੱਖ ਹੈ ਕਿ ਇਸ ਲਹਿਰ ਦੀ ਸ਼ੁਰੂਆਤ ਮਹਾਤਮਾ ਗਾਂਧੀ ਜੀ ਨੇ ਨਹੀਂ ਕੀਤੀ ਸੀ, ਭਾਵੇਂ ਕਿ ਇਸ ਲਹਿਰ ਦੀ ਕਾਮਯਾਬੀ ਲਈ ਉਹਨਾਂ ਦੁਆਰਾ ਕੀਤਾ ਸੰਘਰਸ਼ ਕਾਬਲੇ ਤਾਰੀਫ਼ ਹੈ। ੧੯੩੫ 'ਚ ਮਹਾਤਮਾ ਗਾਂਧੀ ਜੀ ਦੇ ਜਿਉਂਦੇ ਜੀਅ ਹੀ ਡਾ. ਰਾਜੇਂਦਰ ਪ੍ਰਸਾਦ (ਬਾਅਦ ਵਿੱਚ ਭਾਰਤ ਦੇ ਪਹਿਲੇ ਰਾਸ਼ਟਰਪਤੀ) ਨੇ ਕਿਹਾ ਸੀ "ਸਾਡੇ ਦੇਸ਼ 'ਚ ਮਹਾਤਮਾ ਗਾਂਧੀ ਜੀ ਨੇ ਜੋ ਨਾਮਿਲਵਰਤਨ ਇੰਨੇ ਜੋਰ ਨਾਲ ਚਲਾਇਆ, ਉਸ ਨੂੰ ਗੁਰੂ ਰਾਮ ਸਿੰਘ ਜੀ ਨੇ ੫੦ ਸਾਲ ਪਹਿਲਾਂ ਹੀ ਨਾਮਧਾਰੀਆਂ ਵਿੱਚ ਪ੍ਰਚਲਤ ਕਰ ਦਿਤਾ ਸੀ।" ਮਹਾਤਮਾ ਗਾਂਧੀ ਦੇ ਸਭ ਤੋਂ ਵਧ ਪਿਆਰੇ ਨੇਤਾ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਹੁਰਾਂ ਵੀ ੧੯੩੯ 'ਚ ਇਹ ਮੰਨਦਿਆਂ ਕਿਹਾ ਕਿ "ਮੈਨੂੰ ਖੁਸ਼ੀ ਹੋਈ ਹੈ ਕਿ ਅਸਹਿਯੋਗ ਅਤੇ ਸ਼ਾਂਤੀ ਦੇ ਜਿੰਨ੍ਹਾਂ ਹਥਿਆਰਾਂ ਨਾਲ ਭਾਰਤ ਅਜ ਆਪਣੀ ਅਜ਼ਾਦੀ ਦੀ ਲੜਾਈ ਲੜ ਰਿਹਾ ਹੈ ਉਸਨੂੰ ਸਭ ਤੋਂ ਪਹਿਲਾਂ ਨਾਮਧਾਰੀਆਂ ਨੇ ਵਰਤਿਆ।"

ਇਸ ਨਾ-ਮਿਲਵਰਤਣ ਲਹਿਰ ਦੇ ਜਨਮ-ਦਾਤਾ ਗੁਰੂ ਰਾਮ ਸਿੰਘ ਜੀ ਦੀ ਅਜ਼ਾਦੀ ਅੰਦੋਲਨ ਲਈ ਕੀਤੀ ਘਾਲਣਾ ਬਾਰੇ ਕੋਈ ਦੋ ਰਾਵਾਂ ਨਹੀਂ ਸਿਰਫ ਪ੍ਰਚਾਰਨ ਦੀ ਲੋੜ ਹੈ। ਇਹ ਨਾ-ਮਿਲਵਰਤਨ ਲਹਿਰ ਗੁਰੂ ਰਾਮ ਸਿੰਘ ਜੀ ਦੀ ਭਾਰਤੀ ਦਰਸ਼ਨ 'ਤੇ ਪਕੜ ਅਤੇ ਉਹਨਾਂ ਦੀ ਰਾਜਨੀਤਿਕ ਸੂਝ ਬੂਝ ਦੀ ਲਖਾਇਕ ਹੋਣ ਦੇ ਨਾਲ ਭਾਰਤੀ ਸਭਿਆਤਾ ਅਤੇ ਵਿਚਾਰਧਾਰਾ ਤੋਂ ਉਪਜੀ ਸੇਧ ਹੈ। ਉਹਨਾਂ ਦੀ ਇਸ ਲਹਿਰ ਨੇ ਭਾਰਤ ਦੇ ਉੱਤਰੀ ਖਿਤੇ ਨੂੰ ਜਾਗਰਿਤ ਕਰਨ ਦਾ ਉਪਰਾਲਾ ਕੀਤਾ। ਇਤਿਹਾਸਕਾਰ ਸ੍ਰ. ਨਾਹਰ ਸਿੰਘ ਅਨੁਸਾਰ, "ਜੋ ੧੮੫੭ ਸਮੇ ਸਿਖ ਕੌਮ ਤੇ ਧੱਬਾ ਲੱਗਿਆ ਸੀ ਸੋ ਗੁਰੂ ਰਾਮ ਸਿੰਘ ਤੇ ਉਸ ਦੇ ਸਿੱਖਾ ਨੇ ਉਸੇ ਅੰਗਰੇਜ਼ ਦੀ ਮੁਖਾਲਫ਼ਤ ਕਰ ਧੋਤਾ ਹੈ। ਜੇ ਇਹ ਨਾ ਹੁੰਦਾ ਤਾਂ ਸਿਖ ਕੌਮ ਦਾ ਮੂੰਹ ਅਜ਼ਾਦੀ ਦੇ ਇਤਿਹਾਸ ਵਿਚ ਕਾਲਾ ਹੀ ਰਹਿੰਦਾ।"

ਗੁਰੂ ਰਾਮ ਸਿੰਘ ਜੀ ਨੇ ਰਾਜਨੀਤਿਕ, ਰੂਹਾਨੀ, ਧਾਰਮਿਕ ਸੇਧ ਦੇ ਨਾਲ-ਨਾਲ ਸਮਾਜ ਸੁਧਾਰ ਲਈ ਵੀ ਯਤਨ ਕਰਦਿਆਂ ਆਪਣਾ ਨਵੇਕਲਾ ਮਾਨਵਵਾਦੀ ਦ੍ਰਿਸ਼ਟੀਕੋਨ ਭਾਰਤੀ ਅਤੇ ਖਾਸ ਕਰਕੇ ਪੰਜਾਬੀ ਖਿਤੇ ਅਗੇ ਰਖਿਆ। ਸਿਖ ਪੰਥ ਦੇ ਪ੍ਰਸਿਧ ਵਿਦਵਾਨ ਅਤੇ ਖੋਜੀ ਇਤਿਹਾਸਕਾਰ ਸ. ਕਪੂਰ-ਸਿੰਘ ਆਈ ਸੀ ਐਸ ਆਪਣੀ ਪੁਸਤਕ 'ਸਪਤ ਸ੍ਰਿੰਗ' 'ਚ ਲਿਖਦੇ ਹਨ : ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਵਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਿਕ ਵਿਅਕਤੀ ਅਜੇਹਾ ਨਹੀ ਹੋਈਆ, ਜਿਸ ਨੇ ਆਪਣਾ ਨਿਸ਼ਾਨਾ ਇਤਨਾ ਹਮਾਗੀਰ ਅਤੇ ਉੱਚਾ ਰਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ, ਸਮਾਜਕ ਤੌਰ ਅਤੇ ਰਾਜਸੀ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜ ਕੇ, ਉਸਨੂੰ ਉਨੱਤੀ ਦੀ ਸਿਖਰ ਉਤੇ ਲੈ ਜਾਣਾ ਹੋਏ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।"

ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਪ੍ਰਤੀ ਦ੍ਰਿਸ਼ਟੀਕੋਣ ਦਾ ਜ਼ਿਕਰ ਕਰਦਿਆਂ ਸਭ ਤੋਂ ਪਹਿਲਾ ਉਹਨਾਂ ਦੁਆਰਾ ਔਰਤ-ਮਰਦ ਦੀ ਬਰਾਬਰੀ ਲਈ ਕੀਤੇ ਉਪਰਾਲੇ ਸਾਡਾ ਧਿਆਨ ਖਿੱਚਦੇ ਹਨ। ਗੁਰੂ ਨਾਨਕ ਦੇਵ ਜੀ ਬਾਅਦ ਗੁਰੂ ਰਾਮ ਸਿੰਘ ਜੀ ਪਹਿਲੇ ਸਮਾਜ ਸੁਧਾਰਕ ਹਨ ਜਿਨ੍ਹਾਂ ਨੇ "ਸੋ ਕਿਉਂ ਮੰਦਾ ਆਖੀਐ ਜਿਤ ਜੰਮੈ ਰਾਜਾਨ" ਦੀ ਸੋਚ ਤੇ ਪਹਿਰਾ ਦੇ ਕੇ ਇਸ ਸਿਧਾਂਤ/ਵਿਚਾਰਧਾਰਾ ਨੂੰ ਅਮਲੀ ਜਾਮਾ ਪਹਿਨਾਇਆ। ਵਿਸ਼ਵ ਇਤਿਹਾਸ ਵਿਚ ਵੀ ਔਰਤ ਮਰਦ ਦੀ ਬਰਾਬਰੀ ਬਾਰੇ ਇਹੋ ਜਿਹਾ ਕਦਮ ਕਿਤੇ ਨਹੀ ਮਿਲਦਾ ਜਿਸ ਤਰ੍ਹਾਂ ਦਾ ਗੁਰੂ ਰਾਮ ਸਿੰਘ ਜੀ ਨੇ ਚੁਕਿਆ। ੧ ਜੂਨ ੧੮੬੩ ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਸਿਆੜ੍ਹ 'ਚ ਬੀਬੀਆਂ (ਔਰਤਾਂ) ਨੂੰ ਅੰਮ੍ਰਿਤ ਛਕਾ ਕੇ ਉੱਚਤਾ ਪ੍ਰਦਾਨ ਕੀਤੀ ਤੇ ਔਰਤ ਨੂੰ ਪੈਰ ਦੀ ਜੁਤੀ ਸਮਝਣ ਵਾਲੇ ਦਰਸ਼ਨ ਦੀ ਵਿਰੋਧਤਾ ਕੀਤੀ। ਹੁਣ ਅਸੀ ਹਰ ਸਾਲ ੮ ਮਾਰਚ ਨੂੰ ਇਸਤਰੀ ਦਿਵਸ ਮਨਾਉਂਦੇ ਹਾਂ। ਜਿਸ ਦੀ ਸ਼ੁਰਆਤ ੧੯੦੮ ਵਿੱਚ ਅਮਰੀਕਾ ਤੇ ੧੯੧੦ ਵਿੱਚ ਡੈਨਮਾਰਕ ਵਿੱਚ ਹੋਈ ਸੀ। ਜਦ ਕਿ ਭਾਰਤ ਵਿੱਚ ਤਾਂ ੧੯੪੩ 'ਚ ਹੋਈ ਪਰ ਗੁਰੂ ਰਾਮ ਸਿੰਘ ਜੀ ਨੇ ੧੮੬੩ ਵਿਚ ਇਸ ਵਿਚਾਰਧਾਰਾ ਲਈ ਪ੍ਰਤੱਖ ਕਾਰਜ ਕੀਤੇ ਨਾ ਕਿ ਸਿਰਫ ਭਾਸ਼ਨ ਦਿਤੇ, ਜਿਹਾ ਕਿ ਅਜਕਲ ਹੁੰਦਾ ਹੈ। ਭਾਰਤੀ ਸੰਵਿਧਾਨ ਨੇ ਜਿਹੜਾ ਸਾਡੇ ਤੇ ੨੬ ਜਨਵਰੀ ੧੯੫੦ ਨੂੰ ਲਾਗੂ ਹੋਇਆ, ਇਸ ਵਿਚਾਰਧਾਰਾ ਤੇ ਮੋਹਰ ਹੀ ਲਾਈ ਹੈ ਕਿ ਆਰਟੀਕਲ ੧੫ ਅਨੁਸਾਰ ਰਾਜ, ਲਿੰਗ, ਜਾਤ, ਧਰਮ... ਆਦਿ ਦੇ ਅਧਾਰ ਤੇ ਕਿਸੇ ਨਾਲ ਮਤਭੇਦ ਨਹੀ ਕਰੇਗਾ।"

ਇਸੇ ਤਰ੍ਹਾਂ ਹੀ ਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿੱਚ ਦਿਤੇ ਆਦੇਸ਼ਾਂ ਨੂੰ ਪੜ੍ਹਦਿਆਂ ਪਤਾ ਲਗਦਾ ਹੈ ਕਿ ਉਹਨਾਂ ਦੀ ਸੋਚ ਕਿੰਨੀ ਦੂਰ-ਅੰਦੇਸ਼ੀ ਵਾਲੀ ਸੀ। ਉਹਨਾਂ

ਉਨੀਂਵੀ ਸਦੀ ਵਿੱਚ ਹੀ ਔਰਤ ਦਾ ਦਰਜਾ ਉਚਾ ਕਰਨ ਦਾ ਜ਼ਿਕਰ ਕਰਦਿਆਂ ਉਸ ਸਮੇਂ ਦੀ ਸਮਾਜਕ ਬੁਰਾਈ ਦਾ ਡਟਵਾਂ ਵਿਰੋਧ ਕੀਤਾ ਕਿ ਜੰਮਦੀਆਂ ਲੜਕੀਆਂ ਨਹੀ ਮਾਰਨੀਆਂ ਜਿਸ ਦਾ ਕਿ ਉਦੋਂ ਪ੍ਰਚਲਨ ਸੀ। "ਖਾਲਸਾ ਜੀ ਜੋ ਲੜਕੀ ਮਾਰੇ ਯਾ ਬੇਚੇ, ਬਟਾ ਕਰੇ ਉਸਦੇ ਨਾਲ ਸੰਗਤ ਨੇ ਨਹੀ ਬਰਤਣਾ, ਨਾ ਉਸਦੇ ਜਾਣਾ, ਨਾ ਉਸ ਕੋਂ ਸੰਗਤ ਮੈਂ ਬੜਨ ਦੇਣਾ, ਨਾ ਉਸ ਦੇ ਹੱਥ ਦਾ ਜਲਪਾਨ ਕਰਨਾ।"

ਉਨੀਂਵੀ ਸਦੀ ਵਿਚ ਜੰਮਦੀਆਂ ਕੁੜੀਆਂ ਮਾਰ ਦਿਤੀਆਂ ਜਾਂਦੀਆਂ ਸਨ, ਉਹ ਬੋਝ ਸਮਝੀਆਂ ਜਾਂਦੀਆਂ ਸਨ। ਇਸ ਸਮਾਜਕ ਕੁਰੀਤੀ ਦਾ ਵਿਰੋਧ ਗੁਰੂ ਰਾਮ ਸਿੰਘ ਜੀ ਦੁਆਰਾ ਏਨਾਂ ਪ੍ਰਬਲ ਸੀ ਕਿ ਉਹਨਾਂ ਇਸ ਲਈ ਸਭ ਤੋਂ ਵਡੀ ਸਜ਼ਾ, "ਸਮਾਜਕ ਬਹਿਸ਼ਕਾਰ" ਕਰਨ ਬਾਰੇ ਕਿਹਾ। ਅੱਜ ਸਾਇੰਸ ਨੇ ਤਰੱਕੀ ਕਰ ਲਈ ਹੈ ਤੇ ਲੋਕਾਂ ਦੀ ਸੋਚ ਨੇ ਇਕ ਤਰੱਕੀ ਦਾ ਨਾਂਹ-ਪੱਖੀ ਰਵੱਈਆ ਵੀ ਅਖ਼ਤਿਆਰ ਕਰ ਲਿਆ ਹੈ। ਮਾਦਾ ਭਰੂਣ ਨੂੰ ਕੁੱਖ ਵਿਚ ਹੀ ਮਾਰ ਦਿਤਾ ਜਾਂਦਾ ਹੈ। ਮਾਂ ਦੀ ਕੁੱਖ ਹੀ ਕਬਰ ਬਣ ਰਹੀ ਹੈ। ਪਰ ਭਾਰਤੀ ਵਿਧਾਨਕਾਰਾਂ ਨੇ ੧੯੯੪ 'ਚ ਹੀ ਇਸ ਨੂੰ ਠੱਲ੍ਹ ਪਾਉਣ ਲਈ ਮਾਦਾ ਭਰੂਣ ਹਤਿਆ ਰੋਕੂ ਕਾਨੂੰਨ ਪਾਸ ਕੀਤਾ ਤੇ ਉਲੰਘਣਾ ਕਰਨ ਵਾਲਿਆਂ ਲਈ ਵੱਧ ਤੋਂ ਵੱਧ ਸਿਰਫ ਪੰਜ ਸਾਲ ਦੀ ਸਜ਼ਾ ਤੇ (ਇਕ) ਲੱਖ ਜ਼ੁਰਮਾਨਾ ਰੱਖਿਆ। ਇਸ ਤਰਕੀਬਨ ਸਦੀ ਦੇ ਅੰਦਰ ਕੁਝ ਝਾਤ ਮਾਰੀਏ ਤਾਂ ੧੯੯੪ ਤੋਂ ਪਹਿਲਾਂ ਭਾਰਤੀ ਸਮਾਜ ਦੇ ਕਿਸੇ ਖਿਤੇ, ਖੇਤਰ ਵਿਚ ਇਹੋ ਜਿਹਾ ਨਿਆਂ ਪ੍ਰਬੰਧ ਨਹੀਂ ਮਿਲਦਾ ਕਿ ਜੰਮਦੀਆਂ ਜਾ ਅਣਜੰਮੀਆਂ ਬੱਚੀਆਂ ਨੂੰ ਮਾਰਨ ਲਈ ਕੋਈ ਸਜ਼ਾ ਮੁਕਰਰ ਕੀਤੀ ਗਈ ਹੋਏ। ਸਿਖ ਪੰਥ ਵਿਚ ਅਜ ਵੀ ਸਭ ਤੋਂ ਵੱਡੀ ਸਜ਼ਾ ਪੰਥ 'ਚੋਂ ਛੇਕਣਾ ਹੀ ਹੈ। ਇਹੀ ਉਪਰਾਲਾ ਗੁਰੂ ਰਾਮ ਸਿੰਘ ਨੇ ਆਪਣੇ ਹੁਕਮਨਾਮਿਆਂ ਰਾਹੀਂ ਕੀਤਾ ਤੇ ਔਰਤ ਨੂੰ ਮਾਣ-ਸਨਮਾਨ ਨਾਲ ਜਿਉਣ ਦਾ ਹੱਕਦਾਰ ਬਣਾਇਆ। ਜੇ ਉਦੋਂ ਤੋਂ ਹੀ ਅਸੀਂ ਇਸ ਪ੍ਰਤੀ ਧਿਆਨ ਦੇਂਦੇ ਤਾਂ ਅੱਜ ਮਰਦਮਸ਼ੁਮਾਰੀ ਦੇ ਅੰਕੜਿਆਂ ਵਿਚ ਦਰਸਾਈ ਗਈ ਲੜਕੀਆਂ ਦੀ ਘਟ ਰਹੀ ਪੈਦਾਇਸ਼ ਤੋਂ ਚਿੰਤਤ ਨਾ ਹੁੰਦੇ। ਅੱਜ ਇਹ ਅਨੁਪਾਤ ੧੦੦੦ ਮਰਦਾਂ ਪਿੱਛੇ ੮੮੨ ਔਰਤਾਂ ਦਾ ਹੈ।

ਇਸੇ ਤਰ੍ਹਾਂ ਹੀ ਅਸੀਂ ਵੇਖਦੇ ਹਾਂ ਕਿ ਭਾਰਤੀ ਵਿਧਾਨ ਪਾਲਕਾ ਨੇ ਤਾਂ ੧੯੬੧ ਵਿਚ ਦਾਜ ਵਿਰੋਧੀ ਕਾਨੂੰਨ ਪਾਸ ਕੀਤਾ ਪਰ ਗੁਰੂ ਰਾਮ ਸਿੰਘ ਜੀ ਦੁਆਰਾ ਵਿਢੇ ਗਏ ਸਮਾਜ ਸੁਧਾਰ ਤਾਂ ਇਕ ਸਦੀ ਪਹਿਲਾਂ ਹੀ ਅਜਿਹੀਆਂ ਕੁਰੀਤੀਆਂ ਪ੍ਰਤੀ ਸੁਚੇਤ ਸਨ ਤੇ ਦਾਜ ਜਿਹੀ ਲਾਹਨਤ ਨੂੰ ਨਕਾਰਨ ਲਈ ਹੀਲੇ ਕੀਤੇ। ਸਾਦਾ ਵਿਆਹ ਤੇ ਉਹ ਵੀ ਸਿਖ ਰੀਤ ਅਨੁਸਾਰ ਉਹਨਾਂ ੩ ਜੂਨ ੧੮੬੩ ਨੂੰ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਖੋਟੇ ਵਿਖੇ ਕਰਕੇ ਦਾਜ ਰਹਿਤ ਵਿਆਹ ਤੇ ਮਰਯਾਦਾ ਅਨੁਸਾਰ ਕਰਨ ਦੀ ਨਵੀ ਪਿਰਤ ਪਾਈ ਸੀ।

ਗੱਲ ਕੀ ਕਿ ਗੁਰੂ ਰਾਮ ਸਿੰਘ ਜੀ ਦੁਆਰਾ ਕੀਤੇ ਸਮਾਜ ਸੁਧਾਰ, ਤੇ ਜਗਤ ਜਾਗਰਨ ਦੇ ਕਾਰਜਾਂ ਦਾ ਵਿਸਤਾਰ ਨਾਲ ਅਧਿਐਨ ਕਰੀਏ ਅਤੇ ਜੇ ਸਿਰਫ ਨਾਰੀ ਜਾਤੀ ਦੇ ਕਲਿਆਣ ਦੀ ਗੱਲ ਕਰੀਏ ਤਾਂ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਉਹਨਾਂ ਦੁਆਰਾ ਕੀਤਾ ਹਰ ਉਪਰਾਲਾ ਇੰਨਾ ਜੋਰਦਾਰ ਤੇ ਪ੍ਰਤੱਖ ਸੀ ਕਿ ਜਿਸ ਦੀਆਂ ਲੀਹਾਂ ਤੇ ਚਲਦਿਆਂ ਅੱਜ ਇੰਜ ਲਗਦਾ ਹੈ ਕਿ ਭਾਰਤੀ ਸਮਾਜ ਉਸਾਰੂ ਰਹੁ ਰੀਤਾਂ ਵਲ ਵਧਦਾ ਹੋਇਆ ਉਹਨਾਂ ਉਪਰਾਲਿਆਂ ਨੂੰ ਹੀ ਕਾਨੂੰਨੀ ਰੂਪ ਦੇ ਰਿਹਾ ਹੈ।

ਲੋਕ ਹਿਤ ਕਾਨੂੰਨ ਵੈਸੇ ਵੀ ਸਮਾਜ ਦਾ ਸਰਵ ਪ੍ਰਵਾਨਿਤ ਪੱਖ ਹੁੰਦਾ ਹੈ ਜਿਸ ਦੀਆਂ ਜੜ੍ਹਾਂ ਸਮਾਜ ਦੀ ਬਣਤਰ ਵਿਚ ਕਿਸੇ ਨਾ ਕਿਸੇ ਤਰ੍ਹਾਂ ਛੁਪੀਆਂ ਹੁੰਦੀਆਂ ਹਨ। ਇਸੇ ਤੱਥ ਨੂੰ ਹੀ ਜੇਕਰ ਅਸੀ ਅਧਾਰ ਮੰਨ ਕੇ ਚੱਲੀਏ ਤਾਂ ਗੁਰੂ ਰਾਮ ਸਿੰਘ ਜੀ ਦੇ ਕੁਝ ਹੋਰ ਕਾਰਜ ਵੀ ਬਾਅਦ 'ਚ ਕਾਨੂੰਨੀ ਰੂਪ ਅਖਤਿਆਰ ਕਰ ਗਏ।

ਬਾਲ ਵਿਆਹ ਦਾ ਵਿਰੋਧ ਸਮਾਜ ਸੁਧਾਰ ਲਹਿਰਾਂ ਨੇ ਡਟ ਕੇ ਕੀਤਾ। ਗੁਰੂ ਜੀ ਦੇ ਹੁਕਮਨਾਮਿਆਂ ਵਿੱਚ ਆਉਂਦਾ ਹੈ ਕਿ "ਜੋ ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਵਿਆਹ ਕਰਨਾ ਉਰੇ ਨਹੀ ਕਰਨਾ।" ਉਜ ਤਾਂ ਬਾਲ ਵਿਆਹ ਵਿਰੋਧੀ ਕਾਨੂੰਨ ੧੯੨੯ ਵਿਚ ਅੰਗਰੇਜ਼ ਹਾਕਮ ਨੇ ਹੀ ਪਾਸ ਕਰ ਦਿਤਾ ਸੀ ਪਰ ੧੯੭੮ ਚ ਉਮਰ ੧੮ ਸਾਲ ਤੋਂ ੨੧ ਸਾਲ ਕੀਤੀ ਗਈ। ਪਹਿਲਾਂ ਇਹ ੧੩ ਸਾਲ ਅਤੇ ੧੫ ਸਾਲ ਸੀ। ਸਮੇਂ ਦੀ ਦੂਰ ਅੰਦੇਸ਼ੀ ਗੁਰੂ ਰਾਮ ਸਿੰਘ ਜੀ ਹਿਸੇ ਹੀ ਆਈ।

ਇਸ ਤੋਂ ਅਲੱਗ ਇਕ ਹੋਰ ਕਾਬਲੇ ਜ਼ਿਕਰ ਪਹਿਲੂ ਵੀ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਬੱਟੇ ਦਾ ਵਿਆਹ ਵੀ ਰੋਕਿਆ। ਲੜਕੀ ਦੇ ਕੇ ਲੜਕੀ ਵਿਆਹੁਣੀ ਸਮਾਜਕ ਕੁਰੀਤੀ ਸੀ। ਜੋ ਔਰਤ ਦੀ ਨਿਰਾਦਰੀ ਹੈ। ਇਸ ਪੱਖ ਤੋਂ ਸਭ ਤੋਂ ਪਹਿਲਾਂ ਆਵਾਜ ਬੁਲੰਦ ਗੁਰੂ ਰਾਮ ਸਿੰਘ ਜੀ ਨੇ ਕੀਤੀ। ਜਦ ਹੁਕਮਨਾਮਿਆਂ ਵਿਚ ਆਇਆ।... ਬਟਾ ਕਰੇ ਉਸ ਨਾਲ ਸੰਗਤ ਨੇ ਨਹੀ ਬਰਤਣਾ। ਉਂਜ ਇਹ ਯਤਨ ਵੀ ਬਾਅਦ ਵਿਚ ਕਾਨੂੰਨੀ ਜਾਮਾ ਪਾ ਗਿਆ ਜਦੋਂ ੧੯੫੫ ਦੇ ਹਿੰਦੂ ਮੈਰਿਜ ਐਕਟ ਦੀ ਧਾਰਾ ੫ ਵਿਚ ਇਹ ਜਰੂਰੀ ਵਿਧਾਨ ਰਖਿਆ ਗਿਆ ਕਿ ਆਪਣੇ ਖੂਨ ਦੇ ਰਿਸ਼ਤੇ ਵਿਚ ਵਿਆਹ ਵਰਜਤ ਹੈ ਅਤੇ ਮਰਦ ਦੀਆਂ ਪੰਜ ਪੀੜ੍ਹੀਆਂ ਤੇ ਔਰਤ ਦੀ ਤਿੰਨ ਪੀੜ੍ਹੀਆਂ ਦੇ ਆਪਸੀ ਰਿਸ਼ਤੇ (ਵਿਆਹ) ਨਹੀਂ ਹੋ ਸਕਦੇ।

ਇਸ ਤਰ੍ਹਾਂ ਅਸੀ ਵੇਖਦੇ ਹਾਂ ਕਿ ਸਮਾਜ ਸੁਧਾਰ ਦੇ ਜੋ ਬੀਜ਼ ਸਭ ਤੋਂ ਪਹਿਲਾਂ ਗੁਰੂ ਰਾਮ ਸਿੰਘ ਜੀ ਨੇ ਬੀਜੇ ਉਹ ਪ੍ਰਤੱਖ ਰੂਪ ਵਿੱਚ ਸਾਹਮਣੇ ਆਏ ਤੇ ਲੋਕ ਹਿਤ ਦੇ ਕਾਨੂੰਨ ਬਣੇ। ਅੱਜ ਇਸ ਪਖ ਨੂੰ ਪ੍ਰਚਾਰਨ ਦੀ ਲੋੜ ਹੈ। ਨਾਰੀ ਉਥਾਨ ਲਈ ਨਾਰੀ ਮੁਕਤੀ ਲਈ ਜੋ ਲਹਿਰ ਭਾਰਤੀ ਖਿਤੇ ਚ ਗੁਰੂ ਰਾਮ ਸਿੰਘ ਜੀ ਨੇ ਚਲਾਈ ਉਥੇ ਉਹ ਸਭ ਤੋਂ ਮੋਹਰੀ ਹਨ।

ਉਂਜ ਇਸ ਤੋਂ ਬਿਨਾ ਵੀ ਜੇ ਦੂਸਰੇ ਪੱਖਾ ਤੇ ਪੰਛੀ ਝਾਤ ਪਾਈਏ ਤਾਂ ਗਊ ਬੱਧ ਦੀ ਨਿਖੇਧੀ ਤੇ ਵਿਰੱਧ ਵੀ ਕੂਕਾ ਅੰਦੋਲਨ ਨੇ ਹੀ ਸ਼ੁਰੂ ਕੀਤਾ। ਭਾਵੇਂ ਬਾਅਦ ਗਊ ਵਿੱਚ ਹਤਿਆ (ਰੋਕੂ) ਕਾਨੂੰਨ ਆਜ਼ਾਦ ਭਾਰਤ ਵਿਚ ਬਣਿਆ।

੧੯੦੯, ੧੯੧੮, ੧੯੩੫ ਦੇ ਗੋਰਿਆਂ ਦੇ ਕਾਨੂੰਨਾਂ ਵਿੱਚ ਲੋਕਲ ਗੌਰਮਿੰਟ ਦੇ ਅਧਿਕਾਰਾਂ ਦੀ ਗਲ ਚਲਦੀ ਹੈ। ਮਹਾਤਮਾ ਗਾਂਧੀ ਜੀ ਸਵੈਰਾਜ ਦੀ ਗੱਲ ਕਰਦੇ ਹਨ। ਬਲਵੰਤ ਰਾਏ ਮਹਿਤਾ ਕਮਿਸ਼ਨ, ਸਿੰਘਵੀ ਕਮਿਸ਼ਨ, ਅਸ਼ੋਕ ਮਹਿਤਾ ਕਮਿਸ਼ਨ ਵੀ ਸਮੇਂ-ਸਮੇਂ ਸਿਰ ਪੇਡੂਆਂ ਨੂੰ ਅਧਿਕਾਰ ਦੇਣ ਦੀ ਗੱਲ ਕਰਦੇ ਹਨ, ਆਪਸੀ ਨਿਪਟਾਰੇ ਦੀ ਗਲ ਕਰਦੇ ਹਨ

*ਸਮਾਜ ਸੁਧਾਰਕਾਂ ਵਲੋਂ ਸਮੇਂ-ਸਮੇਂ ਸਿਰ ਸਿਰਫ ਪ੍ਰਚਾਰ ਹੀ ਕੀਤੇ ਜਾਂਦੇ ਹਨ, ਭਾਸ਼ਨ ਹੀ ਦਿਤੇ ਜਾਂਦੇ ਹਨ ਕਿ ਸਮਾਜਕ ਬੁਰਾਈਆਂ ਤੋਂ ਬਚਿਆ ਜਾਏ। ਪਰ ਗੁਰੂ ਰਾਮ ਸਿੰਘ ਸੰਸਾਰ ਦੇ ਅਜਿਹੇ ਸ਼੍ਰੋਮਣੀ ਸਮਾਜ ਸੁਧਾਰਕ ਹੋਏ ਹਨ ਜਿਨ੍ਹਾਂ ਇਹਨਾਂ ਬੁਰਾਈਆਂ ਵਿਰੁਧ ਪ੍ਰਚਾਰ ਹੀ ਨਹੀਂ ਕੀਤਾ, ਸਫਲ ਵੀ ਹੋਏ ਹਨ ਤੇ ਉਲੰਘਣਾ ਕਰਨ ਵਾਲਿਆਂ ਲਈ ਸਰਵ ਪ੍ਰਵਾਨਿਤ ਅਤੇ ਸਭ ਤੋਂ ਅਹਿਮ ਸਜ਼ਾ 'ਸਮਾਜਕ ਤਿਰਸਕਾਰ' ਪੰਥ ਚੋਂ ਛੇਕਣ ਦੀ ਰੱਖੀ।*

ਜਿਸ ਦੇ ਆਧਾਰ ਤੇ ੧੯੯੨ ਨੂੰ ੭੩ਵੀ ਸੰਵਿਧਾਨਕ ਤਰਮੀਮ ਪਾਸ ਹੋਈ ਕਿ ਪੰਚਾਇਤਾਂ ਨੂੰ ਵਧ ਅਧਿਕਾਰ ਦਿਤੇ ਜਾਣ ਪਰ ਗੁਰੂ ਰਾਮ ਸਿੰਘ ਨੇ ਤਾਂ ਇਕ ਸਦੀ ਪਹਿਲਾਂ ਹੀ ਪੰਚਾਇਤੀ ਰਾਜ ਦੀਆਂ ਜੜ੍ਹਾਂ ਲਾ ਕੇ ਇਸ ਲਈ ਸੂਬੇ ਵੀ ਥਾਪ ਦਿਤੇ ਸਨ ਅਤੇ ਅਦਾਲਤਾਂ ਦਾ ਬਾਈਕਾਟ ਕੀਤਾ।

ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਕਾਰਜਾਂ ਬਾਰੇ ਸਿਰਦਾਰ ਕਪੂਰ ਸਿੰਘ ਆਈ. ਸੀ. ਐਸ. ਦੇ ਕਥਨ ਬਹੁਤ ਢੁੱਕਵੇਂ ਹਨ, "ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰਘ ਹਿੰਦੁਸਤਾਨ ਵਿਚ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿੱਚ ਮਰਦ ਤੇ ਇਸਤਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ, ਤੇ ਆਪਣੇ ਪ੍ਰਚਾਰ 'ਚ ਸਫਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਉਹ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤ੍ਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜਾ ਕਰ ਦੇਂਦਾ ਹੈ।"

ਅੱਜ ਸਮੇਂ ਦੀ ਲੋੜ ਹੈ ਕਿ ਗੁਰੂ ਰਾਮ ਸਿੰਘ ਜੀ ਦੇ ਸਮਾਜ ਸੁਧਾਰ ਪ੍ਰਤੀ ਵਿਚਾਰਧਾਰਾ ਨੂੰ ਸਮਝਿਆ ਜਾਏ ਅਤੇ ਉਹਨਾਂ ਦੀ ਦੂਰ ਅੰਦੇਸ਼ੀ ਸੋਚ ਤੇ ਪਹਿਰਾ ਦਿਤਾ ਜਾਏ। ਔਰਤ ਨੂੰ ਉੱਚਾ ਦਰਜਾ ਦੇਣ ਦੀ ਵਿਚਾਰਧਾਰਾ ਦੇ ਉਸਰੱਈਏ ਭਾਵੇਂ ਗੁਰੂ ਨਾਨਕ ਦੇਵ ਜੀ ਹਨ ਪਰ ਇਸ ਸੋਚ ਨੂੰ ਪ੍ਰਵਾਨ ਚੜ੍ਹਾ ਕੇ ਉਸ ਨੂੰ ਅਮਲਾਂ 'ਚ ਲਿਆ ਕੇ ਔਰਤ ਨੂੰ ਸਮਾਜ ਵਿਚ ਖੜ੍ਹੀ ਕਰਨ ਦਾ ਕਾਰਜ ਸਭ ਤੋਂ ਪਹਿਲਾਂ ਗੁਰੂ ਰਾਮ-ਸਿੰਘ ਜੀ ਨੇ ਕੀਤਾ, ਨਾਰੀ ਮੁਕਤੀ ਦਾਤਾ ਉਹ ਹੀ ਬਣੇ। ਸਰਕਾਰਾਂ ਜਾਂ ਹਕੂਮਤਾਂ ਹੀ ਆਪਣੇ ਆਦੇਸ਼ਾਂ ਦੀ ਉਲੰਘਣ ਲਈ ਸਜ਼ਾ ਮਿਲਦੀਆਂ ਹਨ, ਆਮ ਤੌਰ ਤੇ ਇਹ ਆਦੇਸ ਜੇ ਤਾਨਾਸ਼ਾਹੀ ਦਾ ਹੋਵੇ ਤਾਂ ਲੋਕ ਹਿਤੂ ਹੀ ਮੰਨੇ ਜਾਂਦੇ ਹਨ। ਉਂਜ ਸਮਾਜ ਸੁਧਾਰਕਾਂ ਵਲੋਂ ਸਮੇਂ-ਸਮੇਂ ਸਿਰ ਸਿਰਫ ਪ੍ਰਚਾਰ ਹੀ ਕੀਤੇ ਜਾਂਦੇ ਹਨ, ਭਾਸ਼ਨ ਹੀ ਦਿਤੇ ਜਾਂਦੇ ਹਨ ਕਿ ਸਮਾਜਕ ਬੁਰਾਈਆਂ ਤੋਂ ਬਚਿਆ ਜਾਏ। ਪਰ ਗੁਰੂ ਰਾਮ ਸਿੰਘ ਸੰਸਾਰ ਦੇ ਅਜਿਹੇ ਸ਼੍ਰੋਮਣੀ ਸਮਾਜ ਸੁਧਾਰਕ ਹੋਏ ਹਨ ਜਿਨ੍ਹਾਂ ਇਹਨਾਂ ਬੁਰਾਈਆਂ ਵਿਰੁਧ ਪ੍ਰਚਾਰ ਹੀ ਨਹੀਂ ਕੀਤਾ, ਸਫਲ ਵੀ ਹੋਏ ਹਨ ਤੇ ਉਲੰਘਣਾ ਕਰਨ ਵਾਲਿਆਂ ਲਈ ਸਰਵ ਪ੍ਰਵਾਨਿਤ ਅਤੇ ਸਭ ਤੋਂ ਅਹਿਮ ਸਜ਼ਾ "ਸਮਾਜਕ ਤਿਰਸਕਾਰ' ਪੰਥ ਚੋਂ ਛੇਕਣ ਦੀ ਰੱਖੀ ਜੋ ਤਕਰੀਬਨ ਇਕ ਸਦੀ ਤੋਂ ਬਾਅਦ ਜਾ ਕੇ ਕਾਨੂੰਨੀ ਰੂਪ ਧਾਰ ਗਈ। ■

# ਸਿੱਖੀ ਫੇਰ ਸਾਜੀ

✍ ਗਿਆਨੀ ਤੇਜਾ ਸਿੰਘ ਕਵੈਂਟਰੀ

ਸੁਣੋ ਵੀਰੋ ਹੁਣ ਧਿਆਨ ਲਗਾਕੇ, ਧਰਮ ਦੇਸ਼ ਦਾ ਵਿਗੜ ਚੁੱਕਾ ਸੀ।
ਸਿੱਖੀ ਬਾਗ ਜੋ ਉੱਜੜ ਚੁੱਕਾ ਸੀ, ਨਾਮ ਖਜ਼ਾਨਾ ਲੁੱਟ ਚੁੱਕਾ ਸੀ।
ਗੁਲਾਮੀ ਵਿਚ ਉਹ ਜਕੜ ਚੁੱਕਾ ਸੀ, ਹੱਥ ਵਿਚ ਠੂਠਾ ਪਕੜ ਚੁੱਕਾ ਸੀ।
ਬਦੇਸ਼ੀ ਦੇ ਹੱਥੀ ਵਿਕ ਚੁੱਕਾ ਸੀ, ਗਲੇ ਤੋਂ ਫੜ ਉਹ ਘੁੱਟ ਚੁੱਕਾ ਸੀ।
ਸਿੱਖੀ ਰਾਜ ਪ੍ਰਾਪਤ ਕਰਕੇ ਸਿੱਖੀ ਧਰਮ ਗਿਰ ਚੁੱਕਾ ਸੀ।
ਦਾਰੂ ਮਾਸ ਅਫੀਮ ਨਸ਼ੇ ਵਿਚ, ਵੇਸਵਾ ਗਮਨ 'ਚ ਗਰਕ ਚੁੱਕਾ ਸੀ।
ਸਿੱਖੀ ਦਾ ਮਾਲਕ ਕਿਉਂ ਨਾ ਔਂਦਾ, ਸੁਤੀ ਨੀਂਦੋਂ ਕਿਉਂ ਨਾਂ ਜਗੌਂਦਾ!
ਪੁਰਬ ਵਸਾਖੀ ਕਿਉਂ ਨਾ ਮਨੌਂਦਾਂ, ਕਿਉਂ ਨਾ ਆਪਣਾ ਬਿਰਦ ਨਿਭੌਂਦਾ?
ਬਾਰਵਾਂ ਰੂਪ ਨਾਨਕ ਜੀ ਹੋ ਕੇ, ਖੰਡੇ ਦੀ ਸਿੱਖੀ ਫੇਰ ਸਜੌਂਦਾ।
ਦਸਮ ਗੁਰੂ ਜੋ ਸਿੱਖੀ ਸਾਜੀ, ਵਿਗੜ ਚੁੱਕੀ ਨੂੰ ਫੇਰ ਸਜੌਂਦਾ।
ਚੀਨੀ ਅਸਵਾਰ ਅਨੰਤ ਕਲਾ ਲੈ, ਆਪ ਪ੍ਰਭੂ ਨਿਰੰਕਾਰ ਹੀ ਆਇਆ।
ਘਰ ਘਰ ਸੁੱਤੇ ਜਾ ਜਗਾਇਆ, ਗੁਰਬਾਣੀ ਦਾ ਪਾਠ ਕਰਾਇਆ।
ਧਰਮਸਾਲਾ ਨੂੰ ਸਾਫ ਕਰਾਇਆ, ਬੀੜਾਂ ਦਾ ਪ੍ਰਕਾਸ਼ ਕਰਾਇਆ।
ਇਸਤ੍ਰੀਆਂ ਤੇ ਉਪਕਾਰ ਕਰਾਇਆ, ਅੰਮ੍ਰਿਤ ਖੰਡੇਧਾਰ ਛਕਾਇਆ।
ਅਨੰਦ ਕਾਰਜ ਦੀ ਰੀਤ ਚਲਾਕੇ, ਤੈੜੀ ਰਸਮ ਸੁਧਾਰ ਕਰਾਇਆ।
ਦੇਸ਼ ਅਜ਼ਾਦੀ ਬਿਗਲ ਵਜਾਇਆ, ਬਾਈਕਾਟ ਦਾ ਰਾਹ ਬਤਾਇਆ।
ਜੇ ਸਿੱਖੀ ਪਹਿਰੇਦਾਰ ਨਾ ਹੁੰਦਾ, ਦੇਸ ਭਗਤੀ ਸੰਸਾਰ ਨਾ ਹੁੰਦਾ।
ਤੀਰਥਾਂ ਤੇ ਗਊ ਮਾਸ ਹੀ ਹੁੰਦਾ, ਈਸਾ ਮੱਤ ਪ੍ਰਚਾਰ ਹੀ ਹੁੰਦਾ।
ਰਹਿੰਦਾ ਕੰਮ ਵਿਭਚਾਰ ਹੀ ਹੁੰਦਾ, ਜੇ ਚੀਨੀ ਅਸਵਾਰ ਨਾਂ ਹੁੰਦਾ।
ਬਦੇਸ਼ੀ ਮਾਲ ਵਪਾਰ ਹੀ ਹੁੰਦਾ, ਸੁਦੇਸ਼ੀ ਮਾਲ ਤਿਆਰ ਨਾ ਹੁੰਦਾ।
ਕਿਰਤੀ ਕਿਸਾਨ ਬਰਬਾਦ ਹੀ ਹੁੰਦਾ, ਦੇਸ਼ ਦਾ ਧਨ ਲੁਟ ਮਾਰ ਹੀ ਹੁੰਦਾ।
ਅਜ਼ਾਦੀ ਲਹਿਰ ਪ੍ਰਚਾਰ ਨਾ ਹੁੰਦਾ, ਗਾਂਧੀ ਨਹਿਰੂ ਸਰਦਾਰ ਨਾ ਹੁੰਦਾ।
ਭਗਤ ਸਿੰਘ ਜੋਧਾ ਤਿਆਰ ਨਾ ਹੁੰਦਾ, ਕਾਂਗਰਸ ਦਾ ਵਿਸਤਾਰ ਨਾ ਹੁੰਦਾ।
ਬਦੇਸ਼ੀ ਰਾਜ ਸ਼ਹਿਨਸ਼ਾਹ ਗੋਰਾ, ਭਾਰਤ ਵਿਚੋਂ ਬਾਹਰ ਨਾ ਹੁੰਦਾ।
ਜੁਗੋ ਜੁਗ ਭਗਤਾਂ ਰਖਦਾ ਆਇਆ, ਧਰਮ ਬਿਨਾਂ ਸੰਸਾਰ ਹੀ ਹੁੰਦਾ।
ਦੇਸ਼ ਤੇ ਧਰਮ ਦਾ ਰਾਜ ਕਰਨ ਲਈ ਦਿੱਲੀ ਤਖਤ ਤਿਆਰ ਨਾ ਹੁੰਦਾ।
ਸਮੇਂ ਦੇ ਸਤਿਗੁਰ ਦੇਹਧਾਰੀ ਦੀ, ਬਖਸ਼ਸ਼ ਬਿਨ ਉਧਾਰ ਨਾ ਹੁੰਦਾ।
ਇਸੇ ਕਾਰਨ ਦਾਸ 'ਤੇਜੇ' ਦੀ, ਬਖਸ਼ਸ਼ ਬਿਨ ਛੁਟਕਾਰ ਨਾ ਹੁੰਦਾ।

# ਕਿੰਜ ਕੱਟੀ ਕੈਦ ਕੂਕੇ ਸੂਰਿਆਂ ਨੇ

ਸੁਵਰਨ ਸਿੰਘ ਵਿਰਕ

*ਸਤਿਗੁਰੂ ਜੀ ਨੇ ਵਪਾਰਕ ਸਰਮਾਏਦਾਰੀ ਦੇ ਨੁਮਾਇੰਦੇ ਅੰਗਰੇਜ਼ ਬਸਤੀਵਾਦੀਆਂ ਨੂੰ ਦੇਸ਼ ਵਿਚੋਂ ਸ਼ਿਕਸ਼ਤ ਦੇਣ ਲਈ ਬਾਈਕਾਟ ਦੇ ਸਿਧਾਂਤ ਦੀ ਇਕ ਹਥਿਆਰ ਵਜੋਂ ਵਰਤੋਂ ਨੂੰ ਵੀ ਲੋੜ ਦੱਸਿਆ। ਅੰਗਰੇਜ਼ੀ ਕਾਨੂੰਨਾਂ ਦਾ ਮੁਕੰਮਲ ਬਾਈਕਾਟ ਅਤੇ ਆਪਸੀ ਲੈਣ ਦੇਣ ਜ਼ਮੀਨ ਜਾਇਦਾਦ ਦੇ ਝਗੜਿਆਂ ਦਾ ਪੰਚਾਇਤੀ ਪ੍ਰਣਾਲੀ, ਜੋ ਆਦਿ ਕਾਲ ਤੋਂ ਚੱਲੀ ਆ ਰਹੀ ਸੀ, ਦੁਆਰਾ ਨਿਪਟਾਰਾ ਕਰਨਾ। ਇਸ ਤਰ੍ਹਾਂ ਉਹਨਾਂ ਬ੍ਰਿਟਿਸ਼ ਸਰਕਾਰ ਦੁਆਰਾ ਸਥਾਪਿਤ ਸੰਸਥਾਵਾਂ, ਆਪਣੇ ਸਿੰਘਾਂ ਲਈ ਬੇਲੋੜੀਆਂ ਕਰ ਦਿੱਤੀਆਂ । ਸਿਖੀ ਪ੍ਰਚਾਰ ਲਈ ਸਾਰੇ ਦੇਸ਼ ਵਿੱਚ ਘੁੰਮ ਫਿਰ ਕੇ ਪਹਿਲਾਂ ਪੰਜ ਸੂਬੇ ਥਾਪੇ ਅਤੇ ਫਿਰ ਜਦੋਂ ਇਹਨਾਂ ਦੀਆਂ ਸਰਗਰਮੀਆਂ ਤੇ ਸਰਕਾਰ ਨੇ ਰੋਕ ਲਾ ਦਿਤੀ ਤਾਂ ਸਤਾਰਾਂ ਸੂਬੇ ਹੋਰ ਥਾਪ ਦਿਤੇ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਉਤੇ ਅੰਗਰੇਜ਼ਾਂ ਦੇ ਕਬਜ਼ੇ ਦੇ ਸਿਰਫ ਅੱਠ ਵਰ੍ਹੇ ਬਾਦ ਹੀ ਨਾਮਧਾਰੀ ਸੰਤ ਖਾਲਸਾ ਦੀ ੧੮੫੭ ਈ. ਦੀ ਵਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਦੀ ਪਾਵਨ ਧਰਤੀ ਉਤੇ ਸਾਜਣਾ ਕਰ ਦਿਤੀ। ਪਹਿਲੇ ਪੰਜ ਸਿੰਘ, ਜਿਹਨਾਂ ਨੂੰ ਉਹਨਾਂ ਅੰਮ੍ਰਿਤ ਛਕਾ ਕੇ ਖੰਡੇ ਬਾਟੇ ਦਾ, ਸ੍ਰੀ ਦਸਮੇਸ਼ ਜੀ ਵਾਲੀ ਸਿੱਖੀ ਨੂੰ, ਜੋ ਤਕਰੀਬਨ ਅਲੋਪ ਹੋ ਚੁੱਕੀ ਸੀ, ਪੁਨਰ ਸੁਰਜੀਤੀ ਦਾ ਕਾਰਜ ਅਰੰਭਿਆ-ਉਹਨਾਂ ਦੇ ਨਾਮ ਇਸ ਤਰ੍ਹਾਂ ਸਨ : ਭਾਈ ਕਾਹਨ ਸਿੰਘ ਚੱਕ, (ਰਿਆਸਤ ਮਲੇਰਕੋਟਲਾ), ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ, ਭਾਈ ਆਤਮਾ ਸਿੰਘ ਆਲੋਮੁਹਾਰ (ਸਿਆਲਕੋਟ), ਭਾਈ ਨੈਣਾਂ ਸਿੰਘ ਵਰਿਆਂਹ (ਅੰਮ੍ਰਿਤਸਰ) ਅਤੇ ਭਾਈ ਸੁੱਧ ਸਿੰਘ ਦੁਰਗਾਪੁਰ (ਜਲੰਧਰ)[੧]

ਆਪ ਜੀ ਦੇ ਪ੍ਰਚਾਰ ਸਦਕਾ ਸਿਖੀ ਜੀਵਨ ਵਿੱਚ ਛਾਈ ਪਤਝੜ ਖਤਮ ਹੋਣੀ ਸ਼ੁਰੂ ਹੋ ਗਈ ਅਤੇ ਬਹਾਰ ਦੀ ਆਮਦ ਨੇ ਦਸਤਕ ਦਿਤੀ। ਪ੍ਰਸਿੱਧ ਇਤਿਹਾਸਕਾਰ ਭਾਈ ਨਾਹਰ ਸਿੰਘ ਜੀ ਲਿਖਦੇ ਹਨ : "ਗੁਰੂ ਰਾਮ ਸਿੰਘ ਜੀ ਨੇ ਸਿਖੀ ਧਰਮ, ਸੇਵਾ, ਪਰਉਪਕਾਰ, ਸਵੱਛ ਰਹਿਣੀ, ਸਦਾਚਾਰ ਭਰੀ ਬਹਿਣੀ, ਸੱਚ ਕਹਿਣੀ ਅਤੇ ਨਿਰਮਲ ਕਰਨੀ ਦੀਆਂ ਉਚੀਆਂ ਸਿਕਸ਼ਾਵਾਂ ਦਿਤੀਆਂ। ਕੁਰੀਤੀਆਂ ਅਤੇ ਭੈੜੇ ਰਿਵਾਜਾਂ ਤੋਂ ਸਾਫ ਕਰਕੇ ਸਾਦਾ ਜੀਵਨ ਬਿਤਾਉਣ ਦੀਆਂ ਜਾਚਾਂ ਦੱਸੀਆਂ। ਆਪ ਜੀ ਦਾ ਇਹ ਪੱਕਾ ਨਿਸਚਾ ਸੀ ਕਿ ਕੋਈ ਵੀ ਦੇਸ਼ ਯਾ ਕੌਮ ਸਿਆਸੀ ਤੌਰ ਤੇ ਪ੍ਰਾਧੀਨ ਯਾ ਗੁਲਾਮ ਰਹਿਕੇ, ਆਤਮਿਕ, ਸਮਾਜਿਕ ਅਤੇ ਆਰਥਿਕ ਤਰੱਕੀ ਨਹੀਂ ਕਰ ਸਕਦੀ। ਕੌਮੀ ਤਰੱਕੀ ਲਈ ਸਭ ਤੋਂ ਪਹਿਲੋਂ ਇਹ ਜ਼ਰੂਰੀ ਹੈ ਕਿ ਸਮਾਜ ਦਾ ਹਰ ਇਕ ਇਨਸਾਨ ਆਪਣੀ ਰੋਜ਼ੀ ਕਮਾਉਣ ਦੇ ਵਸੀਲਿਆਂ ਵਿੱਚ ਕਿਸੇ ਹੋਰ ਦਾ ਦਾਸ ਨਾ ਹੋਵੇ। ਉਸ ਪਾਸ ਸਰੀਰਕ ਬਲ, ਅਕਲ, ਸਾਹਸ, ਨਰੋਆ ਸਰੀਰ, ਮਿਹਨਤ ਕਰਨ ਦੀ ਆਦਤ ਹੁੰਦਿਆਂ ਹੋਇਆਂ, ਉਹ ਉਪਜੀਵਕਾ ਹਾਸਲ ਕਰਨ ਲਈ ਕਿਸੇ ਧਨਾਢ ਅਤੇ ਸ਼ਾਹੂਕਾਰ ਦਾ ਮੁਥਾਜ ਨਾ ਹੋਵੇ। ਆਪ ਜੀ ਦਾ ਉਪਦੇਸ਼ ਸੀ ਕਿ ਹਰ ਇਕ ਆਦਮੀ ਹੱਥੀ ਮਿਹਨਤ ਕਰਕੇ ਜੀਵਨ ਬਿਤਾਵੇ। ਕੋਈ ਵਿਹਲਾ ਨਾ ਰਹੇ। ਨਾ ਹੀ ਧਰਮ ਦੇ ਨਾਮ ਤੇ ਅਤੇ ਨਾ ਹੀ ਧਨੀ ਹੋਣ ਦੀ ਹੈਸੀਅਤ ਵਿਚ। ਧੋਖੇ ਨਾਲ ਧਨ ਇਕੱਠਾ ਕਰਕੇ ਇਤਨੇ ਉਚੇ ਬਣਨ ਦੀ ਕੋਸ਼ਿਸ਼ ਨਾਂ ਕਰੋ ਕਿ ਨਾਲ ਰਹਿਣ ਵਾਲੇ ਹਜ਼ਾਰਾਂ ਗਰੀਬਾਂ ਦੀਆਂ ਟੁੱਟੀਆਂ ਛੰਨਾਂ ਦੇ ਕੋਲ ਤੁਹਾਡਾ ਹੀ ਇਕੋ ਇੱਕ ਮਹਿਲ ਹੋਵੇ। ਇਸ ਕੋਸ਼ਿਸ਼ ਵਿਚ ਜੀਵਨ ਬਤੀਤ ਨਾ ਕਰੋ ਕਿ ਸਭ ਦਾ ਧਨ ਇਕੱਠਾ ਕਰਕੇ ਧਜਾ ਲਾਕੇ, ਉਸ ਉਪਰ ਜੋਤਾਂ ਜਗਾਈਆਂ ਜਾਣ। ਸਗੋਂ ਇਹ ਉਦਮ ਕਰੋ ਕਿ ਗਰੀਬ ਬੰਦੇ ਦਰਿੱਦਰਤਾ ਦੇ ਚਿੱਕੜ ਵਿੱਚੋਂ ਨਿਕਲ ਕੇ ਇਨਸਾਨੀ ਭਾਈਚਾਰੇ ਵਿੱਚ ਤੁਹਾਡੇ ਨਾਲ ਇਕ ਸਨਮਾਨ ਵਾਲੀ ਥਾਂ ਤੇ ਖਲੋ ਸਕਣ। ਧਨ ਜਾਇਦਾਦ, ਵਿਦਿਆ, ਜਪ, ਤਪ, ਭਜਨ ਬੰਦਗੀ ਆਦਿ ਤੋਂ ਪ੍ਰਾਪਤ ਫੋਕੀ ਵਡਿਆਈ ਨੂੰ ਤੋੜਨ ਲਈ ਇਹ ਰਵਾਜ ਚਲਾਇਆ ਕਿ ਮਿਲਣ ਸਮੇਂ ਇਕ ਨਾਮਧਾਰੀ ਦੂਸਰੇ ਨਾਮਧਾਰੀ ਦੇ ਚਰਨਾਂ ਨੂੰ ਜ਼ਰੂਰ ਹੱਥ ਲਾਵੇ। ਆਪ ਜੀ ਦੇ ਖਿਆਲਾਂ ਅਨੁਸਾਰ, ਸਮਾਜਕ ਸਮਾਨਤਾ ਦਾ ਯੁੱਗ ਲਿਆਉਣ ਲਈ ਇਹ ਜ਼ਰੂਰੀ ਹੈ ਕਿ ਵੱਡਿਆਂ ਨੂੰ ਨੀਵੀਂ ਪੱਧਰ ਤੇ ਲਿਆਂਦਾ ਜਾਵੇ ਅਤੇ ਨੀਵਿਆ ਨੂੰ ਚੁੱਕ ਕੇ ਉੱਚੀ ਥਾਂ ਤੇ ਲਿਆ ਕੇ ਖੜਾ ਕੀਤਾ ਜਾਵੇ।"[੨]

ਸਤਿਗੁਰੂ ਜੀ ਨੇ ਵਪਾਰਕ ਸਰਮਾਏਦਾਰੀ ਦੇ ਨੁਮਾਇੰਦੇ ਅੰਗਰੇਜ਼ ਬਸਤੀਵਾਦੀਆਂ ਨੂੰ ਦੇਸ਼ ਵਿਚੋਂ ਸ਼ਿਕਸਤ ਦੇਣ ਲਈ ਬਾਈਕਾਟ ਦੇ ਸਿਧਾਂਤ ਦੀ ਇਕ ਹਥਿਆਰ ਵਜੋਂ ਵਰਤੋਂ ਨੂੰ ਵੀ ਲੋੜ ਦੱਸਿਆ। ਅੰਗਰੇਜ਼ੀ ਕਾਨੂੰਨਾਂ ਦਾ ਮੁਕੰਮਲ ਬਾਈਕਾਟ ਅਤੇ ਆਪਸੀ ਲੈਣ ਦੇਣ ਜ਼ਮੀਨ ਜਾਇਦਾਦ ਦੇ ਝਗੜਿਆਂ ਦਾ ਪੰਚਾਇਤੀ ਪ੍ਰਣਾਲੀ, ਜੋ ਆਦਿ ਕਾਲ ਤੋਂ ਚੱਲੀ ਆ ਰਹੀ ਸੀ,

ਦੁਆਰਾ ਨਿਪਟਾਰਾ ਕਰਨਾ। ਇਸ ਤਰ੍ਹਾਂ ਉਹਨਾਂ ਬ੍ਰਿਟਿਸ਼ ਸਰਕਾਰ ਦੁਆਰਾ ਸਥਾਪਿਤ ਸੰਸਥਾਵਾਂ, ਆਪਣੇ ਸਿੰਘਾਂ ਲਈ ਬੇਲੋੜੀਆਂ ਕਰ ਦਿੱਤੀਆਂ । ਸਿਖੀ ਪ੍ਰਚਾਰ ਲਈ ਸਾਰੇ ਦੇਸ਼ ਵਿੱਚ ਘੁੰਮ ਫਿਰ ਕੇ ਪਹਿਲਾਂ ਪੰਜ ਸੂਬੇ ਥਾਪੇ ਅਤੇ ਫਿਰ ਜਦੋਂ ਇਹਨਾਂ ਦੀਆਂ ਸਰਗਰਮੀਆਂ ਤੇ ਸਰਕਾਰ ਨੇ ਰੋਕ ਲਾ ਦਿਤੀ ਤਾਂ ਸਤਾਰਾਂ ਸੂਬੇ ਹੋਰ ਥਾਪ ਦਿਤੇ। ਇਸੇ ਲਈ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਆਪ ਦੀ ਤੁਲਨਾ ਅਕਬਰ ਬਾਦਸ਼ਾਹ ਨਾਲ ਕਰਦੇ ਲਿਖਦੇ ਹਨ ਕਿ ਜਿਵੇਂ ਉਸਦੇ ਤਹਿਤ ਸਾਰੇ ਦੇਸ਼ ਦਾ ਪ੍ਰਬੰਧ ਚਲਾਉਣ ਲਈ ਬਾਈ ਸੂਬੇ ਸਨ ਉਵੇਂ ਸਤਿਗੁਰੂ ਜੀ ਨੇ ਆਪਣੀ ਸੰਗਤ ਦੇ ਪ੍ਰਬੰਧ ਵਾਸਤੇ ਬਾਈ ਸੂਬੇ ਬਣਾਏ ਜਿਹਨਾਂ ਦੀ ਜ਼ੁਬਾਨ ਵਿੱਚ ਐਸੀ ਹੀ ਤਾਸੀਰ ਸੀ ਜੈਸੀ ਸਤਿਗੁਰੂ ਜੀ ਦੀ ਬਾਣੀ ਵਿੱਚ ਸੀ।

ਪਹਿਲੇ ਪੰਜ ਸੂਬਿਆਂ ਬਾਬਤ ਵੀ ਅਤੇ ਮਗਰਲੇ ਸਤਾਰਾਂ ਬਾਬਤ ਵੀ ਭਾਈ ਨਾਹਰ ਸਿੰਘ ਇਉਂ ਜਾਣਕਾਰੀ ਦਿੰਦੇ ਹਨ ਜਿਸ ਤੋਂ ਤੇਜੀ ਨਾਲ ਫੈਲ ਰਹੇ ਕੂਕਾ ਸੰਗਠਨ ਦੀ ਤਰਤੀਬ ਦਾ ਵੀ ਪਤਾ ਚੱਲਦਾ ਹੈ:

"ਹਰ ਪਿੰਡ ਦੇ ਨਾਮਧਾਰੀਆਂ ਅਤੇ ਹੋਰ ਸੰਗੀਆਂ ਦੀ ਇਕ ਸੰਗਤ ਸੀ। ਇਹ ਆਪਸ ਵਿੱਚ ਇਕੋ ਟੱਬਰ ਦੇ ਜੀਆਂ ਵਾਕਰ ਮਿਲਕੇ ਰਹਿੰਦੇ। ਦਿਨ ਦੇ ਕੰਮਾਂ ਕਾਜਾਂ ਤੋਂ ਵਿਹਲੇ ਹੋ ਕੇ ਰਾਤ ਸਮੇਂ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਅਤੇ ਭਜਨ ਬੰਦਗੀ ਕਰਦੇ। ਸੰਗਤ ਦੇ ਇਕੱਠਿਆਂ ਹੋਣ ਵਾਲੀ ਜਗ੍ਹਾ ਦਾ ਨਾਮ ਧਰਮਸ਼ਾਲਾ ਰੱਖਿਆ। ਸੰਗਤਾਂ ਦੇ ਆਗੂ ਭਾਈ ਗੁਰੰਥੀ ਸਨ, ਜੋ ਧਰਮਸ਼ਾਲਾ ਵਿਖੇ ਬੱਚੇ ਬੱਚੀਆਂ ਨੂੰ ਗੁਰਮੁਖੀ ਵਿਦਿਆ ਪੜ੍ਹਾਉਂਦੇ, ਗੁਰਬਾਣੀ ਯਾਦ ਕਰਾਉਂਦੇ ਅਤੇ ਸ੍ਰੀ ਆਦਿ ਗਰੰਥ ਸਾਹਿਬ ਜੀ ਦੇ ਪਾਠ ਕਰਕੇ ਮੇਲਾ ਯਾ ਦਿਵਾਨ ਕਰਕੇ ਭੋਗ ਪਾਉਂਦੇ। ਇਨ੍ਹਾਂ ਤੋਂ ਉਪਰ ਤਪਿਆਂ ਦੇ ਜਥੇਦਾਰ ਸਨ। ਕਈ ਕਈ ਜਥੇਦਾਰ ਇਕ ਨਾਇਬ ਸੂਬੇ ਦੇ ਮਾਤਹਿਤ ਸਨ। ਇਲਾਕੇ ਦੀ ਜਥੇਬੰਦੀ ਦਾ ਆਗੂ ਸੂਬਾ ਸੀ । ਇਸ ਜਥੇਬੰਦੀ ਦਾ ਪ੍ਰਬੰਧ ਕਰਨ ਲਈ ਕੇਂਦਰ ਭੈਣੀ (ਸਾਹਿਬ) ਵਿਖੇ ਪੰਜਾਂ ਸੂਬਿਆਂ ਦੀ ਵੱਡੀ ਪੰਚਾਇਤ ਸੀ, ਜਿਨ੍ਹਾਂ ਦੇ ਮੁਖੀ ਬਾਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ ਭਾਈ ਕੀ, ਤਹਿਸੀਲ ਮੋਗਾ ਜ਼ਿਲਾ ਫਿਰੋਜ਼ਪੁਰ ਦੇ ਵਸਨੀਕ ਸਨ। ਇਸ ਸਾਰੀ ਜਥੇਬੰਦੀ ਦੇ ਸ਼ਿਰੋਮਣੀ ਗੁਰੂ ਰਾਮ ਸਿੰਘ ਜੀ ਸਨ। ਕੇਂਦਰ ਦੇ ਪੰਚਾਇਤੀ ਸੂਬੇ ਇਹ ਸੱਜਣ ਸਨ :

੧. ਬਾਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ ਜ਼ਿਲਾ ਫਿਰੋਜ਼ਪੁਰ।

੨. ਬਾਬਾ ਕਾਹਨ ਸਿੰਘ ਜੀ ਪਿੰਡ ਚੱਕ ਕਲਾਂ ਰਿਆਸਤ ਮਲੇਰਕੋਟਲਾ।

੩. ਬਾਬਾ ਸੁੱਧ ਸਿੰਘ ਪਿੰਡ ਮਢੌਰ ਜ਼ਿਲਾ ਅੰਬਾਲਾ

੪. ਬਾਬਾ ਸਾਹਿਬ ਸਿੰਘ ਪਿੰਡ ਬੰਗਾਲੀਪੁਰ ਜ਼ਿਲਾ, ਅੰਮ੍ਰਿਤਸਰ

੫. ਬਾਬਾ ਲੱਖਾ ਸਿੰਘ ਪਿੰਡ ਮਲੌਦ ਜ਼ਿਲ੍ਹਾ ਲੁਧਿਆਣਾ।

"ਦੂਸਰੇ ਸੂਬਿਆਂ ਦੇ ਨਾਮ ਇਹ ਸਨ-ਬਾਬਾ ਸਰਮੁੱਖ ਸਿੰਘ ਪਿੰਡ ਲੱਲੂ ਵਾਲ ਰਿਆਸਤ ਪਟਿਆਲਾ, ਬਾਬਾ ਗੁਪਾਲ ਸਿੰਘ ਸਪੁੱਤਰ ਸਾਹਿਬ ਸਿੰਘ ਪਿੰਡ ਰੱਖੜਾ ਮੰਢੌੜ* ਰਿਆਸਤ ਪਟਿਆਲਾ, ਬਾਬਾ ਹੁਕਮਾ ਸਿੰਘ ਸਪੁੱਤਰ ਮੇਹਰ ਸਿੰਘ ਪਿੰਡ ਪਿੱਥੋ ਰਿਆਸਤ ਨਾਭਾ, ਰੁਤਨ ਸਿੰਘ ਉਰਫ ਗਿਆਨ (ਜਾਂ ਗਿਆਨਾ) ਸਿੰਘ ਪੁੱਤਰ ਰਾਮ ਕਿਸ਼ਨ ਪਿੰਡ ਮੰਡੀ (ਕਲਾਂ) ਰਿਆਸਤ ਪਟਿਆਲਾ, ਬਾਬਾ ਖੁਸ਼ਹਾਲ ਸਿੰਘ ਪੁੱਤਰ ਕਰਮ ਸਿੰਘ ਪਿੰਡ ਥਰਾਜ ਜ਼ਿਲ੍ਹਾ ਹਿਸਾਰ, ਬਾਬਾ ਬ੍ਰਹਮਾ ਸਿੰਘ ਪੁੱਤਰ ਗੁਲਾਬ ਸਿੰਘ ਪਿੰਡ ਦਰੀਆਪੁਰ ਜ਼ਿਲ੍ਹਾ ਕਰਨਾਲ, ਬਾਬਾ ਪਹਾੜਾ ਸਿੰਘ ਪਿੰਡ ਮਲੌਦ ਜ਼ਿਲ੍ਹਾ ਲੁਧਿਆਣਾ, ਬਾਬਾ ਨਰੈਣ ਸਿੰਘ ਪੁੱਤਰ ਸੈਂਤਾ ਸਿੰਘ ਪਿੰਡ ਖਟੜੇ ਜ਼ਿਲਾ ਲੁਧਿਆਣਾ, ਬਾਬਾ ਮਾਨ ਸਿੰਘ ਪੁੱਤਰ ਮੱਖਣ ਸਿੰਘ ਪਿੰਡ ਸੈਦੋ ਜ਼ਿਲ੍ਹਾ ਫਿਰੋਜ਼ਪੁਰ, ਬਾਬਾ ਮਲੂਕ ਸਿੰਘ ਪੁੱਤਰ ਮੁੱਖਾ ਸਿੰਘ ਪਿੰਡ ਫੂਲੇਵਾਲ (ਫਿਰੋਜ਼ਪੁਰ), ਬਾਬਾ ਸਮੁੰਦ ਸਿੰਘ ਪੁੱਤਰ ਵਸਾਵਾ ਸਿੰਘ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ, ਬਾਬਾ ਖਜ਼ਾਨ ਸਿੰਘ ਪੁੱਤਰ ਮਨੀ ਸਿੰਘ ਲਧਾਣਾ ਜ਼ਿਲ੍ਹਾ ਜੁਲੰਧਰ, ਬਾਬਾ ਰੂੜ ਸਿੰਘ ਪੁੱਤਰ ਦਿਆਲ ਸਿੰਘ ਪਿੰਡ ਬੰਗਾਲੀਪੁਰ ਜ਼ਿਲ੍ਹਾ ਅੰਮ੍ਰਿਤਸਰ, ਬਾਬਾ ਭਗਵਾਨ ਸਿੰਘ ਪਿੰਡ ਫੱਤੇਵਾਲ ਜ਼ਿਲ੍ਹਾ ਅੰਮ੍ਰਿਤਸਰ, ਬਾਬਾ ਜਮੀਅਤ ਸਿੰਘ ਪੁੱਤਰ ਚੰਦਾ ਸਿੰਘ ਪਿੰਡ ਗਿੱਲ ਜ਼ਿਲ੍ਹਾ ਸਿਆਲਕੋਟ, ਬਾਬਾ ਰਾਜਾ ਸਿੰਘ ਪਿੰਡ ਤਰਾਂਡੀ ਜ਼ਿਲ੍ਹਾ ਸਿਆਲਕੋਟ, ਬਾਬਾ ਜੇਤਾ ਸਿੰਘ ਪੁੱਤਰ ਰਤਨ ਸਿੰਘ ਪਿੰਡ ਵਧਾਈ ਜ਼ਿਲ੍ਹਾ ਸਿਆਲਕੋਟ।"*

ਭਾਈ ਕਾਹਨ ਸਿੰਘ ਨਿਹੰਗ ਫੌਜੀ ਜੀਵਨ ਸਮੇਂ ਲਾਹੌਰ ਵਿਖੇ ਸਤਿਗੁਰੂ ਜੀ ਵਾਲੀ ਪਲਟਣ ਵਿੱਚ ਹਵਾਲਦਾਰ ਸੀ ਅਤੇ ਆਪ ਜੀ ਦਾ ਸ਼ਰਧਾਲੂ ਬਣ ਚੁੱਕਾ ਸੀ। ਉਸਨੂੰ ਨਾਲ ਲੈ ਕੇ ਸਤਿਗੁਰੂ ਜੀ ਲਾਹੌਰ ਛਾਉਣੀ ਤੋਂ ਦੂਰ ਦੁਰਾਡੇ ਕਈ ਖੇਡਾਂ ਵਿਖਾਉਂਦੇ ਰਹਿੰਦੇ ਸਨ। ਕਾਹਨ ਸਿੰਘ, ਸੁੱਧ ਸਿੰਘ, ਜਮੀਅਤ ਸਿੰਘ ਗਿੱਲ, ਰਾਜਾ ਸਿੰਘ ਤਰਾਂਡੀ ਇਹ ਫੌਜੀ ਜੀਵਨ ਦੇ ਸਾਥੀ ਗੁਰੂ ਬਾਲਕ ਸਿੰਘ ਜੀ ਤੋਂ ਗੁਰਤਾ ਪ੍ਰਾਪਤੀ ਸਮੇਂ ਵੀ ਹਾਜਰ ਸਨ ਹਜਰੋਂ ਸਾਹਿਬ ਵਿਖੇ। ਕੁਝ ਸੂਬੇ ਪਹਿਲਾਂ ਹੋਰ ਸੰਪ੍ਰਦਾਵਾਂ ਵਿੱਚ ਆਪਣੇ ਸਮੇਂ ਦੀਆਂ ਜਾਣੀਆਂ ਪਛਾਣੀਆਂ ਸ਼ਖਸੀਅਤਾਂ ਸਨ। ਸੂਬਾ ਜਵਾਹਰ ਸਿੰਘ ਨਿਰਮਲ ਭੇਖ ਵਿੱਚ ਪ੍ਰਸਿੱਧ ਮਹਾਂਪੁਰਖ ਸਨ। ਸੂਬਾ ਸਾਹਿਬ ਸਿੰਘ, ਬ੍ਰਹਮਾ ਸਿੰਘ ਅਤੇ ਲੱਖਾ ਸਿੰਘ ਉਦਾਸੀਨ ਭੇਖ ਵਿੱਚ ਵਿਚਰਦੇ ਸਨ। ਅਤੇ ਮੰਡਲੀਆਂ ਫੇਰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਿੱਖ ਪੰਥ ਦੀ ਪੁਨਰ ਸੁਰਜੀਤੀ ਸਮੇਂ ਇਹਨਾਂ ਮਹਾਂ ਪੁਰਖਾਂ ਦੇ ਹਿਰਦਿਆਂ ਵਿੱਚ ਪਿਉ ਦਾਦੇ ਦੇ ਪੰਥ ਪ੍ਰਤੀ ਪ੍ਰੇਮ ਨੇ ਉਛਾਲਾ ਮਾਰਿਆ ਅਤੇ ਉਹ ਫਿਰ ਆਪ ਦੀ ਸ਼ਰਨ ਵਿੱਚ ਆ ਕੇ ਤਿਆਰ ਬਰ ਤਿਆਰ ਸਿੰਘ ਸਜ ਗਏ। ਸਿੱਖ ਰਾਜ ਦੇ ਉਤਰਾਰਧ ਵਿੱਚ ਸਾਮੰਤੀ ਸਿੱਖਾਂ ਦੇ ਜੀਵਨ ਮੁੱਲਾਂ ਅਤੇ ਨੈਤਿਕ ਵਿਧਾਨ ਵਿੱਚ ਆਈ ਗਿਰਾਵਟ ਸਦਕਾ ਹੀ ਸਿੱਖੀ ਦੇ ਬਰਾਬਰ ਚੱਲਣ ਵਾਲੇ ਹੋਰ ਧਾਰਮਿਕ ਵਿਸ਼ਵਾਸਾਂ ਨੇ ਜੋਰ ਫੜਿਆ ਤੇ ਪੰਜਾਬ ਵਿੱਚ ਸੋਢੀਆਂ, ਬੇਦੀਆਂ, ਭੱਲੇ ਸਾਹਿਬਜ਼ਾਦਿਆਂ ਅਤੇ ਉਦਾਸੀ, ਬੈਰਾਗੀ, ਨਿਰਮਲੇ ਆਦਿ ਭੇਖਾਂ ਦੀ ਮਾਨਤਾ ਵਧ ਗਈ ਸੀ। ਭਿੰਨ-ਭਿੰਨ ਮੱਤਾਂ ਮਤਾਂਤਰਾਂ ਵਿੱਚੋਂ ਆਏ ਸੂਬਾ ਸਾਹਿਬਾਨ ਦੀ ਪ੍ਰਬੰਧਕੀ ਯੋਗਤਾ ਅਤੇ ਕਲਾ ਕੌਸ਼ਲ ਦਾ ਸੰਤ ਖਾਲਸੇ ਦੇ ਪਰਚਾਰ ਪਰਸਾਰ ਵਿੱਚ ਸਤਿਗੁਰੂ ਜੀ ਨੇ ਭਰਪੂਰ ਇਸਤੇਮਾਲ ਕੀਤਾ। ਸੂਬਾ ਲੱਖਾ ਸਿੰਘ ਨੇ ਕੁਝ ਸਮਾਂ ਪੁਲਿਸ ਦੀ ਨੌਕਰੀ ਵੀ ਕੀਤੀ ਸੀ ਸ਼ੇਰ ਦਿਲ ਰੈਜ਼ੀਮੈਂਟ ਵਿੱਚ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਭਾਸ਼ਣ ਵਿੱਚ

ਜ਼ਿਕਰ ਆਉਂਦਾ ਹੈ ਇਹ ਬੜੇ ਬਹਾਦਰ ਆਦਮੀ ਸਨ ਅਰ ਬੜੇ ਸੂਰਮੇ ਸਨ, ਇਉਂ ਕਹਿ ਦਿਉ ਕਿ ਸਤਿਗੁਰਾਂ ਦੇ ਮਿਲਟਰੀ ਸੈਕਟਰੀ ਸਨ।[੫] ਸਤਿਗੁਰੂ ਜੀ ਨੇ ਪੁਲਿਸ ਪ੍ਰਸ਼ਾਸਨ ਦੇ ਪ੍ਰਬੰਧਕੀ ਅਧਿਕਾਰੀਆਂ ਨੂੰ ਜਦੋਂ ਕੋਈ ਵੀ ਸੂਚਨਾ ਭੇਜਣੀ ਹੁੰਦੀ ਸੀ ਤਾਂ ਸੂਬਾ ਲੱਖਾ ਸਿੰਘ ਹੀ ਜਾਂਦੇ ਹਨ। ਸੂਬਾ ਜਵਾਹਰ ਸਿੰਘ ਹੋਰਾਂ ਦਾ ਜਨਮ ਨਗਰ ਭਾਵੇਂ ਭਾਈ ਕੀ ਡਰੋਲੀ ਸੀ ਉਹ ਰਹਿੰਦੇ ਲੋਪੋ ਪਿੰਡ ਦੇ ਸਾਧਾਂ ਦੇ ਡੇਰੇ ਵਿੱਚ ਸਨ। ਸਾਹਿਬ ਸਿੰਘ ਜੀ ਬ੍ਰਹਮ ਬੂਟੇ ਅੰਮ੍ਰਿਤਸਰ ਸਥਿੱਤ ਉਦਾਸੀਨ ਅਖਾੜੇ ਦੇ ਚੇਲੇ ਬਾਲਕੇ ਸਨ ਅਤੇ 'ਬ੍ਰਹਮ ਸੁੱਧ' ਦੇ ਨਾਂ ਹੇਠ ਵਿਚਰਦੇ ਸਨ, ਮੰਡਲੀਆਂ ਫੇਰਦੇ ਸਨ ਹੋਰ ਸਾਧਾਂ ਦੀ ਜਮਾਤ ਨਾਲ ਲੈ ਕੇ। ਉਹਨਾਂ ਨੂੰ ਸੰਤ ਖਾਲਸਾ ਸਾਜਣ ਤੋਂ ਕੁਝ ਵਰ੍ਹੇ ਬਾਦ ਸਿੰਘ ਸਜਾ ਕੇ ਸਾਹਿਬ ਸਿੰਘ ਨਾਮ ਦੇ ਦਿਤਾ ਗਿਆ ਸੀ। ਨਾਮਧਾਰੀ ਪੰਥ ਵਿੱਚ ਉਹ ਸਤਿਗੁਰੂ ਰਾਮ ਸਿੰਘ ਜੀ ਦਾ ਲਾਡਲਾ ਸਪੁਤ ਪਰਸਿੱਧ ਹੋਇਆ। ਸਰਕਾਰੀ ਡਾਕ ਦੇ ਮੁਕਾਬਲੇ ਉਸਨੇ ਆਪਣੀ ਪੰਥਕ ਡਾਕ ਚਲਾਈ ਜਿਹੜੀ ਸਰਕਾਰੀ ਰੀਕਾਰਡ ਵਿੱਚ ਕੂਕਾ ਪੋਸਟਲ ਸਰਵਿਸ ਦੇ ਨਾਂ ਨਾਲ ਜਾਣੀ ਜਾਂਦੀ ਹੈ। ਸਾਹਿਬ ਸਿੰਘ ਹੋਰਾਂ ਦਾ ਇਹ ਤੰਤਰ ਏਨਾ ਮਜ਼ਬੂਤ ਸੀ ਕਿ ਅੱਠਾਂ ਪਹਿਰਾਂ ਵਿੱਚ ਪੰਜਾਬ ਦੇ ਦੂਰ ਦੁਰਾਡੇ ਟਿਕਾਣਿਆਂ ਤੇ ਵੀ ਕੂਕਾ ਕੇਂਦਰ ਵਲੋਂ ਭੇਜੀ ਕੋਈ ਵੀ ਸੂਚਨਾ ਪਹੁੰਚ ਜਾਂਦੀ ਸੀ। ਸਰਕਾਰੀ ਰਿਕਾਰਡ ਵਿੱਚ ਦਰਜ ਹੈ ਕਿ ਜਦੋਂ ਕਿਸੇ ਕੂਕੇ ਨੂੰ ਉਸਦਾ ਦੂਜਾ ਸਾਥੀ ਡਾਕ ਪਕੜਾਉਂਦਾ ਸੀ ਤਾਂ ਉਹ ਖਾਧੇ ਜਾ ਰਹੇ ਭੋਜਨ ਦੀ ਹੱਥਲੀ ਗਰਾਹੀ ਛੱਡ ਕੇ ਤੁਰੰਤ ਆਪਣੀ ਮੰਜ਼ਲ ਨੂੰ ਚਾਲੇ ਪਾ ਦਿੰਦਾ ਸੀ।[੬]

ਇਹ ਕੂਕਾ ਕੂਟਨੀਤੀ ਦੇ ਸਿਰਜਕਾਂ ਵਿਚੋਂ ਵੀ ਇਕ ਸਨ। ਨੇਪਾਲ ਦੀ ਰਾਣਾ ਸਰਕਾਰ ਨਾਲ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਦੇ ਸਬੰਧ ਸਥਾਪਿਤ ਕਰਨ ਲਈ, ਵਿਦੇਸ਼ ਯਾਤਰਾ ਤੇ ਜਾਣ ਵਾਲੇ ਇਹਨਾਂ ਤੇ ਸੂਬਾ ਕਾਹਨ ਸਿੰਘ ਨਿਹੰਗ ਦਾ ਜ਼ਿਕਰ ਇਤਿਹਾਸ ਵਿਚ ਦਰਜ ਹੈ। ਅੰਗਰੇਜ਼ ਸਰਕਾਰ ਇਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਸਿਆਸੀ ਵਾਰਿਸ ਸਮਝਦਾ ਸੀ। ਮਾਰਚ ੧੮੬੭ ਈ. ਵਿੱਚ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਤੇ ਜਾਣ ਦੀ ਸਤਿਗੁਰੂ ਜੀ ਨੂੰ ਮਨਜ਼ੂਰੀ ਦੇਣ ਸਮੇਂ, ਕਾਗਜ਼ਾਂ ਦੀ ਖਾਨਾਪੂਰਤੀ ਕਰਦਿਆਂ, ਇਹ ਲਿਖਿਆ ਹੈ ਕਿ ਸਾਨੂੰ ਗੁਰੂ ਰਾਮ ਸਿੰਘ ਅਤੇ ਉਸਦੇ ਦੋ ਪ੍ਰਮੁੱਖ ਸੂਬਿਆਂ ਸਾਹਿਬ ਸਿੰਘ ਅਤੇ ਲੱਖਾ ਸਿੰਘ ਨੇ ਉੱਥੇ ਅਮਨ ਅਮਾਨ ਕਾਇਮ ਰੱਖਣ ਤੇ ਵਿਵਸਥਾ ਬਣਾਈ ਰੱਖਣ ਦਾ ਪੂਰਾ ਭਰੋਸਾ ਦਿਤਾ ਹੈ।ਵਚਨ ਭੰਗ ਹੋਣ ਦੀ ਸੂਰਤ ਵਿਚ ਅਧਿਕਾਰੀ ਲਿਖਦੇ ਹਨ ਕਿ ਇਹਨਾਂ ਤਿੰਨਾਂ ਨੂੰ ਜ਼ਿੰਮੇਵਾਰ ਠਹਿਰਾਕੇ, ਇਨ੍ਹਾਂ ਵਿਰੁਧ ਕਾਰਵਾਈ ਕਰ ਦਿਤੀ ਜਾਏਗੀ। ਖੂੰਚੜ ਬੱਧ ਦੀਆਂ ਘਟਨਾਵਾਂ ਤੋਂ 4½ ਵਰ੍ਹੇ ਪਹਿਲਾਂ ਹੀ ਸਰਕਾਰ ਸਤਿਗੁਰੂ ਜੀ ਅਤੇ ਉਹਨਾਂ ਦੇ ਸੂਬਾ ਸਾਹਿਬਾਨ ਦੇ ਲੋਕਾਂ ਵਿੱਚ ਵਧ ਰਹੇ ਪ੍ਰਭਾਵ ਤੋਂ ਚਿੰਤਤ ਹੋ ਕੇ ਉਹਨਾਂ ਨੂੰ ਨਿਯੰਤਰਿਤ ਕਰਨ ਦੇ ਬਹਾਨੇ ਲੱਭ ਰਹੀ ਸੀ।[੭]

ਸੂਬਾ ਜਵਾਹਰ ਸਿੰਘ ਸਿੱਖ ਰਾਜ ਦੇ ਸਮੇਂ ਘੋੜ ਸਵਾਰ ਸੈਨਿਕਾਂ ਵਿੱਚ ਰਹੇ ਸਨ। ਸੂਬਾ ਸੁੱਧ ਸਿੰਘ ਦੁਰਗਾਪੁਰੀਆ ਵੀ ਉਸੇ ਸੈਨਾ ਦਾ ਇਕ ਸਵਾਰ ਸੀ। ਸੂਬਾ ਗੋਪਾਲ ਸਿੰਘ ਪਹਿਲਾਂ ਇਕ ਉਦਾਸੀ ਫਕੀਰ ਸੀ। ਸੂਬਾ ਮਲੂਕ ਸਿੰਘ ਨੇ ੧੮੫੭-੫੮ ਈ. ਵਿੱਚ ਕਿਸੇ ਰੈਜੀਮੈਂਟ ਵਿੱਚ ਫੌਜੀ ਨੌਕਰੀ ਕੀਤੀ ਸੀ। ਸੂਬਾ ਬ੍ਰਹਮਾ ਸਿੰਘ ਬਾਰੇ ਵੀ ਸਰਕਾਰੀ ਰਿਕਾਰਡ ਵਿੱਚ ਦਰਜ ਹੈ ਕਿ ਉਹ ਆਪਣਾ ਅਸਲੀ ਥਾਂ ਟਿਕਾਣਾ ਕਿਸੇ ਨੂੰ ਨਹੀਂ ਦੱਸਦਾ ਜਿਸਤੇ ਉਸਦੇ ਸਾਬਕਾ ਸਿਪਾਹੀ ਹੋਣ ਦਾ ਸੰਸਾ ਕੀਤਾ ਗਿਆ ਹੈ ਜਿਸਨੇ ੧੮੫੭ ਈ. ਦੇ ਗੰਦਰ (ਪ੍ਰਥਮ ਆਜ਼ਾਦੀ ਸੰਗਰਾਮ) ਵਿੱਚ ਹਿਸਾ ਲਿਆ ਹੋਵੇ।[੮]

ਜਾਪਦਾ ਹੈ ਕਿ ਉਪਰ ਵਰਣਿਤ ੨੨ ਸੂਬਿਆਂ ਤੋਂ ਬਿਨਾ ਹੋਰ ਸੂਬੇ ਵੀ ਸਮੇਂ ਸਮੇਂ ਸਤਿਗੁਰੂ ਜੀ ਨੇ ਪੰਥਕ ਕਾਰਜਾਂ ਲਈ ਨਿਯੁਕਤ ਕੀਤੇ ਜਿਹਨਾਂ ਦਾ ਉਪਰ ਵਰਣਿਤ ਕੂਕਾ ਮੱਤ ਦੇ ਮੁਖੀਆਂ ਦੇ ਨਾਲ ਸਰਕਾਰੀ ਰਿਕਾਰਡ ਵਿੱਚ ਨਾਮ ਦਰਜ ਹੈ ਜਿਹਾ ਕਿ ਪ੍ਰਸਿੱਧ ਜਰਨੈਲ ਹਰੀ ਸਿੰਘ ਨਲਵਾ ਦਾ ਪੋਤਰਾ ਮੋਤੀ ਸਿੰਘ, ਜੋ ਉਸ ਸਮੇਂ ਛੀਨੀਘਾਟੀ, ਮਾਹਲਪਰ (ਹੁਸ਼ਿਆਰਪੁਰ) ਵਿੱਚ ਪਿਛਲੇ ੮ ਸਾਲਾਂ ਤੋਂ ਰਹਿ ਰਿਹਾ ਸੀ। ਰੀਬ ਗੜ੍ਹ ਦਾ ਕਿਸ਼ਨ ਸਿੰਘ (ਸਿੱਖ ਤੋਪਖਾਨੇ ਵਿੱਚ ਗੋਲੰਦਾਜ਼) ਬਾਬਾ ਬੂਟਾ ਸਿੰਘ ਲਾਹੌਰ, ਕਰਤਾਰ ਸਿੰਘ ਬੇਦੀ ਡੇਹਰਾ ਬਾਬਾ ਨਾਨਕ, ਫਤੇਹ ਸਿੰਘ ਪੁੱਤਰ ਪ੍ਰਤਾਪ ਸਿੰਘ ਸੋਢੀ ਅਨੰਦਪੁਰ, ਭਗਵਾਨ ਸਿੰਘ ਪੁੱਤਰ ਸੁੱਖੂ ਰਾਮ, ਨਵਾਂ ਸ਼ਹਿਰ (ਮੇਜਰ ਬਰਾਊਨ ਦੇ ਤਹਿਤ ਦੂਜੀ ਕੈਵਲਰੀ ਵਿੱਚ ਪੰਜ ਵਰ੍ਹੇ ਰਿਹਾ, ੧੮੫੭ ਈ. ਦੇ ਗਦਰ ਸਮੇਂ ਹਡਸਨ ਦੇ ਘੁੜ ਸਵਾਰਾਂ ਵਿੱਚ, ੧੮੬੦ ਈ. ਵਿੱਚ ਅਸਤੀਫਾ ਦਿੱਤਾ।) ਹੀਰਾ ਸਿੰਘ ਲੰਮੂ, ਦੁਰਗਾਪੁਰ (ਅੰਬਾਲਾ), 'ਜਗੀਰਦਾਰ ਸੂਬਾ', ਜੋ ਸਿੱਖ ਸੈਨਾ ਵਿੱਚ ਘੋੜ ਚੜ੍ਹਾ ਸੀ।[੯] ਮੰਗਲ ਸਿੰਘ ਸਰਦਾਰ ਸੂਬਾ ਬਾਰੇ ਇਸੇ ਰਿਕਾਰਡ ਵਿੱਚ ਦਰਜ ਹੈ ਕਿ ਮਹਾਰਾਜਾ ਪਟਿਆਲਾ ਨੇ ਉਸਨੂੰ ਕੂਕਿਆਂ ਨਾਲੋਂ ਨਿਖੇੜਨ ਲਈ ਬਹੁਤ ਪ੍ਰਲੋਭਨ ਦਿਤੇ ਪਰ ਜਦੋਂ ਸਰਦਾਰ ਨਾਂ ਮੰਨਿਆਂ ਤਾਂ ਉਸਨੂੰ ਰਿਆਸਤ ਵਿੱਚੋਂ ਬਾਹਰ ਕੱਢ ਦਿਤਾ ਗਿਆ ਤੇ ਹੁਣ ਉਹ (ਗੁਰੂ) ਰਾਮ ਸਿੰਘ ਦੇ ਨਾਲ ਹੀ ਰਹਿੰਦਾ ਹੈ। ਸੂਬਾ ਲੱਖਾ ਸਿੰਘ ਨੂੰ ਝਗੜਾਲੂ ਤੇ ਕੱਟੜ ਦੱਸਦਿਆਂ ਲਿਖਿਆ ਹੈ ਕਿ ਉਸਨੇ ਪਟਿਆਲੇ ਵਿੱਚ ਜਿਹਲ ਵੀ ਭੁਗਤੀ ਹੈ। ਸੂਬਾ ਰੂੜ ਸਿੰਘ, ਸੂਬਾ ਸਾਹਿਬ ਸਿੰਘ ਦਾ ਭਰਾ ਹੈ ਅਤੇ ਅੰਮ੍ਰਿਤਸਰ ਨਿਵਾਸ ਰੱਖਦਾ ਹੈ। ਸੂਬਾ ਸੁੱਧ ਸਿੰਘ ਨੂੰ 'ਖੂੰਖਾਰ ਕੱਟੜ' ਲਿਖਿਆ ਹੈ ਜੋ ਕਿਤੇ ਵੀ ਗੜਬੜ ਕਰਨ ਦੇ ਸਮਰੱਥ ਹੈ। ਸੂਬਾ ਬ੍ਰਹਮਾ ਸਿੰਘ, ਜੋਤਾ ਸਿੰਘ, ਜੋਗਾ ਸਿੰਘ ਅਤੇ ਜਵਾਹਰ ਸਿੰਘ ਹੋਰਾਂ ਦਾ ਕੋਈ ਇਕ ਤਹਿਸ਼ੁਦਾ ਟਿਕਾਣਾ ਨਹੀਂ ਜੋ ਲਗਾਤਾਰ ਘੁੰਮ ਫਿਰ ਕੇ ਆਪਣੇ ਪੰਥ ਦਾ ਪਰਚਾਰ ਕਰ ਰਹੇ ਹਨ। ਦੋ ਬੀਬੀਆਂ ਦਾ ਜ਼ਿਕਰ ਹੈ ਸੂਬਿਆਂ ਵਜੋਂ-ਇਕ ਮਾਈ ਹੁਕਮੀ ਵਿਧਵਾ ਕਿਸ਼ਨ ਸਿੰਘ ਕਲਾਲ, ਹੁਸ਼ਿਆਰਪੁਰ ਅਤੇ ਦੂਸਰੀ ਹੁਕਮੀ ਵਿਧਵਾ ਨੰਦ ਸਿੰਘ ਜੱਟ ਪਿੰਡ ਬਰਮਾਣਾ ਨੇੜੇ ਮਾਹਲਪੁਰ (ਹੁਸ਼ਿਆਰਪੁਰ)। ਇਹ ਦੂਸਰੀ ਹੁਕਮੀ ਮੂਲ ਰੂਪ ਵਿੱਚ ਵਰਿਆਂਹ (ਅੰਮ੍ਰਿਤਸਰ) ਦੀ ਹੈ। ਜਿਸ ਦੇ ਵਿਧਵਾ ਹੋਣ ਦਾ ਅਫਸੋਸ, ਸਤਿਗੁਰੂ ਜੀ, ਨੈਣਾਂ ਸਿੰਘ ਵਰਿਆਹ ਨੂੰ ਰੰਗੂਨ ਤੋਂ ਦਿਤੇ ਇਕ ਹੁਕਮਨਾਮੇ ਵਿੱਚ ਵੀ ਕਰਦੇ ਹਨ।

ਸੂਬਾ ਗਿਆਨੀ ਸਿੰਘ (ਅਸਲ ਨਾਂ ਰਤਨ ਸਿੰਘ) ਪੁੱਤਰ ਰਾਮ ਕਿਸ਼ਨ ਜਾਟ ਸਨ ਜਿਹਨਾਂ ਦੇ ਪਿਤਾ ਕੋਈ ਕਤਲ ਹੋ ਜਾਣ ਤੇ ਬਡੋਪਲ (ਫਤਿਹਾਬਾਦ -ਹਰਿਆਣਾ) ਤੋਂ ਮੰਡੀ ਕਲਾਂ (ਬਠਿੰਡਾ) ਵਿਖੇ ਆ ਟਿਕੇ ਸਨ) ਇਹ ਸਤਿਗੁਰੂ ਜੀ ਦੇ ਥਾਪੇ

ਅਦਾਲਤੀ ਸੂਬੇ ਸਨ ਜੋ ਮਾਲਵੇ ਵਿੱਚ ਤੁਰ ਫਿਰ ਕੇ ਸਿੱਖੀ ਪਰਚਾਰ ਵੀ ਕਰਦੇ ਅਤੇ ਆਪਸੀ ਝਗੜਿਆਂ ਦੇ ਨਿਪਟਾਰੇ ਵੀ ਕਰਦੇ ਸਨ। ਇਹਨਾਂ ਦੇ ਨਾਲ ਕੰਮ ਕਰਨ ਵਾਲਾ ਭਾਈ ਰਤਨ ਸਿੰਘ ਪਿੰਡ ਨਾਈਵਾਲਾ ਦਾ 'ਨਾਇਬ ਸੂਬਾ' ਸੀ। ਰਾਇਕੋਟ ਬੁੱਚੜ ਬੱਧ ਦੇ ਸਾਕੇ ਵਿੱਚ ੧੮੭੧ ਈ. ਵਿੱਚ ਪਿੱਥੋ ਪਿੰਡ ਦੇ ਤਿੰਨ ਸਿੰਘ-ਮੰਗਲ ਸਿੰਘ, ਗੁਰਮੁਖ ਸਿੰਘ ਤੇ ਮਸਤਾਨ ਸਿੰਘ ਪਹਿਲੋਂ ਹੀ ਫਾਂਸੀ ਲਾ ਕੇ ਸ਼ਹੀਦ ਕਰ ਦਿਤੇ ਗਏ ਸਨ। "ਕਈ ਅੰਗਰੇਜ਼ ਅਫਸਰਾਂ ਦਾ ਖਿਆਲ ਸੀ ਕਿ ਗੁਰੂ ਰਾਮ ਸਿੰਘ ਜੀ, ਅਤੇ ਉਸਦੇ ਬੜੇ ਬੜੇ ਨਾਮੀ ਸੂਬਿਆਂ ਤੇ ਮੁਕੱਦਮੇ ਚਲਾ ਕੇ ਫੈਲਦੀ ਜਾਂਦੀ ਨਾਮਧਾਰੀ ਲਹਿਰ ਨੂੰ ਖਤਮ ਕਰ ਦਿਤਾ ਜਾਵੇ। ਗਿਆਨੀ ਰਤਨ ਸਿੰਘ ਮੰਡੀ ਵਾਲਾ ਨਾਮਧਾਰੀ ਸਿੰਘਾਂ ਵਿੱਚ ਚੰਗਾ ਵਿਦਵਾਨ, ਸਿਆਣਾ ਅਤੇ ਮਾਨ ਪ੍ਰਤਿਸ਼ਠਾ ਵਾਲਾ ਸੱਜਣ ਸੀ। ਨਾਮਧਾਰੀ ਸਿੰਘਾਂ ਨੇ ਗੁਰੂ ਰਾਮ ਸਿੰਘ ਜੀ ਦਿਆਂ ਹੁਕਮਾਂ ਅਨੁਸਾਰ ਹਕੂਮਤ ਦੀਆ ਸਰਕਾਰੀ ਕਚੇਹਰੀਆਂ ਦਾ ਬਾਈਕਾਟ ਕੀਤਾ ਹੋਇਆ ਸੀ। ਆਪਸ ਦੇ ਝਗੜੇ ਮੁਕਾਵਣ ਲਈ ਨਾਮਧਾਰੀਆਂ ਵਿੱਚੋਂ ਹੀ ਮੁਕੱਦਮੇ ਸੁਨਣ ਵਾਲੇ ਪੰਚ, ਸਰਪੰਚ, ਅਦਾਲਤੀ ਅਤੇ ਜੱਜ ਵੀ ਬਣਾਏ ਹੋਏ ਸਨ। ਗਿਆਨੀ ਸਿੰਘ ਯਾ ਗਿਆਨੀ ਰਤਨ ਸਿੰਘ ਮੰਡੀ ਵਾਲਾ ਹਿਠਾੜ ਸਤਿਲੁਜ ਦੇ ਇਲਾਕਿਆਂ ਵਿੱਚ ਨਾਮਧਾਰੀਆਂ ਦਾ ਵੱਡਾ ਅਦਾਲਤੀ ਮੰਨਿਆ ਜਾਂਦਾ ਸੀ।[10] ਇਸ ਲਈ ਲਹਿਰ ਦਾ ਮਾਲਵੇ ਵਿੱਚ ਲੱਕ ਤੋੜਨ ਲਈ ਉਪਰੋਕਤ ਸੂਬੇ ਅਤੇ ਨਾਇਬ ਸੂਬੇ ਨੂੰ ਰਾਇਕੋਟ ਵਾਲੇ ਕਾਂਡ ਵਿੱਚ ਫਾਹੇ ਲਾਏ ਸਿੰਘਾਂ ਨੂੰ ਬੁੱਚੜ ਬੱਧ ਲਈ ਉਕਸਾਉਣ ਦੇ ਦੋਸ਼ ਹੇਠ ਨਵੰਬਰ ੧੮੭੧ ਈ. ਵਿੱਚ ਲੁਧਿਆਣੇ ਫਾਂਸੀਆਂ ਤੇ ਲਟਕਾ ਦਿਤਾ ਗਿਆ ਸੀ। ਗਿਆਨੀ ਰਤਨ ਸਿੰਘ ਹੋਰਾਂ ਦੇ ਆਖਰੀ ਸਮੇਂ ਅੰਗਰੇਜ਼ ਹਾਕਮਾਂ ਨੂੰ ਮੁਖਾਤਿਬ ਹੋ ਕੇ ਬੋਲੇ ਗਏ ਬੋਲ, ਅੱਜ ਵੀ ਸੁਤੰਤਰਤਾ ਦੀ ਬਲੀ ਵੇਦੀ ਤੇ ਜੂਝਣ ਵਾਲਿਆਂ ਲਈ ਪ੍ਰੇਰਣਾ ਸਰੋਤ ਹਨ : ਤਖਤੇ ਪਰ ਚੜ੍ਹੇ ਤਾਂ ਬੋਲਾ ਕੀਤਾ ਬਿੱਲਿਆ ਮੂੰਹ ਤਾਂ ਸਾਹਮਣੇ ਰੱਖ ... ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿੱਚ ਕੱਟ ਕੇ ਫੇਰ ਆਇਆ ਜਾਣ। ਜੁਆਨ ਹੋ ਕੇ ਬਦਲੇ ਲਵਾਂਗਾ। ਸੁਣ ਓਏ ਬਿੱਲਿਆ ਤੇਰੀ ਮੌਤ ਮਾੜੀ ਦੇਖੀ ਹੈ। ਤੁਹਾਡੀ ਅਦਾਲਤ ਨਹੀ ਹੈ। ਬੇ-ਅਦਾਲਤੀ ਹੋਣ ਲੱਗੀ ਹੈ। ਮੈਨੂੰ ਮਾਰ ਕੇ ਕੋਈ ਅੱਗੇ ਬੰਦ ਤਾਂ ਨਹੀ ਹੋਇ ਜਾਣੇ ਹੈ। ਏਸ ਦੇਸੋਂ ਧੁਆਨੂੰ ਕੱਢਾਂਗੇ। ਅੱਜ ਤੁਸੀ ਕਰ ਲਵੋ। ਜਦ ਸਾਡੀ ਵਾਰੀ ਆਵੇਗੀ ਤੇ ਅਸੀ ਭੀ ਜਿਵੇ ਹੋਵੇਗੀ ਤਿਵੇਂ ਕਰਾਂਗੇ।[11]

ਸੂਬਾ ਗਿਆਨੀ ਰਤਨ ਸਿੰਘ ਅਤੇ ਨਾਇਬ ਸੂਬਾ ਰਤਨ ਸਿੰਘ ਦੇ ਬੇਦੋਸ਼ਾਂ ਦੇ ਕਨੂੰਨੀ ਕਤਲਾਂ ਨੇ ਨਾਮਧਾਰੀ ਮਸਤਾਨਿਆਂ ਦੇ ਦਿਲਾਂ ਵਿੱਚ ਬਦਲਾ ਲੈਣ ਦੀ ਅੱਗ ਦੇ ਭਾਂਬੜ ਬਾਲ ਦਿਤੇ। ਕਵੀ ਚੰਦਾ ਸਿੰਘ ਦੇ ਮੁਤਾਬਿਕ ਉਹ ਕਹਿ ਰਹੇ ਸਨ-ਜੈਦ ਗਿਆਨੀ ਸਿੰਘ ਦੀ ਜਾਣਾ। ਫਿਰ ਹੋਇਆ ੧੮੭੨ ਈ. ਦੀ ਜਨਵਰੀ ਦਾ ਸਾਕਾ ਮਲੇਰਕੋਟਲਾ ਜਿਸ ਵਿੱਚ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੀ ਅਗਵਾਈ ਵਿੱਚ ਸਿੰਘ ਤੋਪਾਂ ਨਾਲ ਉਡਾਏ ਗਏ ਅਤੇ ਇਉਂ ਅੰਗਰੇਜ਼ੀ ਸਰਕਾਰ ਨੂੰ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਸੂਬਿਆਂ ਤੇ ਹੱਥ ਪਾਉਣ ਦਾ ਬਹਾਨਾ ਮਿਲ ਗਿਆ। ਜਿਸ ਦਿਨ ਭੈਣੀ ਸਾਹਿਬੋਂ ਸ਼ਹੀਦੀ ਜਥਾ ਮਲੇਰਕੋਟਲੇ ਲਈ ਰਵਾਨ ਹੁੰਦਾ ਹੈ, ੧੩ ਜਨਵਰੀ ੧੮੭੨ ਈ. ਨੂੰ ਬਾਦ ਦੁਪਹਿਰ ਸਤਿਗੁਰੂ ਜੀ ਉਹਨਾਂ ਬਾਬਤ ਜਿਲਾ ਪ੍ਰਸਾਸਨ ਨੂੰ ਬਰ ਵਕ ਸੂਚਿਤ ਕਰਨ ਲਈ ਸੂਬਾ ਲੱਖਾ ਸਿੰਘ ਜੀ ਨੂੰ ਭੇਜਦੇ ਹਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਰਿਕਾਰਡ ਹੋਏ ਉਪਦੇਸ਼ ਵਿੱ ਇਉਂ ਆਉਂਦਾ ਹੈ :

ਸਤਿਗੁਰਾਂ ਨੇ ਬਾਬੇ ਲੱਖਾ ਸਿੰਘ ਹੋਰਾਂ ਨੂੰ ਸੱਦਿਆ- ਮਾ (ਜੀਵਨ ਕੌਰ) ਜੀ ਇਹ ਗੱਲ ਦੱਸਦੇ ਹੁੰਦੇ ਸਨ- ਮਾਤਾ ਜ ਉਸ ਮੇਲੇ ਵਿੱਚ ਗਏ ਸਨ, ੧੨ ਸਾਲ ਦੀ ਉਮਰ ਸੀ। ਮਾਤ ਜੀ ਦੇ ਪਿਤਾ (ਖੁਸ਼ਹਾਲ ਸਿੰਘ) ਜੀ ਵੀ ਨਾਲ ਹੀ ਸਨ-ਉਹਨ ਨਾਲ ਬਾਬੇ ਲੱਖਾ ਸਿੰਘ ਹੋਰਾਂ ਦਾ ਬੜਾ ਪਿਆਰ ਸੀ। ਮਾਤ ਜੀ ਕਹਿੰਦੇ ਹਨ, "ਅਸੀ ਖਲੋਤੇ ਹਾਂ ਦਰਵਾਜਿਆਂ ਦੋਹਾਂ ਦੇ ਵਿਚਕਾਰ, ਤਬੇਲੇ ਦੇ ਤੇ ਗੁਰਦੁਆਰੇ ਦੇ। ਬਾਬੇ ਲੱਖਾ ਸਿੰਘ ਹੋਰਾਂ ਦਾ ਘੋੜਾ-ਅੰਦਰ ਉਦੋਂ ਵਿਹੜੇ ਵਿੱਚ ਸੀ ਕੁੰਡ, ਹੁਣ ਬਾਹਰ ਬਣਿਆ ਹੋਇਆ ਹੈ-ਜਲ ਛਕਣ ਵਾਸਤੇ ਜਾਂਦਾ ਹੈ। ਬਾਬੇ ਲੱਖਾ ਸਿੰਘ ਹੋਰੀ ਤੇ ਮਾਤਾ ਜੀ ਦੇ ਪਿਤਾ ਦੋਏ ਜੱਫੀਆਂ ਪਾਕੇ ਮਿਲੇ।

ਕਹਿੰਦੇ ਹਨ, "ਕਿਸ ਤਰ੍ਹਾਂ?"

ਕਹਿੰਦੇ "ਲੁਧਿਆਣੇ ਚੱਲੇ ਹਾਂ"

"ਮੁੜਕੇ ਕਦੋਂ ਆਉਗੇ?"

ਬਾਬੇ ਲੱਖਾ ਸਿੰਘ ਹੋਰੀ ਕਹਿੰਦੇ ਹਨ- ਮਾਈ ਜੀ ਦੱਸਦੇ ਹਨ- ਕਿ ਇਹ ਗੱਲ ਭਾਈ ਗੁਰੂ ਦੇ ਵੱਸ ਹੈ।

ਸਤਿਗੁਰਾਂ ਨੇ ਹੁਕਮ ਦੇ ਕੇ ਭੇਜਿਆ ਠਾਣੇਦਾਰ ਨੂੰ ਅਸੀ ਇਤਲਾਹ ਦਿਤੀ ਹੈ- ਇਹ ਰੌਲਾ ਪਾਉਂਦੇ ਹਨ- ਇਹ ਸਾਡੇ ਆਖੇ ਨਹੀ ਲੱਗਦੇ - ਤੁਸੀ ਇਹਨਾਂ ਦਾ ਇੰਤਜ਼ਾਮ ਕਰੋ।

ਬਾਬੇ ਲੱਖਾ ਸਿੰਘ ਹੋਰਾਂ ਨੂੰ ਗਿਆਂ ਨੂੰ ਉੱਥੇ ਹੀ ਕੈਦ ਕਰ ਲਿਆ।[12]

ਸੂਬਾ ਲੱਖਾ ਸਿੰਘ ਜੀ ਨੇ ਮਸਤਾਨੇ ਜਥੇ ਨੂੰ ਖਿਡ ਪੁੰਡ ਜਾਣ ਲਈ ਸਤਿਗੁਰੂ ਜੀ ਦਾ ਹੁਕਮ ਸੁਣਾਇਆ ਸੀ ਕਿ ਜੋ ਕੰਮ ਤੁਸੀ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਧੀਰਜ ਰੱਖੋ, ਮਾਲਾ ਨਾਲ ਹੀ ਹੋ ਜਾਵੇਗਾ। ਮਸਤਾਨਿਆਂ ਨੇ ਉਸਨੂੰ ਕਿਹਾ ਸੀ ਕਿ ਜਿਹੜਾ ਵੀ ਸਿੰਘ ਸੂਬਾ ਗਿਆਨੀ ਸਿੰਘ ਦਾ ਬਦਲਾ ਲੈਣ ਲਈ, ਸਾਡੇ ਨਾਲ ਨਹੀ ਰਲੇਗਾ ਉਹ 'ਪਾਜੀ ਮੁਰੀ ਹੋਵੇਗਾ। ਇਸ ਤੇ ਉਸ ਕਹਿ ਦਿਤਾ ਸੀ (ਵੇਲਾ ਟਾਲਣ ਲਈ) ਕਿ ਤੁਸੀ ਚਲੋਂ ਮੈਂ ਵੀ ਆ ਜਾਂਦਾ ਹਾ। ੧੬ ਜਨਵਰ ੧੮੭੨ ਦੀ ਸ਼ਾਮ ਨੂੰ ਡੀ.ਸੀ. ਕਾਵਨ ਸਾਂਹਵੇਂ ਦਿਤੇ ਆਪਣੇ ਬਿਆਨ ਵਿੱਚ ਮਲੌਦ ਦਾ ਸਰਦਾਰ ਬਦਨ ਸਿੰਘ ਆਖਦਾ ਹੈ ਕਿ ਜਦੋਂ ੧੪ ਜਨਵਰੀ ਦੀ ਸ਼ਾਮ ੬-੩੦ ਵਜੇ ੧੨-੧੩ ਬੰ (ਕੂਕੇ ਸਿੰਘ) ਉਸਤੇ ਹਮਲਾਵਰ ਹੋਏ ਤਾਂ ਪਉੜੀਆਂ ਉੱਤਰ ਸਮੇਂ ਉਹਨਾਂ ਦੁਆਰਾ ਜਲਾਈ ਮਤਾਬੀ ਦੀ ਰੋਸ਼ਨੀ ਵਿੱਚ ਉ ਨੇ ਸੂਬਾ ਲੱਖਾ ਸਿੰਘ ਨੂੰ ਪਹਿਚਾਣਿਆ ਸੀ ਜੋ ਉਹਨਾਂ ਦੇ ਨਾ ਸੀ।[13] ਸੂਬਾ ਜੀ ਤਾਂ ਉਸ ਤੋਂ ਪਹਿਲਾਂ ਹੀ ਗ੍ਰਿਫਤਾਰ ਕੀਤੇ ਚੁੱਕੇ ਸਨ ਪਰ ਰਿਕਾਰਡ ਵਿੱਚ ਉਹਨਾਂ ਦੀ ਗ੍ਰਿਫਤਾਰੀ ਵਖਾ ਨਹੀ ਸੀ ਗਈ ਤਾਂ ਜੁ ਬਾਅਦ ਵਾਲੀਆਂ ਘਟਨਾਵਾਂ ਨ ਉਹਨਾਂ ਨੂੰ ਜੋੜਿਆ ਜਾ ਸੱਕੇ। ਇਸ ਤੋਂ ਸਿੱਧ ਹੁੰਦਾ ਹੈ ਸਰਕਾਰ ਸੂਬਾ ਲੱਖਾ ਸਿੰਘ ਨੂੰ ਆਪਣੇ ਰਾਜ ਦੀ ਸਲਾਮ

ਲਈ ਕਿੰਨਾ ਖਤਰਨਾਕ ਸਮਝਦੀ ਸੀ। ਰਿਕਾਰਡ ਮੁਤਾਬਿਕ ਲੱਖਾ ਸਿੰਘ ੧੫ ਜਨਵਰੀ ਦੁਪਹਿਰ ਬਾਦ ਲੁਧਿਆਣੇ ਫੜੇ ਜਾਂਦੇ ਹਨ।

੧੮ ਜਨਵਰੀ ੧੮੭੨ ਈ. ਨੂੰ ਸੁਬ੍ਹਾ ੪ ਵਜੇ ਦੀ ਡਾਕ ਗੱਡੀ ਦੇ ਇਕ ਸਪੈਸ਼ਲ ਡੱਬੇ ਵਿੱਚ ਲੁਧਿਆਣੇ ਤੋਂ ਚੜ੍ਹਾ ਕੇ ਸਤਿਗੁਰੂ ਰਾਮ ਸਿੰਘ ਜੀ, ਨਿਜੀ ਸੇਵਕ ਨਾਨੂੰ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਤੇ ਸੂਬਾ ਲੱਖਾ ਸਿੰਘ ਨੂੰ ਅਲਾਹਾਬਾਦ ਲਈ ਅੰਬਾਲੇ ਦੇ ਕਮਿਸ਼ਨਰ ਫੋਰਸਿਥ ਨੇ ਮਿਸਟਰ ਜੈਕਸਨ ਦੀ ਨਿਗਰਾਨੀ ਹੇਠ ਗੋਰਖਾ ਗਾਰਦ ਨਾਲ ਭੇਜ ਦਿਤਾ। ਸੂਬਾ ਕਾਹਨ ਸਿੰਘ, ਬ੍ਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ, ਗੋਪਾਲ ਸਿੰਘ ਤੇ ਸੁਜਾਨ ਸਿੰਘ ਨੂੰ ਵੀ ੧੮ ਜਨਵਰੀ ਦੀ ਸਵੇਰੇ ਭੈਣੀ ਸਾਹਿਬੋਂ ਸਾਹਨੇਵਾਲ ਤੇ ਉੱਥੋਂ ਗੱਡੀ ਤੇ ਲੁਧਿਆਣੇ ਭੇਜ ਕੇ ਪਹਿਲੇ ਚਾਰਾਂ ਨੂੰ ਪਹਿਲੋਂ ਭੇਜੇ ਗਏ ਸਤਿਗੁਰੂ ਜੀ ਤੇ ੪ ਸੂਬਿਆਂ ਪਾਸ ਅਲਾਹਾਬਾਦ ਜੇਲ੍ਹ ਵਿੱਚ ਭੇਜ ਦਿਤਾ ਗਿਆ। ਕੂਕਾ ਸੂਬਾ ਸ੍ਰ. ਮੰਗਲ ਸਿੰਘ ਨੂੰ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਨੇ ਅੰਗਰੇਜ਼ ਸਰਕਾਰ ਦੇ ਹਵਾਲੇ ਕਰਕੇ ਉਸਦੇ ਪੰਜਾਬੋਂ ਬਾਹਰ ਤੁਰੰਤ ਭੇਜਣ ਦੀ ਸਿਫਾਰਸ਼ ਕਰ ਦਿਤੀ। ਸੂਬਾ ਮਾਨ ਸਿੰਘ, ਰੂੜ ਸਿੰਘ ਤੇ ਮਲੂਕ ਸਿੰਘ ਨੂੰ ਵੀ ਅਲਾਹਾਬਾਦ ਸੈਂਟਰਲ ਜੇਲ੍ਹ ਦੇ ਬਾਕੀ ਬੰਦੀਆਂ ਪਾਸ ਪੁਚਾ ਦਿਤਾ ਗਿਆ ਜਨਵਰੀ ੧੮੭੨ ਈ. ਵਿੱਚ ਹੀ।

ਵੈਸੇ ੩੦ ਦਸੰਬਰ ੧੮੭੧ ਈ. ਨੂੰ ਹੀ ਪੰਜਾਬ ਸਰਕਾਰ ਨੇ ਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਮਹੱਤਵਪੂਰਨ ਸੂਬਿਆਂ ਦੇ ਬਿਨਾਂ ਪੂਰਵ ਆਗਿਆ ਦੇ ਕਿਸੇ ਇਕੱਠ ਵਿੱਚ ਸ਼ਾਮਲ ਹੋਣ ਤੇ ਪਾਬੰਦੀ ਲਾ ਦਿਤੀ ਸੀ। ਮਲੇਰਕੋਟਲੇ ਦੀ ਘਟਨਾ ਤਾਂ ਇਕ ਬਹਾਨਾ ਸੀ। ਸਰਕਾਰੀ ਰਿਕਾਰਡ ਵਿੱਚ ਇਹ ਵੀ ਦਰਜ ਹੈ ਕਿ ਗੁਰੂ ਰਾਮ ਸਿੰਘ ਤਾਂ ਬਹੁਤ ਭਲੇ ਲੋਕ ਹਨ ਪਰ ਉਹਨਾਂ ਦੇ ਸੂਬਿਆਂ ਦੇ ਇਰਾਦੇ ਅੱਛੇ ਨਹੀਂ ਹਨ।

ਸੂਬਿਆਂ ਬਾਬਤ ਸਰਕਾਰੀ ਰਿਕਾਰਡ ਵਿੱਚ ਸੰਖੇਪ ਜਾਣਕਾਰੀ ਵੀ ਦਿਤੀ ਗਈ ਹੈ ਅਤੇ ਉਹਨਾਂ ਇਲਾਕਿਆਂ ਵਿੱਚ ਜਿੱਥੇ ਉਹ ਘੁੰਮਦੇ ਸਨ, ਉੱਥੋਂ ਦਿਆਂ ਚੌਕੀਦਾਰਾਂ, ਨੰਬਰਦਾਰਾਂ, ਜੈਲਦਾਰਾਂ, ਸਫੈਦਪੋਸ਼ਾਂ ਅਤੇ ਹੋਰ ਵਿਅਕਤੀਆਂ ਦੇ ਬਿਆਨ ਵੀ, ਉਹਨਾਂ ਵਿਰੁੱਧ ਬਗਾਵਤ ਦਾ ਦੋਸ਼ ਸਾਬਤ ਕਰਨ ਲਈ, ਨੋਟ ਕੀਤੇ ਗਏ ਹਨ ਅਤੇ ਮਿਸਲਾਂ ਦਾ ਪੇਟ ਭਰਿਆ ਗਿਆ ਹੈ।

ਅੰਬਾਲਾ ਦੇ ਡਿਪਟੀ ਕਮਿਸ਼ਨਰ ਜੇ. ਡਬਲਯੂ. ਮੈਕਨਬ ਨੇ ੨੩, ੨੪, ੨੫ ਅਪਰੈਲ ੧੮੭੨ ਈ. ਨੂੰ ਅਲਾਹਾਬਾਦ ਵਿਖੇ ਕੈਦ ਕੂਕੇ ਸੂਬਿਆਂ ਦੇ ਬਿਆਨ ਲੈ ਕੇ ਉਹਨਾਂ ਬਾਰੇ ਆਪਣੀ ਰਾਇ ਇਉਂ ਦਰਜ ਕੀਤੀ ਹੈ-

**੧. ਸਾਹਿਬ ਸਿੰਘ**-(ਆਪਣਾ ਬਿਆਨ) ਪੁੱਤਰ ਦਿਆਲ ਸਿੰਘ ਬੰਗਾਲੀਪੁਰ, ਤਰਨ ਤਾਰਨ (ਅੰਮ੍ਰਿਤਸਰ) ਉਮਰ ੩੮ ਜਾਤੀ ਤਰਖਾਣ। (ਲੱਗਦਾ ਹੈ ਕਿ ਮੈਕਨਬ ਨੇ ਇਸ ਮੁੱਦੇ ਤੇ ਕਾਫੀ ਕੁਰੇਦਿਆ ਹੋਏਗਾ ਕਿਉਂਕਿ ਪਹਿਲਾਂ ਇਹ ਸੂਬੇ ਤੇ ਹੋਰ ਨਾਮਧਾਰੀ ਸਿੰਘ ਆਪਣੀ ਜਾਤੀ ਕੂਕਾ ਲਿਖਵਾਉਂਦੇ ਰਹੇ ਹਨ) ਕੂਕਾ ਬਣਨ ਤੋਂ ੯ ਵਰ੍ਹੇ ਪਹਿਲਾਂ ਉਦਾਸੀ ਸਾਧ ਬਣਿਆ। ਸੰਮਤ ੧੯੧੬ ਬਿਕਰਮੀ ਵਿੱਚ ਹਜ਼ਰੋਂ ਗਿਆ ਤੇ ਗੁਰੂ ਬਾਲਕ ਸਿੰਘ ਦੁਆਰਾ ਕੂਕਾ ਬਣਾਇਆ ਗਿਆ। ਗੁਰੂ ਬਾਲਕ ਸਿੰਘ ੧੯੧੯ ਬਿਕਰਮੀ ਵਿੱਚ ਗੁਰਪੁਰੀ ਪਿਆਨਾ ਕਰ ਗਏ ਜੋ ਆਪਣਾ ਵਾਰਿਸ ਗੁਰੂ ਰਾਮ ਸਿੰਘ ਨੂੰ ਥਾਪ ਗਏ। ਗੁਰੂ ਰਾਮ ਸਿੰਘ ਨੇ ਆਪਣਾ ਕੋਈ ਉੱਤਰਾਧਿਕਾਰੀ ਨਹੀ ਬਣਾਇਆ। (ਸਾਹਿਬ ਸਿੰਘ ਦਾ ਇਹ ਬਿਆਨ ਗੁਰੂ ਹਰੀ ਸਿੰਘ ਨੂੰ ਸਿਰ ਕਰਤਾ ਜਾਨਣ ਵਾਲੇ ਹੁਕਮਨਾਮੇ ਜਾਂ ਮੌਖਿਕ ਆਦੇਸ਼ ਤੋਂ ਪਹਿਲਾਂ ਦਾ ਹੈ)। ਉਸਨੂੰ ੧੮੬੬ ਈ. ਵਿੱਚ ਸੂਬਾ ਬਣਾਇਆ ਗਿਆ। ਉਹ ਸੂਬਾ ਕਾਹਨ ਸਿੰਘ ਤੇ ਚਾਰ ਹੋਰ ਸਿੰਘਾਂ ਨਾਲ ੧੮੭੧ ਈ. ਦੇ ਅਖੀਰ ਵਿੱਚ ਨੇਪਾਲ ਨਰੇਸ਼ ਪਾਸ ਗਿਆ। ਉਹ ਹਰਦੁਆਰ ਘੋੜੇ ਵੇਚਣ ਵੀ ਗਿਆ। ਜਿਹਨਾਂ ਦਾ ਮੁਨਾਫਾ ਗੁਰੂ ਕੇ ਲੰਗਰ ਵਿੱਚ ਪੈਂਦਾ ਹੈ। ਉਹ ਗੁਰੂ ਰਾਮ ਸਿੰਘ ਨਾਲ ਵਿਚਰਦਾ ਹੈ ਅਤੇ ਕੂਕੇ ਬਣਾਉਂਦਾ ਹੈ। ਮੈਕਨਬ ਦਾ ਨੋਟ : ਬੁੱਧੀਮਾਨ, ਚਤੁਰ, ਨਜ਼ਰਾਂ ਵਿੱਚੋ ਇਰਾਦਾ ਟਪਕਦਾ, ਸੂਬਿਆਂ ਵਿੱਚੋਂ ਹੁਸ਼ਿਆਰ।

**੨. ਰੂੜ ਸਿੰਘ** ਪੁੱਤਰ ਦਿਆਲ ਸਿੰਘ, ਤਰਖਾਣ, ੪੧ ਵਰ੍ਹੇ, ਬੰਗਾਲੀਪੁਰ। ਅੰਮ੍ਰਿਤਸਰ ਵਿੱਚ ਰਹਿੰਦਾ, ਪਰਵਾਰ ਸਣੇ ਤੇ ਕਾਰਵਿਹਾਰ ਕਰਦਾ। ਸੰਮਤ ੧੯੧੭ ਬਿਕਰਮੀ ਵਿੱਚ ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ। ੧੮੬੭ ਈ. ਦੇ ਆਨੰਦਪੁਰ ਦੇ ਹੋਲੇ ਤੋਂ ਬਾਦ ਉਸਨੂੰ ਭਜਨ ਦੇਣ ਦਾ ਅਧਿਕਾਰ ਮਿਲਿਆ। ਸ਼ਹਿਰ ਵਿੱਚ ਸਿੱਖਿਆ ਦਿੰਦਾ ਹੈ। ਮੈਕਨਬ ਦਾ ਨੋਟ : ਬੰਦਾ ਨਿਸ਼ਾਨੇ ਵਾਲਾ ਨਹੀਂ, ਸਾਹਿਬ ਸਿੰਘ ਦਾ ਭਾਈ ਹੋਣਾ ਹੀ ਉਸਦਾ ਰੁਤਬਾ ਹੈ।

**੩. ਲੱਖਾ ਸਿੰਘ** ਪੁੱਤਰ ਰਾਣਾ ਸਿੰਘ ੩੬ ਵਰ੍ਹੇ, ਮਲੌਦ (ਲੁਧਿਆਣਾ) ਪਹਿਲਾਂ ਸ਼ੇਰ ਦਿਲ ਰੈਜੀਮੈਂਟ ਵਿਚ ਸੀ। ਜਦੋਂ ਇਹ ਟੁੱਟ ਗਈ ਪੁਲੀਸ ਵਿੱਚ ਭੇਜ ਦਿਤਾ ਗਿਆ। ਸੰਮਤ ੧੯੧੮ ਬਿਕ੍ਰਮੀ ਵਿੱਚ ਅਸਤੀਫਾ ਦੇ ਆਇਆ। ਨਵੰਬਰ ੧੯੧੬ ਜਾਂ ੧੭ ਬਿ. ਵਿੱਚ ਕਾਲ ਵਾਲੇ ਵਰ੍ਹੇ ਗੁਰੂ ਰਾਮ ਸਿੰਘ ਨੇ ਲੁਧਿਆਣੇ ਵਿੱਚ ਉਸਨੂੰ ਕੂਕਾ ਬਣਾਇਆ। ਉਹ ਭੈਣੀ ਸਾਹਿਬ ਵਿੱਚ ਗੁਰੂ ਕੇ ਪਸ਼ੂਆਂ ਅਤੇ ਲੰਗਰ ਦੀ ਸੇਵਾ ਵਿੱਚ ਰਹਿੰਦਾ ਹੈ। ਖੋਟੇ (ਫਿਰੋਜ਼ਪੁਰ) ਦੇ ਹੋਲੇ ਮਹੱਲੇ ਅਤੇ ਦਮਦਮੇ ਸਾਹਿਬ ਦੀ ਵਸਾਖੀ ਤੇ ਹਾਜ਼ਰ ਸੀ।

ਮੈਕਨਬ ਦਾ ਨੋਟ: ਕਿਸੇ ਕੰਮ ਦਾ ਮਾਲੂਮ ਨਹੀਂ ਹੁੰਦਾ (ਇਹ ਲੱਖਾ ਸਿੰਘ ਦੀ ਤੀਖਣ ਬੁੱਧੀ ਸੀ ਜਿਸਨੇ ਮੈਕਨਬ ਦੀਆਂ ਪੜਤਾਲੀਆ ਨਜ਼ਰਾਂ ਨੂੰ ਧੋਖਾ ਦਿਤਾ ਸੀ। ਉੱਝ ਉਸਦਾ ਸ਼ੁਮਾਰ ਸਾਹਿਬ ਸਿੰਘ ਨਾਲ ਪਹਿਲੇ ਦੋ ਸੂਬਿਆਂ ਵਿੱਚ ਹੁੰਦਾ ਹੈ) ਇਸ ਨੋਟ ਤੋਂ ਹੇਠਾਂ ਮੈਕਨਬ ਲਿਖਦਾ ਹੈ ਕਿ ਇਹ ਬੰਦਾ ਸਾਰੇ ਸੂਬਿਆਂ ਵਿੱਚ ਵੱਧ ਝਗੜਾਲੂ ਹੈ। ਉਹ ਬਗਾਵਤ ਦਾ ਪਰਚਾਰ ਕਰਦਾ ਰਿਹਾ ਅਤੇ ਹੀਰਾ ਸਿੰਘ ਗਰੋਹ ਨੂੰ ਹੌਸਲਾ ਅਫਜ਼ਾਉ ਸ਼ਬਦਾਂ ਨਾਲ ਵਿਦਾ ਕਰਕੇ ਆਇਆ। ਉਹਨੂੰ ਲਗਾਤਾਰ ਬਨਵਾਸ ਵਿੱਚ ਹੀ ਰੱਖਣਾ ਚਾਹੀਦਾ ਹੈ।

**੪. ਕਾਹਨ ਸਿੰਘ** ਉਰਫ ਨਿਹੰਗ ਸਿੰਘ, ੬੦ ਵਰ੍ਹੇ, ਜੱਟ, ਚੱਕ (ਮਲੇਰਕੋਟਲਾ)। ਉਹ ਨੌਨਿਹਾਲ ਸਿੰਘ ਰਜਮੈਂਟ ਵਿੱਚ ਹਵਾਲਦਾਰ ਸੀ ਜਦੋਂ ਗੁਰੂ ਰਾਮ ਸਿਘ ਉੱਥੇ ਸਿਪਾਹੀ ਸਨ। ਮਹਾਰਾਜਾ ਸ਼ੇਰ ਸਿੰਘ ਦੇ ਰਾਜ ਸਮੇਂ ੧੮੯੮ ਬਿਕਰਮੀ ਵਿੱਚ ਗੁਰੂ ਰਾਮ ਸਿੰਘ ਦੇ ਨਾਲ ਹੀ, ਗੁਰੂ ਬਾਲਕ ਸਿੰਘ ਦੁਆਰਾ ਹਜਰੋਂ ਵਿੱਚ ਕੂਕਾ ਬਣਿਆ। ਰਾਵਲਪਿੰਡੀ ਦੇ ਆਖਰੀ

ਦਰਬਾਰ ਸਮੇਂ ਹਥਿਆਰ ਜਮਾਂ ਕਰਵਾ ਕੇ (ਜਦੋਂ ਸਿੱਖ ਸੈਨਾ ਟੁੱਟ ਗਈ) ਘਰ ਆ ਗਿਆ। ਗੁਰੂ ਰਾਮ ਸਿੰਘ ਦੀ ਭੈਣੀ ਸਾਹਿਬ ਵਿੱਚ ਨਜ਼ਰਬੰਦੀ ਸਮੇਂ , ਪੰਜਾਬ ਦੇ ਲਾਟ ਮੈਕਲੋਡ ਸਾਹਿਬ ਨੂੰ ਮਿਲਿਆ ਕਿ ਬਾਬਾ ਸਾਹਿਬ ਦੇ ਨਾਂ ਪੁੱਜਣ ਸਦਕਾ ਸੰਗਤ ਨੂੰ ਅਨੰਦ ਕਾਰਜਾਂ ਅਤੇ ਪੂਜਾ ਪਾਠ ਸਮੇਂ ਦਿੱਕਤਾਂ ਪੇਸ਼ ਆ ਰਹੀਆਂ ਹਨ। ਬਾਬਾ ਨੈਣਾ ਸਿੰਘ (ਨਿਹੰਗ?) ਦੇ ਚੇਲੇ ਵੱਲੋਂ ਕੀਤੀ ਗੜਬੜ ਸਮੇਂ ਹਾਜ਼ਰ ਨਹੀਂ ਸੀ। ਮੱਝਾਂ ਤੇ ਖੱਚਰਾਂ ਵੇਚਣ ਸਾਹਿਬ ਸਿੰਘ ਨਾਲ ਨੇਪਾਲ ਗਿਆ। ਅੰਮ੍ਰਿਤਸਰ ਦੇ ਕਤਲਾਂ ਸਮੇਂ ਹੁਸਿਆਰਪੁਰ ਵਿੱਚ ਸੀ ਤੇ ਨਿਗਰਾਨੀ ਹੇਠ ਰੱਖਿਆ ਗਿਆ ਸੀ। ਰਾਇਕੋਟ ਕਤਲਾਂ ਸਮੇਂ ਵੀ ਉਹਨੂੰ ਕਿਤੇ ਜਾਣ ਦਾ ਪੁਲੀਸ ਵਲੋਂ ਹੁਕਮ ਨਹੀਂ ਸੀ। ਇਕ ਹਵਾਲਦਾਰ ਅਤੇ ਹੁਸ਼ਿਆਰਪੁਰ ਪੁਲੀਸ ਦੇ ੧੫ ਬੰਦੇ ਉਹਨੇ ਕੂਕੇ ਬਣਾਏ। ਸਿਹਤ ਦੀ ਖਰਾਬੀ ਕਾਰਨ ਘੁੰਮ ਫਿਰ ਨਹੀਂ ਸਕਦਾ। ਮੈਕਨਾਬ ਦਾ ਨੋਟ : ਇਸ ਬੰਦੇ ਤੋਂ ਕੋਈ ਗੱਲ ਕਢਵਾਉਣੀ ਕਰੜੀ ਖੇਡ ਹੈ। ਉਹ ਬੜਾ ਚਲਾਕ ਬੰਦਾ ਹੈ, ਲੱਖਾ ਸਿੰਘ ਜਿਹਾ ਹੀ, ਪਰ ਸਾਹਿਬ ਸਿੰਘ ਜਿੰਨਾ ਚਤੁਰ ਨਹੀਂ। ਫਿਰ ਮੈਕਨਬ ਰਾਇ ਦਿੰਦਾ ਹੈ ਕਿ ਮੰਗਲ ਸਿੰਘ ਨੂੰ ਪਾਸੇ ਛੱਡਦਿਆਂ ਸੂਬਿਆਂ ਵਿੱਚੋਂ ਇਹ ਤੀਜੇ ਨੰਬਰ ਤੇ ਆਉਂਦਾ ਹੈ (ਸਾਹਿਬ ਸਿੰਘ ਲੱਖਾ ਸਿੰਘ ਤੋਂ ਬਾਦ)। ਤਾਉਮਰ ਬਨਵਾਸ ਵਿੱਚ ਰੱਖਿਆ ਜਾਏ।

੫. **ਬ੍ਰਹਮਾ ਸਿੰਘ** ਪੁੱਤਰ ਗੁਲਾਬ ਸਿੰਘ, ਉਮਰ ੫੦ ਦੇ ਲਗਭਗ, ਜੱਟ, ਦਰੀਆਪੁਰ (ਕੈਥਲ) ਅਨੁਦਾੜੀਆਂ ਹੀ ਉਦਾਸੀ ਸਾਧ ਬਣਿਆ। ਕਸ਼ਮੀਰੋਂ ਮੁੜਦਿਆਂ ੧੯੧੬ ਬਿਕ੍ਰਮੀ ਵਿੱਚ ਹਜ਼ਰੋ ਵਿਖੇ ਗੁਰੂ ਬਾਲਕ ਸਿੰਘ ਤੋਂ ਨਾਮਦਾਨ ਲਿਆ।। ਸੰਮਤ ੧੯੨੧ ਬਿਕ੍ਰਮੀ ਵਿੱਚ ਉਹ ਗਿੱਲ ਪਿੰਡ ਵਿੱਚ ਰਹਿ ਰਿਹਾ ਸੀ (ਜਮੀਅਤ ਸਿੰਘ ਵਾਲੇ ਗਿੱਲ), ਉਸੇ ਵਰ੍ਹੇ ਅੰਮਿਤਸਰ ਵਿਖੇ ਗੁਰੂ ਰਾਮ ਸਿੰਘ ਨੂੰ ਮਿਲਿਆ ਤੇ ਉਹਨਾਂ ਨਾਲ ਭੈਣੀ ਸਾਹਿਬ ਆ ਗਿਆ। ਗੁਰੂ ਰਾਮ ਸਿੰਘ ਨੇ ਉਹਨੂੰ ਗੁਜਰਾਂਵਾਲਾ, ਸਿਆਲਕੋਟ ਦੇ ਦੂਰ ਦੁਰਾਡੇ ਇਲਾਕਿਆਂ ਵਿੱਚ ਕੂਕਾ ਪੰਥ ਦਾ ਪਰਚਾਰ ਪਰਸਾਰ ਕਰਨ ਲਈ ਕਿਹਾ ਜੋ ਉਹ ਜੇਤਾ ਸਿੰਘ (ਢੇਪਈ) ਦੇ ਕਦੇ ਨਾਲ ਅਤੇ ਕਦੇ ਇਕੱਲਾ ਕਰਦਾ ਰਿਹਾ। ਉਸਨੇ ਔਰਤਾਂ ਨੂੰ ਕਛਹਿਰੇ ਪਹਿਨਣ ਦੀ ਸਿੱਖਿਆ ਦਿੱਤੀ। ਲੋਕ ਉਹਨੂੰ ਨਫਰਤ ਕਰਦੇ ਹਨ ਕਿਉਂਕਿ ਉਹ ਉਹਨਾਂ ਨੂੰ ਚੋਰੀ ਨਾ ਕਰਨ, ਕੁੜੀਆਂ ਨਾ ਮਾਰਨ, ਧੀਆਂ ਭੈਣਾਂ ਦੇ ਪੈਸੇ ਲੈਕੇ ਵਿਆਹ ਨਾਂ ਕਰਨ ਬਾਰੇ ਕਹਿੰਦਾ ਹੈ, ਤਦੇ ਉਹ ਉਹਦੇ ਬਾਰੇ ਝੂਠ ਤੁਫਾਨ ਤੋਲਦੇ ਹਨ।ਮੈਕਨਬ ਦੇ ਨੋਟ ਵਿੱਚ ਬੰਦਾ ਹਕੀਕੀ ਤੌਰ ਤੇ ਧਾਰਮਕ ਹੈ ਪਰ ਉਕਸਾਣੇ ਬਾਦ ਜੋਸ਼ੀਲਾ ਹੋ ਸਕਦਾ ਹੈ। ਉਸਦੀ ਰਾਇ ਹੈ ਕਿ ਬ੍ਰਹਮਾ ਸਿੰਘ ਵਰ੍ਹਿਆਂ ਤੋਂ ਤਰਤੀਬਬਧ ਬਗਾਵਤ ਦਾ ਪਰਚਾਰ ਕਰਦਾ ਆ ਰਿਹਾ ਹੈ। ਮੈਕਨਬ ਦੀ ਰਾਇ ਹੈ ਕਿ ਉਹ ਦੂਜਿਆਂ ਜਿਉਂ ਸਿਰਫ ਸਿਆਸੀ ਤਿਕੜਮਬਾਜ਼ ਨਹੀਂ ਸਗੋਂ ਧਾਰਮਕ ਉਤਸਾਹੀ ਹੈ ਸਿੱਖ ਜਜ਼ਬਾਤਾਂ ਨਾਲ ਖੇਡਣ ਲਈ ਉਕਸਾਵੇ ਦੇ ਸਮੇਂ ਅਜੇਹਾ ਜਣਾ ਜ਼ਿਆਦਾ ਖਤਰਨਾਕ ਹੋ ਸਕਦਾ ਹੈ। ਸਾਹਿਬ ਸਿੰਘ, ਲੱਖਾ ਸਿੰਘ, ਕਾਹਨ ਸਿੰਘ ਜਿਉਂ ਇਸਨੂੰ ਵੀ ਤਾਂ ਉਮਰ ਦੇਸ ਨਿਕਾਲਾ ਦੇ ਦਿਤਾ ਜਾਵੇ।

੬. **ਜਵਾਹਰ ਸਿੰਘ** ਪੁੱਤਰ ਦਲ ਸਿੰਘ, ਡਰੋਲੀ (ਭਾਈ) ਥਾਣਾ ਡਗਰੂ, ਤਹਿਸੀਲ ਮੋਗਾ, ੫੦, ਜੱਟ, ਪੰਜ ਵਰ੍ਹਿਆਂ ਦੀ ਉਮਰ ਵਿੱਚ ਪਿਤਾ ਮਰ ਗਿਆ। ਵਾਹੀ ਕਰਨ ਲੱਗਾ ਤਾਂ ਸੰਮਤ ੧੯੦੫ ਬਿਕਰਮੀ ਵਿਚ ਨਿਰਮਲਾ ਸਾਧ ਬਣ ਗਿਆ। ਵਰ੍ਹਿਆਂ ਬੱਧੀ ਦੇਸ਼ ਭਰ ਵਿੱਚ ਵਿਚਰਿਆ। ਚਾਰ ਵਰ੍ਹੇ ਬਨਾਰਸ ਵਿੱਚ ਰਿਹਾ। ਸੰਮਤ ੧੯੧੭ ਬਿਕਰਮੀ ਵਿੱਚ ਕੂਕਾ ਬਣਿਆ। ਬਿਲਾਸਪੁਰ (ਮੋਗਾ) ਦੇ ਇਕ ਖੂਹ ਤੇ ਸਾਧ ਵਜੋਂ ਰਿਹਾ। ਸੰਨ ੧੮੬੫ ਈ. ਵਿੱਚ ਸੂਬਾ ਥਾਪਿਆ ਗਿਆ। ਗੁਰੂ ਰਾਮ ਸਿੰਘ ਨਾਲ ਦਿਵਾਲੀ ਮਾਘੀ ਅਤੇ ਅਨੰਦਪੁਰ ਦੇ ਹੋਲੇ ਮਹੱਲਿਆਂ ਤੇ ਹਾਜਰ ਰਹਿੰਦਾ ਰਿਹਾ ਹੈ। ... ਨਰਾਇਣ ਸਿੰਘ ਦੱਖਣ ਨੂੰ ਚਲਾ ਗਿਆ ਹੈ। ਮੈਕਨਬ ਦਾ ਨੋਟ : ਜਵਾਹਰ ਸਿੰਘ ਅਸਲੀ ਫਕੀਰ ਮਲੂਮ ਹੁੰਦਾ ਹੈ। ਖਤਰਨਾਕ ਨਹੀਂ ਜਾਪਦਾ। ਪਰ ਜੋ ਉਹ ਜਾਣਦਾ ਹੈ ਉਹ ਸਾਰਾ ਮੈਨੂੰ ਦੱਸ ਨਹੀਂ ਰਿਹਾ। ਉੱਪਰਲੀਆਂ ਗੱਲਾਂ ਮੁਸ਼ਕਿਲ ਨਾਲ ਉਸਦੇ ਮੂੰਹੋਂ ਕਢਵਾਈਆਂ ਹਨ। ਉਸਦੀ ਰਾਇ ਹੈ ਕਿ ਜਵਾਹਰ ਸਿੰਘ ਨੂੰ ਸਦਾ ਲਈ ਦੇਸ਼ ਨਿਕਾਲਾ ਦਿਤਾ ਜਾਵੇ।

੭. **ਮਲੂਕ ਸਿੰਘ** ਪੁੱਤਰ ਸੁੱਖਾ ਸਿੰਘ, ੩੯ ਵਰ੍ਹੇ, ਪਿੰਡ ਫੂਲੇ ਵਾਲਾ, ਮੁਕਤਸਰ (ਫਿਰੋਜ਼ਪੁਰ)

ਸੰਮਤ ੧੯੨੧ ਬਿਕ੍ਰਮੀ ਵਿੱਚ ਗੁਰੂ ਰਾਮ ਸਿਘ ਨੇ ਉਸਨੂੰ ਭੈਣੀ ਸਾਹਿਬ ਵਿੱਚ ਕੂਕਾ ਬਣਾਇਆ ਤੇ ਦੋ ਸਾਲ ਬਾਦ ਸੂਬਾ ਥਾਪ ਦਿਤਾ। ਮੈਕਨਬ ਦੀ ਰਾਇ ਹੈ ਕਿ ਮਲੂਕ ਸਿੰਘ ੧੮੬੯ ਫਰਵਰੀ ਦੀਆਂ (ਬਰਾਜਵਾਲਾ) ਘਟਨਾਵਾਂ ਸਮੇਂ ਪ੍ਰਭਾਵਸ਼ਾਲੀ ਅਤੇ ਕੱਟੜ ਬਾਗੀ ਸੀ। ਉਹਨੂੰ ਦੋ ਸਾਲ ਬਾਦ ਇਸ ਸ਼ਰਤ ਤੇ ਘਰ ਭੇਜਿਆ ਜਾ ਸਕਦਾ ਹੈ ਕਿ ਪੁਲੀਸ ਨਿਗਰਾਨੀ ਹੇਠ ਘਰ ਵਿੱਚ ਹੀ ਰਹੇਗਾ। ਕਿਸੇ ਕਿਸਮ ਦੇ ਮੇਲੇ ਮੀਟਿੰਗਾਂ ਵਿੱਚ ਭਾਗ ਨਹੀ ਲਵੇਗਾ।

੮. **ਮਾਨ ਸਿੰਘ** ਪੁੱਤਰ ਮੱਖਣ ਸਿੰਘ ਸੈਦੋਕੀ (ਫਿਰੋਜ਼ਪੁਰ), ੪੦ ਸਾਲ, ਜੱਟ ਸੰਮਤ ੧੯੨੨ ਬਿਕ੍ਰਮੀ ਵਿੱਚ ਉਸਨੂੰ, ਜੋ ਇਕ ਵਾਹੀਵਾਨ ਹੈ, ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ। ਉਹ 'ਨਾਮ ਦੇਣ ਵਾਲਾ ਸੂਬਾਂ ਨਹੀਂ। ਦੂਜੇ ਕਈ ਸੂਬੇ ਹਨ। ਮੰਗਲ ਸਿੰਘ ਬਾਰੇ ਉਸਨੂੰ ਪੱਕਾ ਨਹੀ ਕਿ ਉਹ ਸੂਬਾ ਹੈ ਜਾਂ ਨਹੀਂ ਪਰ ਉਹ ਇਕ ਮਹਾਨ ਸਿੱਖ ਹੈ। ਨਾਮ 'ਵਾਹਿਗੁਰੂ' ਹੈ।

ਨੋਟ : ਇਹ ਦੱਸਣ ਲੱਗਿਆਂ ਉਸਨੇ ਬਹੁਤ ਹੰਗਾਮਾ ਖੜ੍ਹਾ ਕੀਤਾ (ਭਜਨ ਦੱਸਣ ਦਾ ਸਤਿਗੁਰੂ ਜੀ ਦਾ ਹੁਕਮ ਨਾਂ ਹੋਣ ਕਾਰਨ)। ਮੈਕਨਬ ਦੇ ਨੋਟ ਵਿੱਚ: ਇਹ ਕੋਈ ਵੀ ਨੁਕਸਾਨ ਨਾਂ ਪੁਚਾਉਣ ਵਾਲਾ ਸ਼ਾਂਤ ਵਿਅਕਤੀ ਹੈ- ਇਕ ਬਹੁਤ ਹੀ ਸਧਾਰਨ ਜੱਟ ਸਿੱਖ। ਪਰ ਉਸਦੀ ਰਾਇ ਹੈ ਕਿ ਭਾਂਵੇਂ ਇਹ ਸੂਬਾ ਨਹੀ ਇਹ ਉਹਨਾਂ ਜਿਹਾ ਹੀ ਸਥਾਨ ਗ੍ਰਹਿਣ ਕਰਦਾ ਹੈ ਅਤੇ ਸਰਗਰਮ ਪ੍ਰਾਪੇਗੰਡਾ ਕਰਨ ਵਾਲਾ ਹੈ। ਜੇ ਹਾਲਾਤ ਸ਼ਾਂਤ ਹੋਣ ਤਾਂ ਉਸਨੂੰ ਤਿੰਨਾਂ ਸਾਲਾਂ ਬਾਦ ਵਾਪਸ ਭੇਜਿਆ ਜਾ ਸਕਦਾ ਹੈ ਉਪਰਲੀਆਂ ਸ਼ਰਤਾਂ ਸਮੇਤ। ਪਰ ਉਸਨੂੰ ਕਦੇ ਵੀ ਮਲੂਕ ਸਿੰਘ ਦੇ ਨਾਲ ਨਾਂ ਵਾਪਸ ਭੇਜਿਆ ਜਾਵੇ ਕਿਉਂਕਿ ਦੋਵੇਂ ਇੱਕੋ ਹੀ ਖਿੱਤੇ ਨਾਲ ਸਬੰਧਿਤ ਹਨ।

੯. **ਹੁਕਮਾ ਸਿੰਘ**, ਪਿੰਡ ਪਿੱਥੋ ਕੇ (ਰਿਆਸਤ ਨਾਭਾ) ਉਮਰ ੩੫, ਜਾਤੀ ਜੱਟ

ਸੰਮਤ ੧੯੧੪ ਬਿਕਰਮੀ ਵਿੱਚ ਉਸਨੂੰ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਨੇ ਕੂਕਾ ਬਣਾਇਆ ਅਤੇ ੧੯੨੩ ਬਿਕ੍ਰਮੀ ਵਿੱਚ ਉਸਨੂੰ ਸੂਬਾ ਥਾਪਿਆ ਗਿਆ। ਕੂਕਾ ਬਣਨ ਤੋਂ ਪਹਿਲਾਂ ਉਹ ਨਿਰਮਲਾ ਸਾਧ ਸੀ ਤੇ ਪਿਛਲੇ ੨੦ ਵਰ੍ਹਿਆਂ ਵਿੱਚ ਉਹ ਕਦੇ ਕਦਾਈਂ ਹੀ ਆਪਣੇ ਪਿੰਡ ਗਿਆ ਹੋਵੇਗਾ। ਉਸ ਦਾ ਕੋਈ ਪਰਵਾਰ ਨਹੀਂ। ਉਹ ਭੈਣੀ ਸਾਹਿਬ ਵਿਖੇ ਰਹਿ ਕੇ ਪਵਿੱਤਰ ਪੋਥੀਆਂ ਦੀ ਨਕਲ ਕਰਦਾ ਹੈ ਅਤੇ ਜੇ ਕੋਈ ਚਾਹੇ ਤਾਂ ਉਸਨੂੰ ਨਾਮ ਵੀ ਦੇ ਦਿੰਦਾ ਹੈ।

***ਕੂਕਾ ਸੂਬਿਆਂ ਖਿਲਾਫ, ਖੁੱਲ੍ਹੀ ਅਦਾਲਤ ਵਿੱਚ ਮੁਕਦਮੇ ਚਲਾ ਕੇ, ਉਹਨਾਂ ਸਾਰਿਆਂ ਨੂੰ ਸਜ਼ਾ ਦਿਵਾਉਣ ਤੋਂ,ਸਰਕਾਰ ਦੋ ਕਾਰਨਾਂ ਤੋਂ ਝਿਜਕਦੀ ਸੀ। ਇਕ ਕੁਝ ਅਦਾਲਤਾਂ ਵਿੱਚੋਂ ਬਰੀ ਹੋ ਸਕਦੇ ਹਨ ਜੇ ਉਹਨਾਂ ਖਿਲਾਫ ਰਾਜ ਧਰੋਹ, ਰਾਜ ਖਿਲਾਫ ਯੁੱਧ ਆਦਿ ਦੇ ਕੇਸ ਸਾਬਤ ਨਾਂ ਹੋ ਸਕੇ।***

ਉਸ ਬਾਰੇ ਲਿਖਿਆ ਗਿਆ ਹੈ "ਇਕ ਉਤਸ਼ਾਹੀ ਸੂਬਾ ਹਮੇਸ਼ਾ ਗੁਰੂ ਰਾਮ ਸਿੰਘ ਨਾਲ ਅਤੇ ਆਮ ਕਰਕੇ ਬਗਾਵਤ ਦਾ ਪਰਚਾਰ ਕਰਨ ਵਾਲਾ।

ਇਸ ਬਾਰੇ ਮੈਕਨਬ ਦੀ ਰਾਇ ਹੈ ਕਿ ਇਹ ਕੋਈ ਜ਼ਿਆਦਾ ਮਹੱਤਵਪੂਰਨ ਵਿਅਕਤੀ ਨਹੀਂ। ਵਰ੍ਹਿਆਂ ਤੱਕ ਇਹ ਗੁਰੂ ਰਾਮ ਸਿੰਘ ਦਾ ਨਿਜੀ ਸੇਵਕ ਰਿਹਾ ਹੈ, ਇਹ ਪੋਥੀਆਂ ਜੋ ਕੂਕਿਆ ਪਾਸੋਂ ਮਿਲਦੀਆਂ ਹਨ, ਬਾਗੀ ਸੁਰ ਵਾਲੀਆਂ, ਉਹਨਾਂ ਦੀਆਂ ਨਕਲਾਂ ਕਰਦਾ ਰਿਹਾ ਹੈ। ਜੇ ਸਭ ਠੀਕ ਠਾਕ ਹੋ ਜਾਏ ਤਾਂ ਵਰ੍ਹੇ ਬਾਦ ਇਹਨੂੰ ਨਾਭਾ ਰਿਆਸਤ ਦੇ ਹਵਾਲੇ ਕਰਕੇ ਉਪਰੋਕਤ ਸ਼ਰਤਾਂ ਲਾ ਕੇ ਵਾਪਿਸ ਭੇਜਿਆ ਜਾ ਸਕਦਾ ਹੈ।

**੧੦. ਪਹਾੜਾ ਸਿੰਘ** ਪੁੱਤਰ ਹੇਮਾ, ਜਾਤੀ ਜੱਟ, ਉਮਰ ੪੨ ਪਿੰਡ ਮਲੌਦ-

ਉਹ ਸਰਦਾਰ ਮਿੱਤ ਸਿੰਘ (ਬਦਨ ਸਿੰਘ ਦੇ ਪਿਤਾ) ਦੀ ਨੌਕਰੀ ਵਿੱਚ ਸੀ ਪਰ ਗਦਰ ਵਾਲੇ ਵਰ੍ਹੇ (੧੮੫੭ ਈ.) ਵਿੱਚ ਉਹਨੇ ਇਹ ਨੌਕਰੀ ਛੱਡ ਦਿੱਤੀ ਅਤੇ ਨਿਰਮਲਾ ਸਾਧ ਬਣ ਗਿਆ। ਸੰਮਤ ੧੯੧੭ ਬਿਕ੍ਰਮੀ ਵਿੱਚ ਗੁਰੂ ਰਾਮ ਸਿੰਘ ਨੇ ਉਹਨੂੰ ਕੂਕਾ ਬਣਾਇਆ ਅਤੇ ਪੰਜ ਵਰ੍ਹੇ ਪਹਿਲਾ ਉਹਨੂੰ ਸੂਬਾ ਥਾਪਿਆ ਗਿਆ।

ਉਦੋਂ ਤੋਂ ਉਹ ਸਿਆਹੜ (ਥਾਣਾ ਡੇਹਲੋਂ-ਲੁਧਿਆਣਾ) ਰਹਿ ਰਿਹਾ ਹੈ ਜਿੱਥੇ ਉਸਦੇ ਕਈ ਸੰਬੰਧੀ ਅਤੇ ਕਈ ਨਾਮਧਾਰੀ ਕੂਕੇ ਹਨ। ਗੁਰੂ ਰਾਮ ਸਿੰਘ ਨਾਲ ਸਾਰਿਆਂ ਹੀ ਮੇਲਿਆਂ ਵਿਖੇ, ਅੰਮ੍ਰਿਤਸਰ, ਅਨੰਦਪੁਰ ਅਤੇ ਕੋਠੇ ਵਿੱਖੇ ਹਾਜਰ ਸੀ ਪਰ ਦਮਦਮਾ ਸਾਹਿਬ ਵਿਖੇ ਨਹੀਂ ਸੀ।

ਨੋਟ : ਕੱਟੜ, ਖਤਰਨਾਕ ਜਾਪਦਾ ਬੰਦਾ.. ਚਿਹਰੇ ਤੋਂ ਉਸਦਾ ਇਰਾਦਾ ਝਲਕਦਾ ਹੈ। ਮੈਕਨਬ ਦੀ ਰਾਇ ਹੈ ਕਿ ਪਹਾੜਾ ਸਿੰਘ ਬਿਲਾ ਸ਼ੱਕ ਇਕ ਪ੍ਰਭਾਵਸ਼ਾਲੀ ਸੂਬਾ ਹੈ ਇਹ ਪਰਤੱਖ ਹੈ ਕਿ ਇਕ ਖਤਰਨਾਕ ਵਿਅਕਤੀ।

ਮੈਕਨਬ ਆਖਦਾ ਹੈ ਕਿ ਭਾਵੇਂ ਉਹ ਘੱਟ ਪ੍ਰਭਾਵਸ਼ਾਲੀ ਹੋਵੇ ਪਰ ਮੈਕਨਬ ਉਸਨੂੰ ਬ੍ਰਹਮਾ ਸਿੰਘ ਤੋਂ ਵੱਧ ਖਤਰਨਾਕ ਸਮਝਦਾ ਹੈ ਅਤੇ ੧੦ ਵਰ੍ਹੇ ਦੇਸ ਨਿਕਾਲੇ ਦੀ ਸਿਫਾਰਿਸ਼ ਕਰਦਾ ਹੈ ਤੇ ਦੇਸ ਦੇ ਹਾਲਾਤ ਨੂੰ ਵੇਖ ਕੇ ਫਿਰ ਉਸ ਦਾ ਮਾਮਲਾ ਵਿਚਾਰਿਆ ਜਾ ਸਕਦਾ ਹੈ ਤੇ ਜੇ ਘਰ ਵਾਪਸ ਆਵੇ ਤਾਂ ਉਪਰਲੀਆਂ ਪਾਬੰਦੀਆਂ ਤੇ ਹਦਾਇਤਾਂ ਉਸਤੇ ਆਇਦ ਹੋਣਗੀਆਂ।

**੧੧. ਸਰਦਾਰ ਮੰਗਲ ਸਿੰਘ, ਬਿਸ਼ਨਪੁਰਾ** (ਰਿਆਸਤ ਪਟਿਆਲਾ) ਅਤੇ ਰਾਇਪੁਰ (ਲੁਧਿਆਣਾ)

ਉਹ ਬਿਆਨ ਦਿੰਦਾ ਹੈ ਕਿ ਪੰਜ ਕੁ ਵਰ੍ਹੇ ਪਹਿਲਾਂ ਉਸ ਦਾ ਪੁੱਤਰ ਬਿਮਾਰ ਹੋ ਗਿਆ। ਉਹ ਗੁਰੂ ਰਾਮ ਸਿੰਘ ਪਾਸ ਕਿਸੇ ਦੇ ਕਹਿਣ ਤੇ ਉਹਨੂੰ ਲੈ ਗਿਆ ਤੇ ਬੱਚਾ ਠੀਕ ਹੋ ਗਿਆ। ਇਸ ਤੇ ਉਹ ਗੁਰੂ ਰਾਮ ਸਿੰਘ ਵਿੱਚ ਭਰੋਸਾ ਰੱਖਣ ਲੱਗ ਪਿਆ ਪਰ ਔਪਚਾਰਿਕ ਤੌਰ ਤੇ ਕੂਕਾ ਕਦੇ ਨਾ ਬਣਿਆ। ਕਿਉਂਕ ਗੁਰੂ ਰਾਮ ਸਿੰਘ ਇਕ ਰੱਬੀ ਰੂਹ ਹੈ ਉਹ ਉਸਨੂੰ ਕਦੇ ੨੦੦ ਕਦੇ ੩੦੦ ਕਦੇ ੪੦੦ ਰੁਪੈ ਭੇਟਾ ਕਰਦਾ ਰਿਹਾ ਹੈ। ਉਹਨੂੰ ਨਾ-ਕਦੇ ਸੂਬਾ ਬਣਾਇਆ ਗਿਆ ਹੈ ਨਾ ਹੀ ਉਹ ਕੂਕਾ ਹੈ। ਜਦੋਂ ਉਸਨੂੰ ਪਤਾ ਲੱਗਾ ਕਿ ਕੂਕੇ ਮੁਸ਼ਕਿਲਾਂ ਪੈਦਾ ਕਰ ਰਹੇ ਹਨ ਅਤੇ ਸਰਕਾਰ ਉਹਨਾਂ ਤੇ ਨਾਖੁਸ਼ ਹੈ ਤਾਂ ਉਸਨੇ ਕੂਕਪੁਣਾ ਛੱਡ ਦਿਤਾ ਹੈ। ਇਸ ਗੱਲ ਨੂੰ ਡੇਢ੍ਹ ਸਾਲ ਹੋ ਚੁੱਕਾ ਹੈ।ਜੇ ਸਰਕਾਰ ਉਹਨੂੰ ਛੱਡ ਦੇਵੇ ਤਾ ਉਹ ਅੰਮ੍ਰਿਤਸਰ ਦੇ ਅਕਾਲ ਬੁੰਗੇ ਤੇ ਜਾ ਕੇ ਇਸ ਗੱਲ ਦਾ ਜ਼ਾਹਰਾ ਐਲਾਨ ਕਰੇਗਾ। ਕੂਕਪੁਣਾ ਛਡਣ ਬਾਦ ਉਹ ਦਾਰੂ ਮਾਸ ਵਰਤ ਰਿਹਾ ਹੈ।

ਮੈਕਨਬ ਦੀ ਰਾਇ ਹੈ ਕਿ ਇਹ ਗੁਰੂ ਰਾਮ ਸਿੰਘ ਦਾ ਬਹੁਤ ਮਹੱਤਵਪੂਰਨ ਅਨੁਯਾਈ ਹੈ। ਕੂਕਿਆਂ ਵਿੱਚ ਉਸਦਾ ਸ਼ਾਮਲ ਹੋਣਾਂ ਕਿਸੇ ਮਨੋਰਥ ਲਈ ਹੈ ਨਾ ਕਿ ਕਿਸੇ ਪੁਰਾਣੀ ਘਟਨਾ ਸਦਕਾ ਤੇ ਜੇ ਕੂਕਿਆਂ ਦੇ ਢੰਗ ਨਾਲ ਸਿੱਖ ਰਾਜ ਕਾਇਮ ਹੋ ਜਾਂਦਾ ਤਾਂ ਉਸਨੂੰ ਗੁਰੂ ਰਾਮ ਸਿੰਘ ਤੋਂ ਵੀ ਵਧ ਲਾਭ ਹੋਣਾ ਸੀ। ਪਰ ਕਿਉਂਕਿ ਮੰਗਲ ਸਿੰਘ ਮਹਾਰਾਜਾ ਪਟਿਆਲਾ ਦਾ ਕੈਦੀ ਹੈ, ਸਾਡਾ ਨਹੀਂ ਇਸ ਲਈ ਉਹ ਕੋਈ ਰਾਇ ਨਹੀ ਦੇਵੇਗਾ, ਸਜ਼ਾ ਦੇ ਸਬੰਧ ਵਿੱਚ। ਮੈਕਨਬ ਕਹਿੰਦਾ ਹੈ ਕਿ ਇਸ ਬੰਦੇ ਵਿਰੁੱਧ ਕਿਸੇ ਵੀ ਅਧੂਰੀ ਕਾਰਵਾਈ ਦਾ ਉਹ ਵਿਰੋਧ ਕਰੇਗਾ ਜਾਂ ਤਾਂ ਇਸਨੂੰ ਤੁਰੰਤ ਵਾਪਸ ਭੇਜ ਦਿਤਾ ਜਾਵੇ ਤੇ ਜਾਂ ਫਿਰ ਤਾ ਉਮਰ ਦੇਸ ਨਿਕਾਲਾ ਦੇ ਦਿਤਾ ਜਾਵੇ।[੧੫]

ਸਰਕਾਰੀ ਰਿਕਾਰਡ ਵਿੱਚ ਸੂਬਾ ਰੂੜ ਸਿੰਘ ਨੂੰ ਅੰਮ੍ਰਿਤਸਰ ਬੁੱਚੜਾਂ ਤੇ ਹਮਲੇ ਲਈ ਅਤੇ ਸੂਬਾ ਬ੍ਰਹਮਾ ਸਿੰਘ ਨੂੰ ਮਲੌਦ

ਤੇ ਮਲੇਰਕੋਟਲੇ ਤੇ ਹਮਲੇ ਲਈ ਯੋਜਨਾ ਬਨਾਉਣ ਵਾਲਾ ਦੱਸਿਆ ਗਿਆ ਹੈ। ਬ੍ਰਹਮਾ ਸਿੰਘ ਪਹਾੜਾਂ ਵਿੱਚ ਗੋਰੀ ਸਰਕਾਰ ਦੇ ਦੁਸ਼ਮਣ, ਵਹਾਬੀਆਂ ਦੀਆਂ ਕਲੋਨੀਆਂ ਵਿੱਚ ਅਤੇ ਕਾਬਲ ਵਿੱਚ ਵੀ ਫਿਰਦਾ ਵੇਖਿਆ ਗਿਆ ਹੈ।[੧੫] ਸ੍ਰ. ਮੰਗਲ ਸਿੰਘ ਬਾਰੇ ਅਗਵਾਹਾਂ ਦਾ ਕਹਿਣਾ ਹੈ ਕਿ ਕੂਕਿਆਂ ਦਾ ਰਾਜ ਕਾਇਮ ਹੋਣ ਤੇ ਉਸਨੂੰ ਨਾਭਾ ਅਤੇ ਪਟਿਆਲਾ ਦਾ ਰਾਜ ਉਸਦੇ ਹਿੱਸੇ ਵਜੋਂ ਦੇਣ ਦਾ ਵਾਅਦਾ ਕੀਤਾ ਗਿਆ ਸੀ।[੧੬] ਸੂਬਾ ਪਹਾੜਾ ਸਿੰਘ ਨੂੰ ਬ੍ਰਹਮਾ ਸਿੰਘ ਦੀ ਅਪਰੱਤਖ ਅਗਵਾਈ ਵਿੱਚ ਅੰਮ੍ਰਿਤਸਰ ਹਮਲੇ ਦਾ ਯੋਜਨਾਕਾਰ ਅਤੇ ਮਲੌਦ ਤੇ ਹਮਲੇ ਲਈ ਵੀ ਜ਼ਿੰਮੇਵਾਰ ਦੱਸਿਆ ਗਿਆ ਹੈ।[੧੭]

ਸਤਿਗੁਰੂ ਜੀ ਸਮੇਤ ਉਪਰੋਕਤ ੧੧ ਸੂਬੇ ਵਿਅਕਤੀਆਂ ਨੂੰ ੧੮੧੮ ਦੇ ਰੈਗੂਲੇਸ਼ਨ-III ਤਹਿਤ ਕੈਦ ਕੀਤਾ ਗਿਆ ਸੀ। ਕੁਝ ਸੂਬਿਆਂ ਤੇ ਜਿਵੇਂ ਕਿ ਬ੍ਰਹਮਾ ਸਿੰਘ ਤੇ ਕਨੂੰਨੀ ਅਦਾਲਤਾਂ ਵਿੱਚ ਮੁਕੱਦਮੇ ਚਲਾ ਕੇ ਸਜਾ ਦੁਆਉਣ ਦੇ ਸਰਕਾਰ ਸਮਰੱਥ ਸੀ ਪਰ ਸ਼ਾਇਦ ਸਾਰਿਆਂ ਲਈ ਇਹ ਸੰਭਵ ਨਹੀ ਸੀ। ਸਰਕਾਰ ਨੂੰ ਇਹ ਵੀ ਅਫਸੋਸ ਸੀ ਕਿ ਜੋਤਾ ਸਿੰਘ ਛਪਈ ਵਰਗਾ ਬ੍ਰਹਮਾ ਸਿੰਘ ਦੇ ਅਧੀਨ ਕੰਮ ਕਰਨ ਵਾਲਾ ਸੂਬਾ ਕਿਵੇਂ ਛੱਡ ਦਿਤਾ ਗਿਆ ਸੀ ਜੋ ਕਿ ਸਰਕਾਰ ਖਿਲਾਫ ਆਪਣੇ ਬਗਾਵਤੀ ਪਰਚਾਰ ਵਿੱਚ ਬਹੁਤ ਦੂਰ ਜਾ ਚੁੱਕਾ ਸੀ। ਕੂਕਾ ਸੂਬਿਆਂ ਖਿਲਾਫ, ਖੁੱਲ੍ਹੀ ਅਦਾਲਤ ਵਿੱਚ ਮੁਕਦਮੇ ਚਲਾ ਕੇ, ਉਹਨਾਂ ਸਾਰਿਆਂ ਨੂੰ ਸਜਾ ਦਿਵਾਉਣ ਤੋਂ,ਸਰਕਾਰ ਦੋ ਕਾਰਨਾਂ ਤੋਂ ਝਿਜਕਦੀ ਸੀ। ਇਕ ਕੁਝ ਅਦਾਲਤਾਂ ਵਿੱਚੋਂ ਬਰੀ ਹੋ ਸਕਦੇ ਹਨ ਜੇ ਉਹਨਾਂ ਖਿਲਾਫ ਰਾਜ ਧਰੋਹ, ਰਾਜ ਖਿਲਾਫ ਯੁੱਧ ਆਦਿ ਦੇ ਕੇਸ ਸਾਬਤ ਨਾਂ ਹੋ ਸਕੇ। ਦੂਜਾ ਕਾਰਨ ਸੀ ਕਿ ਇਹਨਾਂ ਮੁਕੱਦਮਿਆਂ ਨਾਲ ਉਹਨਾਂ ਨੂੰ ਪਰਸਿੱਧੀ ਮਿਲਦੀ ਤੇ ੮-੯ ਮਹੀਨਿਆਂ ਤੋਂ ਦਬਾਈ ਲਹਿਰ ਪਰਚੰਡ ਰੂਪ ਧਾਰ ਸਕਦੀ ਸੀ। ਇਕ ਨੋਟ ਕਰਨ ਵਾਲੀ ਗੱਲ ਇਹ ਵੀ ਹੈ ਕਿ ਡੀ.ਸੀ. ਗੁਜਰਾਂਵਾਲਾ, ਮੇਜਰ ਐਫ. ਜੇ. ਮਿੱਲਰ ਨੇ ੨੩ ਸਤੰਬਰ ੧੮੭੨ ਈ. ਦੇ ਪੰਜਾਬ ਸਰਕਾਰ ਨੂੰ ਭੇਜੇ ਆਪਣੇ ਪੱਤਰ ਵਿੱਚ ਲਿਖਿਆ ਹੈ ਕਿ ਇਕ ਵਹਾਬੀ ਮੌਲਵੀ ਉਸਦੇ ਜ਼ਿਲ੍ਹੇ ਵਿੱਚ ਬਗਾਵਤ ਦਾ ਪਰਚਾਰ ਕਰਦਾ ਰਿਹਾ ਹੈ, ਪਰ ਖੁੱਲ੍ਹੀ ਅਦਾਲਤ ਵਿੱਚ ਉਸ ਦੇ ਖਿਲਾਫ ਮੁਕੱਦਮਾ ਚਲਾ ਕੇ ਸਜਾ ਦਿਵਾਉਣੀ ਸ਼ਾਇਦ ਸੰਭਵ ਨਾ ਹੋਵੇ। ਇਸੇ ਤਰ੍ਹਾਂ ਜੇ ਅਲਾਹਾਬਾਦ ਵਿੱਚ ਕੈਦ ਕੂਕੇ ਸੂਬਿਆਂ ਨੂੰ ਮੁਕੱਦਮੇ ਵਿੱਚ ਲਿਆ ਕੇ ਉਹਨਾਂ ਨੂੰ ਸਜਾ ਨਾ ਦਵਾਈ ਜਾ ਸਕੀ ਤੇ ਉਹਨਾਂ ਦੀ ਅਦਾਲਤ ਵਿਚੋਂ ਰਿਹਾਈ, ਸਾਡੀ ਕੀਤੀ ਕੱਤਰੀ ਤੇ ਪਾਣੀ ਫੇਰ ਦੇਵਗੀ। ਮਿੱਲਰ ਇਹ ਵੀ ਲਿਖਦਾ ਹੈ ਕਿ ਪੁਰਾਤਨ ਪੰਥੀ ਸਿੱਖਾਂ ਨੇ, ਭਾਵੇਂ ਕੂਕਿਆਂ ਦੀਆਂ ਕੁਝ ਕਾਰਵਾਈਆਂ ਦੀ ਨਿਖੇਧੀ ਕੀਤੀ ਹੈ, ਪਰ ਫਿਰ ਵੀ ਉਹ ਕੂਕਿਆਂ ਨੂੰ ਆਪਣਾ ਭਾਈਚਾਰਾ ਸਮਝਕੇ ਉਹਨਾਂ ਪ੍ਰਤੀ ਹਮਦਰਤੀ ਤੇ ਮੱਦਦ ਦੀ ਭਾਵਨਾ ਰੱਖਦੇ ਹਨ।[੧੮]

ਸਤਿਗੁਰੂ ਰਾਮ ਸਿੰਘ ਜੀ ਨੂੰ ਅਲਾਹਾਬਾਦ ਵਿਖੇ ਦੋ ਮਹੀਨਿਆਂ ਤੋਂ ਵੀ ਦੋ ਚਾਰ ਦਿਨ ਘੱਟ ਹੀ ਰੱਖਕੇ ਰੰਗੂਨ ਭੇਜ ਦਿਤਾ ਗਿਆ ਸੀ ਕਿਉਂਕਿ ਸਰਕਾਰ ਇਹਨੂੰ ਮੇਨ ਲਾਈਨ ਤੇ ਹੋਣ ਕਾਰਨ ਅਤੇ ਹਿੰਦੂ ਤੀਰਥ ਹੋਣ ਕਾਰਨ ਬਾਹਰੋਂ ਆਉਣ ਜਾਣ ਵਾਲਿਆਂ ਦੀ ਭਾਰੀ ਗਿਣਤੀ ਕਾਰਨ ਸੁਰੱਖਿਆ ਦੀ ਦ੍ਰਿਸ਼ਟੀ ਤੋਂ ਠੀਕ ਨਹੀ ਸੀ ਸਮਝਦੀ। ਗੁਰੂ ਪਿਤਾ ਜਦੋਂ ਆਪਣੇ ਪਿਆਰੇ ਸੂਬਿਆਂ ਤੋਂ ਵਿੱਛੜੇ ਹੋਣਗੇ ਤਾਂ ਭੈਣੀ ਸਾਹਿਬ ਤੋਂ ਤੁਰਨ ਵਾਲਾ ਸੀਨ ਇਕ ਵੇਰ ਫਿਰ ਦੁਹਰਾਇਆ ਗਿਆ ਹੋਏਗਾ।

ਹੁਣ ਸਰਕਾਰ ਨੇ ਕੂਕੇ ਸੂਬਿਆਂ ਨੂੰ ਵੀ ੧੮੭੨ ਈ. ਦੀ ਆਖਰੀ ਤਿਮਾਹੀ ਵਿੱਚ, ਅਲਾਹਾਬਾਦ ਤੋਂ ਨਖੇੜਨ ਦਾ ਫੈਸਲਾ ਕਰ ਲਿਆ। ਸਭ ਤੋਂ ਵੱਧ ਖਤਰਨਾਕ ਸਮਝੇ ਜਾਂਦੇ, ਸੂਬਾ ਸਾਹਿਬ ਸਿੰਘ ਨੂੰ ਸੂਬਾ ਕਾਹਨ ਸਿੰਘ ਨਿਹੰਗ ਨਾਲ, ਅਦਨ ਭੇਜਣ ਦਾ ਫੈਸਲਾ ਕੀਤਾ ਗਿਆ। ਜਿਸ ਤਰ੍ਹਾਂ ਸਤਿਗੁਰੂ ਜੀ ਨੂੰ ਰੰਗੂਨ ਵਿਖੇ ਅੰਤਿਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜਫਰ ਵਾਲੇ ਬੰਗਲੇ ਵਿੱਚ ਰੱਖਿਆ ਗਿਆ ਸੀ, ਉਪਰੋਕਤ ਦੋਹਾਂ ਸੂਬਿਆਂ ਨੂੰ ਅਦਨ ਵਿਖੇ ਜਿਸ ਇਮਾਰਤ ਵਿੱਚ ਰੱਖਿਆ ਗਿਆ ਸੀ, ਉਹ ੧੮੩੮ ਈ. ਵਿੱਚ ਦੋ ਬਲੋਚ ਸਰਦਾਰਾਂ ਦੁਰਗਾ ਖਾਨ (ਜ਼ੁੱਲਹਾਨੀਸ ਕਬੀਲੇ ਦਾ ਮੁਖੀ) ਤੇ ਦਿਲ ਮੁਰਾਦ ਖਾਨ (ਖੇੜਾ ਕਬੀਲੇ ਦਾ ਮੁਖੀ) ਜੋ ਸ਼ਾਹੀ ਕੈਦੀ ਸਨ, ਵਾਸਤੇ ਤਿਆਰ ਕੀਤੀ ਗਈ ਸੀ। ਇਹ ਇਮਾਰਤ ਅਦਨ ਜੇਲ੍ਹ ਦੇ ਇਕ ਭਾਗ ਵਿੱਚ ਹੀ ਸੀ। ਇਸ ਇਮਾਰਤ ਦੀ ਮੁਰੰਮਤ ਤੇ ਸਰਕਾਰ ਦਾ ਦੋ ਸੌ ਰੁਪਿਆ ਖਰਚ ਆਇਆ ਸੀ। ਉਹਨਾਂ ਦੇ ਰਹਿਣ ਸਹਿਣ ਦੇ ਖਰਚੇ ਵਜੋਂ ਕੂਕੇ ਸੂਬਿਆਂ ਦਾ ਰੁਤਬਾ ਸਧਾਰਨ ਦਸਤਕਾਰ ਜਾਂ ਛੋਟੇ ਜ਼ਿਮੀਦਾਰ ਜਿਹਾ ਮਿਥਿਆ ਗਿਆ ਸੀ। ਉਹਨਾਂ ਨੂੰ ਜੇਲ੍ਹ ਵਿੱਚ ਕੈਦੀ ਸੇਵਕ ਵੀ ਮਿਲਦੇ ਰਹੇ ਸਨ। ਭਾਰਤ ਸਰਕਾਰ ਦੇ ਗਵਰਨਰ ਜਨਰਲ-ਇਨ-ਕੌਂਸਿਲ ਦੇ ਹੁਕਮਾਂ ਅਨੁਸਾਰ ਜੋ ੩੧ ਅਕਤੂਬਰ ੧੮੭੨ ਈ. ਨੂੰ ਜਾਰੀ ਹੋਏ, ਸੂਬਾ ਰੂੜ ਸਿੰਘ, ਮਲੂਕ ਸਿੰਘ ਤੇ ਪਹਾੜਾ ਸਿੰਘ ਨੂੰ ਬੰਬਈ ਪ੍ਰੈਜ਼ੀਡੈਂਸੀ ਦੇ ਕਿਲਾ ਅਸੀਰਗੜ੍ਹ ਵਿਖੇ, ਸੂਬਾ ਜਵਾਹਰ ਸਿੰਘ, ਲੱਖਾ, ਸਿੰਘ ਅਤੇ ਬ੍ਰਹਮਾ ਸਿੰਘ ਨੂੰ ਬ੍ਰਿਟਿਸ ਬਰਮ੍ਹਾ ਦੇ ਮੋਲਮੀਨ ਵਿਖੇ, ਮਾਨ ਸਿੰਘ ਅਤੇ ਹੁਕਮਾ ਸਿੰਘ ਨੂੰ ਚੁਨਾਰ ਕਿਲੇ ਵਿਖੇ ਅਤੇ ਅਗਲੇ ਹੁਕਮਾਂ ਤੱਕ ਮੰਗਲ ਸਿੰਘ, ਕਾਹਨ ਸਿੰਘ ਅਤੇ ਸਾਹਿਬ ਸਿੰਘ ਨੂੰ ਅਜੇ ਅਲਾਹਾਬਾਦ ਵਿਖੇ ਰੱਖਣ ਲਈ ਹੀ ਕਿਹਾ ਗਿਆ ਸੀ। ਸੂਬਿਆਂ ਦੇ ਨਾਲ ਜਾਣ ਵਾਲੇ ਸੇਵਕ ਨੂੰ ਵੀ ਕੈਦ ਦੀਆਂ ਸ਼ਰਤਾਂ ਵਿੱਚ ਰਹਿਣਾ ਪਵੇਗਾ ਤਾਂ ਜੁ ਉਹ ਪੰਜਾਬ ਵਿੱਚ ਉਹਨਾਂ ਦੇ ਬਾਕੀ ਲੋਕਾਂ ਨਾਲ ਖਤ ਪੱਤਰ ਦਾ ਵਸੀਲਾ ਨਾ ਬਣੇ। ਸੰਬੰਧਿਤ ਥਾਂਵਾ ਤੇ ਗਵਰਨਰ ਜਨਰਲ ਵਲੋਂ ਇਹਨਾਂ ਦੇ ਵਾਰੰਟ ੧੮੧੮ ਦੇ ਰੈਗੂਲੇਸ਼ਨ-III ਹੇਠ ਭੇਜ ਦਿਤੇ ਗਏ। ਜੇਲ੍ਹ ਵਿੱਚ ਸੂਬਿਆਂ ਦੇ ਦੂਜੇ ਕੈਦੀਆ ਨਾਲ ਮਿਲਣ ਜੁਲਣ ਤੇ ਵੀ ਪਾਬੰਦੀ ਲਾ ਦਿਤੀ ਗਈ। ਇੰਡੀਆ ਆਫਿਸ ਲੰਡਨ ਨੇ ੨੦ ਫਰਵਰੀ ੧੮੭੩ ਈ. ਦੇ ਆਪਣੇ ਪੱਤਰ ਰਾਹੀ ਪੰਜਾਬ ਸਰਕਾਰ ਦੁਆਰਾ ਕੂਕਾ ਸੂਬਿਆ ਤੇ ਮੁਕੱਦਮਾ ਨਾ ਚਲਾਕੇ ਸਿਆਸੀ ਕੈਦੀਆਂ ਜਿਉਂ ਉਹਨਾਂ ਦੀ ਚੁਨਾਰ, ਅਸੀਰਗੜ੍ਹ, ਅਦਨ ਤੇ ਮੋਲਮੀਨ ਵਿਖੇ ਨਜ਼ਰਬੰਦੀ ਨੂੰ ਬਰਤਾਨਵੀ ਸਰਕਾਰ ਵਲੋਂ ਪ੍ਰਵਾਨਗੀ ਪਰਦਾਨ ਕਰ ਦਿਤੀ।

ਸੂਬਾ ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ੩੦ ਦਸੰਬਰ ੧੮੭੨ ਈ. ਨੂੰ ਮੋਲਮੀਨ ਜੇਲ੍ਹ ਦੇ ਤਰਾਈਓਕਤਾਨ ਵਾਰਡਾਂ ਵਿੱਚ ਪੁਚਾ ਦਿਤੇ ਗਏ। ਉਹਨਾਂ ਤੇ ਅੱਠ ਆਨੇ ਫੀ ਵਿਅਕਤੀ ਅੰਗਰੇਜ਼ ਸਰਕਾਰ ਦਾ ਪ੍ਰਤੀ ਦਿਨ ਭੋਜਨ ਆਦਿ ਦਾ ਖਰਚ ਕੀਤਾ ਜਾਂਦਾ ਸੀ। ਉਹਨਾਂ ਦੀ

ਸੁਰੱਖਿਆ ਪ੍ਰਤੀ ਸਰਕਾਰ ਕਿੰਨੀ ਗੰਭੀਰ ਸੀ ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ੧੧ ਰੁਪੈ ਫੀ ਮਹੀਨਾ ਤਨਖਾਹ ਲੈਣ ਵਾਲੇ ਚਾਰ ਸੁਰੱਖਿਆ ਗਾਰਡ ਉਹਨਾਂ ਉਤੇ ਰੱਖੇ ਗਏ ਸਨ। ਇਉ ਤਿਹਾਂ ਸੂਬਿਆਂ ਤੇ ਮਾਸਕ ਖਰਚਾ ੯੦ ਰੁਪੈ ੮ ਆਨੇ ਆਉਂਦਾ ਸੀ। ਕੁਝ ਸਮਾਂ ਬਾਦ ਜੇਲ੍ਹ ਦੇ ਇੰਚਾਰਜ ਡਾ. ਸਿਨਕਲੇਅਰ ਦੀ ਹਦਾਇਤ ਤੇ ਦਿਹਾੜੀ ਖਰਚਾ ਅਠਿਆਨੀ ਤੋਂ ਵਧਾ ਕੇ ੧੨ ਆਨੇ ਫੀ ਕੈਦੀ ਕਰ ਦਿਤਾ ਗਿਆ ਸੀ। ਅਦਨ ਦੇ ਪੋਲਿਟੀਕਲ ਰੈਜ਼ੀਡੈਂਟ ਬ੍ਰਿਗੇਡੀਅਰ ਜਨਰਲ ਨੇ ਬੰਬਈ ਸਰਕਾਰ ਦੇ ਸਕੱਤਰ ਨੂੰ ੨੫ ਮਾਰਚ ੧੮੭੩ ਈ. ਨੂੰ ਸੂਚਨਾ ਭੇਜੀ ਕਿ ਦੋ ਕੂਕੇ ਸ਼ਾਹੀ ਕੈਦੀ ਸਾਹਿਬ ਸਿੰਘ ਅਤੇ ਕਾਹਨ ਸਿੰਘ ਇੱਥੇ ਮੇਲ ਸਟੀਮਰ ਪੇਸ਼ਾਵਰ ਉਤੇ ਬੀਤੇ ਕੱਲ੍ਹ ਪੁਜ ਗਏ ਹਨ। ਅਤੇ ਉਹਨਾਂ ਨੂੰ ਉਹਨਾਂ ਦੇ ਟਿਕਾਣੇ ਲਈ ਬਣਾਏ ਅਦਨ ਜੇਲ੍ਹ ਦੇ ਕੁਆਟਰਾਂ ਵਿੱਚ ਭੇਜ ਦਿਤਾ ਗਿਆ ਹੈ। ਬੰਬਈ ਵਿਖੇ ਇਹਨਾਂ ਨਾਲ ਰਹਿੰਦੇ ਨੌਕਰ ਨੇ ਨਾਲ ਜਾਣ ਤੋਂ ਨਾਂਹ ਕਰ ਦਿਤੀ ਸੀ ਇਸ ਲਈ ਅਦਨ ਵਿੱਚ ਇਕ ਹਿੰਦੂ ਸੇਵਕ ਬਾਰਾਂ ਰੁਪੈ ਮਹੀਨਾ ਸਰਕਾਰੀ ਖਰਚੇ ਤੇ ਇਹਨਾਂ ਲਈ ਲੰਗਰ ਬਨਾਉਣ ਤੇ ਹੋਰ ਸੇਵਾਵਾਂ ਲਈ ਰੱਖਿਆ ਗਿਆ। ਜਦੋਂ ਇਹ ਕੂਕੇ ਸੂਬੇ ਇੱਥੇ ਪਹੁੰਚੇ ਉਹਨਾਂ ਪਾਸ ਸਿਰਫ ੨੬ ਰੁਪੈ ਅਤੇ ੪੮ ਰੁਪੈ ਕੀਮਤ ਦੇ ਤਿੰਨ ਸੋਨੇ ਦੇ ਸਿੱਕੇ ਸਨ। ਇਹਨਾਂ ਦੋਹਾਂ ਤੇ ਸਰਕਾਰ ਦਾ ਮਾਸਿਕ ਖਰਚਾ ੫੫ ਰੁਪੈ ੭ ਆਨੇ ਆਉਂਦਾ ਸੀ। ਪਹੁੰਚਣ ਤੋਂ ਤਿੰਨ ਕੁ ਮਹੀਨੇ ਬਾਦ ਬਾਬਾ ਕਾਹਨ ਸਿੰਘ ਹਰਨੀਆਂ ਤੋਂ ਪੀੜਤ ਹੋ ਗਏ। ਸਰਕਾਰ ਨੇ ਜੇਲ੍ਹ ਦੀ ਬਜਾਏ ਬਾਹਰ ਪੁਲੀਸ ਨਿਗਰਾਨੀ ਹੇਠ ਰੱਖਣ ਦੇ ਹੁਕਮ ਦੇ ਦਿਤੇ। ਹੁਣ ਇਹਨਾਂ ਨੂੰ ਸ਼ਾਹੀ ਕੈਦੀ 'ਯੰਗ ਲਾਟ' ਵਾਲੇ ਘਰ ਵਿੱਚ ਪਰ ਉਸ ਤੋਂ ਅਲੱਗ ਰਖਿਆ ਗਿਆ। ਇੱਥੇ ਦੋ ਚੌਕੀਦਾਰ ਇਹਨਾਂ ਦੀ ਖਾਸ ਨਿਗਰਾਨੀ ਤੇ ਰੱਖੇ ਗਏ। ਸੂਬਾ ਰੂੜ ਸਿੰਘ, ਮਲੂਕ ਸਿੰਘ ਅਤੇ ਪਹਾੜਾ ਸਿੰਘ ੧੫ ਦਸੰਬਰ ੧੮੭੨ ਈ. ਤੋਂ ਅਸੀਰਗੜ੍ਹ ਵਿਖੇ ਕੈਦ ਸਨ। ਇਹਨਾਂ ਨੂੰ ਕਿਲੇ ਵਿੱਚ ਮਿਲਟਰੀ ਗਾਰਦ ਦੇ ਪਹਿਰੇ ਹੇਠ ਹੀ ਘੁੰਮਣ ਫਿਰਨ ਦੀ ਆਗਿਆ ਸੀ। ਕਿਲ੍ਹੇ ਦੇ ਅਧਿਕਾਰੀਆਂ ਨੂੰ ਇਨ੍ਹਾਂ ਦੀ ਨਜ਼ਰਬੰਦੀ ਦੀ ਮਿਆਦ ਅਤੇ ਕਾਰਨਾਂ ਦਾ ਕੋਈ ਪਤਾ ਨਹੀ ਸੀ। ਅਸੀਰਗੜ੍ਹ ਇਕ ਛੋਟਾ ਕਿਲ੍ਹਾ ਜਾਂ ਗੜ੍ਹੀ ਸੀ। ਸ਼ਾਇਦ ਚਮਕੌਰ ਤੋਂ ਬਾਦ ਇਹ ਦੂਸਰੀ ਗੜ੍ਹੀ ਸੀ ਜਿਸ ਵਿੱਚ ਸਿੱਖ ਸੂਰਬੀਰਾਂ ਦੇ ਚਰਨ ਪਏ ਸਨ। ਇਹਨਾਂ ਤੇ ਸਰਕਾਰ ਦਾ ਮਾਸਿਕ ਖਰਚਾ ੧੧੧ ਰੁਪੈ ੧੧ ਆਨੇ ੧੧ ਪਾਈਆਂ ਆਉਂਦਾ ਸੀ। ਬ੍ਰਾਹਮਣ ਰਸੋਈਆ, ਘਰੇਲੂ ਸੇਵਾਦਾਰ, ਧੋਬੀ, ਮਾਸ਼ਕੀ ਆਦਿ ਉਹਨਾਂ ਲਈ ਨਿਯੁਕਤ ਸਨ। ਸੰਬਲਪੁਰ ਦੇ ਸ਼ਾਹੀ ਕੈਦੀ ਵੀ ਇਸੇ ਗੜ੍ਹੀ ਵਿੱਚ ਕੂਕੇ ਬੰਦੀਆਂ ਤੋਂ ਪਹਿਲਾਂ ਕੈਦ ਸਨ।

ਚੁਨਾਰ ਕਿਲੇ ਵਿੱਚ ਕੈਦ ਸੂਬਾ ਮਾਨ ਸਿੰਘ ਅਤੇ ਹੁਕਮਾ ਸਿੰਘ ਦਾ ਮਾਸਿਕ ਖਰਚਾ ੫੨ ਰੁਪੈ ੫ ਆਨੇ ਸੀ ਅਤੇ ਬਸਤਰਾਂ ਦਾ ਖਰਚਾ ਦੋ ਰੁਪੈ ਫੀ ਸੂਬਾ ਮਾਸਿਕ ਸੀ। ਇਸ ਜਗ੍ਹਾ ਬਹਿਰੀਨ ਤੋਂ ਪੰਜ ਅਰਬ ਮੁਖੀ ਅਤੇ ਉਹਨਾਂ ਦੇ ਨਾਬੀਅਨ ਅਨੁਆਈਆਂ ਤੋਂ ਬਿਨਾ ਟੌਂਕ ਦੇ ਹਕੀਮ ਸੂਮੋ ਸ਼ਾਹ ਵੀ ਨਜ਼ਰਬੰਦ ਸਨ। ਸੁਪਰਿੰਟੈਂਡੈਂਟ ਅਦਨ ਜੇਲ੍ਹ ਦੇ ੨ ਜਨਵਰੀ ੧੮੭੫ ਈ. ਦੇ ਪੱਤਰ ਮੁਤਾਬਕ ਕਾਹਨ ਸਿੰਘ ਅਤੇ ਸਾਹਿਬ

***ਭਾਰਤ ਸਰਕਾਰ ਨੇ ਇਸ ਆਸ਼ੇ ਦੀ ਪੁੱਛ ਜਦੋਂ ਪੰਜਾਬ ਸਰਕਾਰ ਤੋਂ ਕੀਤੀ ਤਾਂ ਉਸਨੇ ਇਹ ਕਹਿ ਕੇ ਸੂਬਿਆਂ ਦੀ ਜਿਹਲੋਂ ਬਾਹਰ ਰਿਹਾਇਸ਼ ਦਾ ਸਖਤ ਵਿਰੋਧ ਕੀਤਾ ਕਿ ਸਾਹਿਬ ਸਿੰਘ ਤਾਂ ਗੁਰੂ ਰਾਮ ਸਿੰਘ ਤੋਂ ਬਾਦ ਦੂਜੇ ਨੰਬਰ ਤੇ ਆਉਂਦਾ ਹੈ, ਆਪਣੇ ਪੰਥ ਵਿੱਚ ਮਹੱਤਤਾ ਦੇ ਪੱਖੋਂ।***

ਸਿੰਘ ਤੇ ਅਦਨ ਦੇ ਮੌਸਮ ਦਾ ਬੁਰਾ ਪ੍ਰਭਾਵ ਪੈ ਰਿਹਾ ਹੈ। ਉੱਥੇ ਏਨੀ ਗਰਮੀ ਪੈਂਦੀ ਸੀ ਕਿ ਨੰਗੇ ਪਿੰਡੇ ਤੇ ਰੁੱਖ ਦਾ ਪੱਤਾ ਡਿੱਗ ਪਵੇ ਤਾਂ ਪਿੰਡਾ ਸੜ ਜਾਂਦਾ ਸੀ। ਬਾਬੇ ਕਾਹਨ ਸਿੰਘ ਦੇ ਨੇਤਰ ਖਰਾਬ ਹੋ ਗਏ ਸਨ ਅਤੇ ਸਿਹਤ ਮਾੜੀ ਸੀ। ਸਾਹਿਬ ਸਿੰਘ ਵੀ ਭਾਵੇਂ ਕਿਸੇ ਬੀਮਾਰੀ ਤੋਂ ਪੀੜਤ ਨਹੀਂ ਸੀ ਪਰ ਹੌਲੀ ਹੌਲੀ ਕਮਜ਼ੋਰ ਹੋ ਰਿਹਾ ਸੀ। ਇਸ ਲਈ ਗਰਮੀ ਸ਼ੁਰੂ ਹੋਣ ਤੋਂ ਪਹਿਲਾਂ ਪਹਿਲਾਂ ਦੋਹਾਂ ਨੂੰ ਅਦਨ ਤੋਂ ਪਾਸੇ ਲੈ ਜਾਣ ਦੀ ਸਿਫਾਰਿਸ਼ ਕੀਤੀ ਗਈ ਸੀ। ਉਹਨਾਂ ਬਾਰੇ ਕਿਹਾ ਗਿਆ ਕਿ ਅਲਾਹਾਬਾਦ ਤੋਂ ਇਲਾਵਾ ਹੋਰ ਕਿਤੇ ਵੀ ਭਾਰਤ ਵਿੱਚ ਉਹਨਾਂ ਨੂੰ ਰੱਖਿਆ ਜਾ ਸਕਦਾ ਹੈ। ੨੩ ਅਪ੍ਰੈਲ ੧੮੭੫ ਈ. ਨੂੰ ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਨੂੰ ਅਦਨ ਤੋਂ ਬੰਬਈ ਪਹੁੰਚਣ ਤੇ ਇਕ ਯੋਰਪੀਨ ਇੰਸਪੈਕਟਰ ਅਤੇ ਦੋ ਦੇਸੀ ਸਿਪਾਹੀਆਂ ਦੀ ਗਾਰਦ ਹੇਠ ਬਰਾਸਤਾ ਅਲਾਹਾਬਾਦ, ਹਜਾਰੀਬਾਗ (ਬਿਹਾਰ) ਜੇਲ੍ਹ ਵਿੱਚ ਭੇਜ ਦਿਤਾ ਗਿਆ। ਜੇਲ੍ਹ ਸੁਪਰੀਡੈਂਟ ਹਜਾਰੀਬਾਗ ਨੂੰ ੨੧ ਮਈ ੧੮੭੫ ਈ. ਨੂੰ ਸਿਵਲ ਸਰਜਨ ਦੀ ਰਿਪੋਰਟ ਮੁਤਾਬਿਕ ਦੱਸਿਆ ਗਿਆ ਹੈ ਕਿ ਸਾਹਿਬ ਸਿੰਘ ਸੂਬਾ ਸ਼ੱਕਰ ਰੋਗ ਤੋਂ ਪੀੜਤ ਹੋ ਗਿਆ ਹੈ।

ਭਾਈ ਨਾਹਰ ਸਿੰਘ ਦੇ ਮੁਤਾਬਿਕ ਕੂਕਾ ਸ਼ਾਹੀ ਕੈਦੀ ਮਾਨ ਸਿੰਘ ਦੀ ਘਰ ਵਾਲੀ ਸ੍ਰੀਮਤੀ ਜੀਵਣੀ ਉਸ ਨਾਲ ਮੁਲਾਕਾਤ ਕਰਨ ਚੁਨਾਰ ਪਹੁੰਚੀ ਸੀ ਪਰ ਮਿਲਣ ਨਾ ਦਿਤਾ ਗਿਆ। ਆਪਣੇ ਪਤੀ ਨੂੰ ਜੋ ਖਤ ਉਸ ਲਿਖਿਆ ਸੀ ਉਹ ਵੀ ਉਸ ਤਕ ਪੁੱਜਣ ਨਹੀ ਦਿਤਾ ਗਿਆ।[੧੯] ਬਾਦ ਵਿਚ ਕੁਝ ਖਤ ਇਕ ਦੂਜੇ ਵੱਲ ਪਹੁੰਚਾਏ ਗਏ ਸਨ।

ਸਰਦਾਰ ਮੰਗਲ ਸਿੰਘ ਨੂੰ ਮਾਰਚ ੧੮੭੩ ਈ. ਵਿੱਚ ਮਹਾਰਾਜਾ ਪਟਿਆਲਾ ਦੀ ਸਿਫਾਰਸ਼ ਤੇ ਅਲਾਹਾਬਾਦ ਵਿੱਚੋ ਰਿਹਾ ਕਰ ਦਿਤਾ ਗਿਆ ਸੀ। ਇਸ ਸਰਦਾਰ ਦਾ ਜਮਾਤੀ ਅਧਾਰ ਹੀ ਐਸਾ ਸੀ, ਜੋ ਇਹਨੂੰ ਕਿਸੇ ਕ੍ਰਾਂਤੀਕਾਰੀ ਅੰਦੋਲਨ ਨਾਲ ਲੰਮਾ ਸਮਾਂ ਜੋੜੀ ਰੱਖਣ ਤੋਂ ਵਰਜਦਾ ਸੀ। ਜੇ ਸਰਦਾਰ ਸਾਬਤ ਕਦਮ ਰਹਿ ਜਾਂਦਾ ਤਾਂ ਇਤਿਹਾਸ ਨੇ ਜਿਹੜਾ ਕਲੰਕ ਉਸ ਦੇ ਮੱਥੇ ਤੇ ਲਾਇਆ ਉਸ ਤੋਂ ਬਚ ਜਾਂਦਾ । ਖੈਰ ਲਹਿਰਾਂ ਵਿੱਚ ਵਿਰੋਧਾਭਾਸੀ ਗੁਣਾਂ ਅਉਗਣਾਂ ਵਾਲੇ ਐਸੇ ਪਾਤਰ ਆਉਂਦੇ ਜਾਂਦੇ ਰਹਿੰਦੇ ਹਨ। ਵੱਡੀਆਂ ਧਿਰਾਂ ਦੀ ਬਜਾਏ, ਇਹ ਛੋਟੀਆਂ ਧਿਰਾਂ ਹੀ ਸਨ ਜਿਹਨਾਂ ਆਪਣੀਆਂ ਵਫਾਦਾਰੀਆਂ ਸਿਰ ਨਾਲ ਨਿਭਾਈਆਂ ਸਨ।

੨੭ ਜੂਨ ੧੮੭੬ ਈ. ਨੂੰ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਲੈਪਲ ਐਚ. ਗ੍ਰਿਫਨ ਨੇ ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਦੇ ਕਾਰਜਕਾਰੀ ਸਕੱਤਰ ਥੌਰਨਟਨ ਨੂੰ ਲਿਖਿਆ ਕਿ ਕੂਕਾ ਸੂਬਿਆਂ ਦੀ ਨਜ਼ਰਬੰਦੀ ਕਦੋਂ ਤੱਕ ਰੱਖੀ ਜਾਵੇ, ਇਸ ਬਾਰੇ ਭਾਰਤ ਸਰਕਾਰ ਦੇ ੩੦ ਸਤੰਬਰ ੧੮੭੨ ਈ. ਦੇ ਪੱਤਰ ਦਾ ਜੁਆਬ ਉਹ ਦੇਰੀ ਨਾਲ ਦੇ ਰਿਹਾ ਹੈ, ਕਿਉਂਕਿ ਜ਼ਿਲ੍ਹਿਆਂ ਦੇ ਇੰਚਾਰਜ ਜੋ ਸੂਬਿਆਂ ਦੀ ਗਿਰਫਤਾਰੀ ਸਮੇਂ ਉੱਥੇ ਜਨ, ਬਦਲ ਗਏ ਸਨ। ਉਸਨੇ ਕਮਿਸ਼ਨਰਾਂ ਅਤੇ ਡਿਪਟੀ ਕਮਿਸ਼ਨਰਾਂ ਤੋਂ ਪੂਰੀ ਪੁੱਛ ਪੜਤਾਲ ਕਰ ਲਈ ਹੈ। ਆਮ ਰਾਇ ਇਹ ਬਣਦੀ ਹੈ ਕਿ ਇਹਨਾਂ ਬੰਦੀਆ ਨੂੰ ਵਾਪਸ ਘਰ ਭੇਜਣ ਦੀ ਖੁੱਲ੍ਹ ਦੇਣੀ ਇਸ ਸਮੇਂ ਵਾਜਿਬ ਨਹੀਂ ਹੋਏਗੀ। ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਅਤੇ ਲਾਹੌਰ ਦਾ ਕਮਿਸ਼ਨਰ ਇਸ ਰਾਇ ਦਾ ਹੈ ਕਿ ਸੂਬਾ ਜਵਾਹਰ ਸਿੰਘ, ਮਲੂਕ ਸਿੰਘ ਅਤੇ ਮਾਨ ਸਿੰਘ ਦੀ ਵਾਪਸੀ ਨਾਲ ਕੋਈ ਅਸੁਵਿਧਾ ਜਾਂ ਖਤਰਾ ਨਹੀਂ ਹੈ। ਪ੍ਰੰਤੂ ਸਰ ਹੈਨਰੀ ਡੇਵੀਜ਼ ਕੂਕਿਆਂ ਦੁਆਰਾ ਕੀਤੀਆਂ ਜਾ ਰਹੀਆਂ ਕੁਝ ਗਤੀਵਿਧੀਆਂ ਕਾਰਨ ਹਾਲ ਦੀ ਘੜੀ ਕਿਸੇ ਵੀ ਕੈਦੀ ਦੀ ਪੰਜਾਬ ਵਾਪਸੀ ਦਾ ਵਿਰੋਧ ਕਰਦਾ ਹੈ।[20] ਭਾਰਤ ਸਰਕਾਰ ਨੇ ਵੀ ਇਸੇ ਫੈਸਲੇ ਦੀ ਪੁਸ਼ਟੀ ਕਰ ਦਿੱਤੀ ਕਿ ਕਿਸੇ ਨੂੰ ਅਜੇ ਨਾਂ ਛੱਡਿਆ ਜਾਵੇ। ੨੨ ਜੁਲਾਈ ੧੮੭੫ ਈ. ਨੂੰ ਫਿਰ ਹਜਾਰੀਬਾਗ ਜੇਲ੍ਹ ਦਾ ਦਰੋਗਾ, ਸੂਬਾ ਸਾਹਿਬ ਸਿੰਘ ਦੀ ਬਹੁਤ ਨਾਜ਼ੁਕ ਹਾਲਾਤ ਵਿੱਚ ਪਹੁੰਚੀ ਸਿਹਤ ਦਾ ਜ਼ਿਕਰ ਕਰਦਿਆਂ, ਲਿਖਦਾ ਹੈ ਕਿ ਉਹਨਾਂ ਨੂੰ ਰੋਜ਼ ਦੁਆਈਆਂ ਲੈਣੀਆਂ ਪੈਂਦੀਆਂ ਹਨ, ਇਸ ਲਈ ਅਦਨ ਜਿਹਾ ਭੋਜਨ ਹਾਸਲ ਕਰਨ ਲਈ ਉਹਨਾਂ ਦੋਹਾਂ ਨੂੰ ੬੫ ਰੁਪੈ ਮਾਸਿਕ ਤੋਂ ਘੱਟ ਨਾ ਦਿੱਤੇ ਜਾਣ, ਜਿੰਨੇ ਅਦਨ ਵਿੱਚ ਮਿਲਦੇ ਸਨ। ਜਾਪਦਾ ਹੈ ਕਿ ਹਜਾਰੀਬਾਗ ਵਿੱਚ ਉਹਨਾਂ ਨੂੰ ਘੱਟ ਖਰਚ ਦਿਤਾ ਜਾ ਰਿਹਾ ਸੀ।

ਬੰਗਾਲ ਸਰਕਾਰ ਦੇ ਸਕੱਤਰ ਨੇ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੇ ਸਕੱਤਰ ਨੂੰ ਦਾਰਜੀਲਿੰਗ ਤੋਂ ੫ ਮਈ ੧੮੭੮ ਈ. ਨੂੰ ਜੋ ਪੱਤਰ ਭੇਜਿਆ ਹੈ, ਉਸ ਵਿੱਚ ਇਹ ਦਿਲਚਸਪ ਤੱਥ ਉਧਰਿਤ ਕੀਤਾ ਹੈ ਕਿ ਹਜਾਰੀਬਾਗ ਵਾਲੇ ਦੋਵੇਂ ਕੂਕਾ ਸੂਬੇ, ਆਈ. ਜੀ. ਜੇਲ੍ਹ ਨੂੰ ਉਸਦੇ ਹਜਾਰੀਬਾਗ ਜੇਲ੍ਹ ਦੇ ਦੌਰੇ ਸਮੇਂ, ਬ੍ਰਿਟਿਸ਼ ਬਰਮਾ ਦੀ ਕਿਸੇ ਜੇਲ੍ਹ ਵਿੱਚ ਭੇਜੇ ਜਾਣ ਦੀ ਮੰਗ ਕਰਦੇ ਹਨ। ਇਸ ਤੋਂ ਸਾਬਤ ਹੁੰਦਾ ਹੈ ਕਿ ਰੰਗੂਨ ਅਤੇ ਮੋਲਮੀਨ ਵਿੱਚ ਕੈਦ ਕੂਕੇ ਬੰਦੀਆਂ ਨਾਲੋਂ, ਉਹਨਾਂ ਨਾਲ ਵੱਧ ਸਖਤਾਈ ਵਰਤੀ ਜਾ ਰਹੀ ਹੈ ਅਤੇ ਮੁਆਮਲਾ ਹੋਰ ਵੀ ਗੰਭੀਰ ਰੂਪ ਧਾਰ ਜਾਂਦਾ ਹੈ ਜਦੋਂ ਇਹਨਾ ਦੋਹਾਂ ਬੰਦੀਆਂ ਦੀ ਕੈਦ ਅਨਿਸਚਿਤ ਸਮੇਂ ਲਈ ਹੋਵੇ। ਡਾ. ਲੌਥ ਬਰਿੱਜ ਦੀ ਰਾਇ ਹੈ ਕਿ ਇਹਨਾਂ ਨੂੰ ਬ੍ਰਿਟਿਸ਼ ਬਰਮਾ ਦੇ ਸੈਂਘੋਉ ਵਿਖੇ ਭੇਜਿਆ ਜਾਵੇ ਜਿੱਥੇ ਉਹ ਆਪਣੇ ਪੰਜਾਬ ਵਿਚਲੇ ਅਤੇ ਰੰਗੂਨ, ਮੋਲਮੀਨ ਵਾਲੇ ਮਿੱਤਰਾਂ ਤੋਂ ਵੀ ਮੁਕੰਮਲ ਤੌਰ ਤੇ ਦੂਰ ਕਰ ਦਿਤੇ ਜਾਣਗੇ ਭਾਵੇਂ ਕੁਝ ਨਿਜੀ ਅਜ਼ਾਦੀ ਉਹਨਾਂ ਨੂੰ ਘੁੰਮਣ-ਫਿਰਨ ਦੀ ਨਿਗਰਾਨੀ ਹੇਠ ਮਿਲ ਸਕਦੀ ਹੈ। ਲਾਟ ਬੰਗਾਲ ਦੀ ਰਾਇ ਹੈ ਕਿ ਮੌਸਮ ਅਤੇ ਰਹਿਣ ਸਹਿਣ ਦੇ ਪਹਿਲਾਂ ਨਾਲੋਂ ਬਿਲਕੁਲ ਵੱਖਰੇ ਇਲਾਕੇ ਵਿੱਚ ਨਾਂ ਭੇਜੇ ਜਾਣ। ਉਹ ਭਾਰਤ ਸਰਕਾਰ ਨੂੰ ਬੇਨਤੀ ਕਰਦੇ ਹਨ ਕਿ ਇਹਨਾਂ ਦਸਾਂ ਬੰਦੀਆਂ ਨੂੰ ਸਖਤ ਕੈਦ ਤੋਂ ਕੁਝ ਮੁਕਤ ਕੀਤਾ ਜਾਵੇ ਅਤੇ ਹਜਾਰੀਬਾਗ ਵਾਲਿਆਂ ਨੂੰ ਵੀ ਵਾਜਿਬ ਨਿਗਰਾਨੀ ਹੇਠ ਜੇਲ੍ਹ ਦੀਆਂ ਕੰਧਾਂ ਤੋਂ ਬਾਹਰ ਘੁੰਮਣ ਫਿਰਨ ਦਿਤਾ ਜਾਵੇ।[21] ਭਾਰਤ ਸਰਕਾਰ ਨੇ ਇਸ ਆਸ਼ੇ ਦੀ ਪੁੱਛ ਜਦੋਂ ਪੰਜਾਬ ਸਰਕਾਰ ਤੋਂ ਕੀਤੀ ਤਾਂ ਉਸਨੇ ਇਹ ਕਹਿ ਕੇ ਸੂਬਿਆਂ ਦੀ ਜਿਹਲੋਂ ਬਾਹਰ ਰਿਹਾਇਸ਼ ਦਾ ਸਖਤ ਵਿਰੋਧ ਕੀਤਾ ਕਿ ਸਾਹਿਬ ਸਿੰਘ ਤਾਂ ਗੁਰੂ ਰਾਮ ਸਿੰਘ ਤੋਂ ਬਾਦ ਦੂਜੇ ਨੰਬਰ ਤੇ ਆਉਂਦਾ ਹੈ, ਆਪਣੇ ਪੰਥ ਵਿੱਚ ਮਹੱਤਤਾ ਦੇ ਪੱਖੋਂ। ਕਾਹਨ ਸਿੰਘ ਵੀ ਕੂਕਾ ਆਗੂਆਂ ਵਿੱਚੋਂ ਬਹੁਤ ਕੱਟੜ ਅਤੇ ਉਰਜਾਵਾਨ ਹੈ, ਇਸ ਲਈ ਉਹਨਾਂ ਨੂੰ ਕੋਈ ਵੀ ਖੁੱਲ੍ਹ ਦੇਣੀ, ਪੰਜਾਬ ਵਿਚਲੇ ਉਹਨਾਂ ਦੇ ਪੰਥ ਦੇ ਲੋਕਾਂ ਨਾਲ ਸੰਪਰਕ ਜੋੜਨ ਦਾ ਕੰਮ ਕਰੇਗੀ। ਕਿਉਂ ਜੁ ਪੰਜਾਬ ਵਾਲੇ ਕੂਕੇ ਕਿਸੇ ਵੀ ਬੰਦੀ ਕੂਕੇ ਨਾਲ ਖਤੋ ਖਿਤਾਬਤ ਕਰਨ ਲਈ ਕਮਰਾਂ ਕੱਸੀ ਫਿਰਦੇ ਹਨ। ਪਕੜੇ ਜਾਣ ਤੋਂ ਤਕਰੀਬਨ ਸੱਤ ਸਾਲ ਬਾਦ ਵੀ, ਗੁਰੂ ਰਾਮ ਸਿੰਘ ਦੇ ਸਿੰਘਾਂ, ਪਿੰਜਰੇ ਵਿੱਚ ਪਏ ਸ਼ੇਰਾਂ ਦਾ ਕਿੰਨਾ ਡਰ ਦੁਸ਼ਮਣ ਹਾਕਮਾਂ ਦੇ ਦਿਲਾਂ ਵਿੱਚ ਬੈਠਾ ਸੀ। ਸਾਹਿਬ ਸਿੰਘ ਹੋਰਾਂ ਦੀ ਡਿਗਦੀ ਸਿਹਤ ਲਈ ਉਹਨਾਂ ਨੂੰ ਜੇਲੋਂ ਬਾਹਰ ਘੁਮਾਉਣ ਫਿਰਾਉਣ ਦੀ ਮੰਗ ਕਰਦੀਆਂ ਸਰਕਾਰੀ ਅਧਿਕਾਰੀਆ ਦੀਆਂ ਚਿੱਠੀਆਂ ਇਕ ਤੋਂ ਦੂਜੇ ਦਫਤਰਾਂ ਦੇ ਗੇੜੇ ਕੱਟਦੀਆਂ ਰਹੀਆਂ ਅਤੇ ੧੦ ਜੂਨ ੧੮੭੯ ਈ. ਨੂੰ ਗੁਰੂ ਦੇ ਇਸ ਲਾਡਲੇ ਸਪੂਤ ਸੂਬਾ ਸਾਹਿਬ ਸਿੰਘ ਦਾ ਭੌਰ ਸਾਰੀਆਂ ਪਾਬੰਦੀਆਂ ਤੋੜ ਕੇ ਉਡਾਰੀ ਮਾਰ ਗਿਆ ਅਤੇ ਪੰਜਾਬ ਦੇ ਸੁਤੰਤਰਤਾ ਸੰਗਰਾਮ ਦੇ ਇਕ ਸ਼ਾਨਦਾਰ ਅਧਿਆਇ ਨੂੰ ਆਪਣੇ ਨਾਮ ਕਰ ਗਿਆ। ਹੁਣ ਕਿਉਂਕਿ ਸੂਬਾ ਕਾਹਨ ਸਿੰਘ ਇਸ ਜੇਲ੍ਹ ਵਿੱਚ ਇਕੱਲਾ ਰਹਿ ਗਿਆ ਸੀ, ਸਿਹਤ ਉਹਦੀ ਵੀ ਖਰਾਬ ਸੀ, ਸਰਕਾਰ ਉਹਨੂੰ ਕਿਸੇ ਹੋਰ ਸਿਆਸੀ ਕੈਦੀ ਨਾਲ ਕਿਸੇ ਵੱਖਰੀ ਜੇਲ੍ਹ ਵਿੱਚ ਰੱਖਣ ਬਾਰੇ ਸੋਚ ਸਕਦੀ ਸੀ ਪਰ ਕੁਝ ਖੁੱਲ੍ਹ ਨਹੀਂ ਦੇਣੀ ਚਾਹੁੰਦੀ ਸੀ ਕਿਉਂਕਿ ਉਸ ਸੂਰਤ ਵਿੱਚ ਪੰਜਾਬ ਦੇ ਆਪਣੇ ਲੋਕਾਂ ਨਾਲ ਸੰਪਰਕ ਜੁੜਨ ਦਾ ਡਰ ਸੀ। ਕਾਹਨ ਸਿੰਘ ਹਜਾਰੀਬਾਗ ਜੇਲ੍ਹ ਦੀਆਂ ੧੬ ਕੋਠੜੀਆਂ, ਜੋ ਯੂਰਪੀਨ ਵਾਰਡ ਵਿੱਚ ਸਨ, ਵਿੱਚ ਇਕੱਲਾ ਹੀ ਰਹਿ ਰਿਹਾ ਸੀ। ਸੱਤਰ ਵਰ੍ਹਿਆਂ ਤੋਂ ਉਪਰ ਉਮਰ ਤੇ ਕਮਜ਼ੋਰ ਵਿਅਕਤੀ। ਕਾਹਨ ਸਿੰਘ ਨੂੰ ਪੁਲੀਸ ਲਾਈਨ ਜਾਂ ਜੇਲ੍ਹ ਦੇ ਸਿਵਲੀਅਨਾਂ ਵਾਲੇ ਭਾਗ ਵਿੱਚ ਰਹਿਣ ਦੀ ਆਗਿਆ ਵੀ ਨਹੀਂ ਦਿਤੀ ਗਈ। ਅਧਿਕਾਰੀਆਂ ਦੀ ਲੰਮੀ ਹਾਲ ਦੁਹਾਈ ਬਾਦ ੧੦ ਮਈ ੧੮੮੦ ਈ. ਨੂੰ ਸੂਬਾ ਕਾਹਨ ਸਿੰਘ ਨੂੰ, ਜੋ ਤਕਰੀਬਨ ਇਕ ਵਰ੍ਹੇ ਤੋਂ ਆਪਣੇ ਨਾਲ ਸਾਢੇ ਸੱਤ ਵਰ੍ਹੇ ਇਕੱਠੇ ਕੈਦ ਕੱਟਣ ਵਾਲੇ ਮਿੱਤਰ ਸੂਬੇ ਤੋਂ ਇਕੱਲਾ ਰਹਿ ਗਿਆ ਸੀ ਹਜਾਰੀ ਬਾਗ ਤੋਂ ਚੁਨਾਰ ਕਿਲ੍ਹੇ ਵੱਲ ਤੋਰ ਦਿਤਾ ਗਿਆ। ਚੁਨਾਰ ਕਿਲ੍ਹੇ ਵਿੱਚ ਰੱਖੀ ਜਾਣ ਵਾਲੀ ਸੈਨਾ ਸੰਬੰਧੀ ਵੀ ਇਹ ਹਦਾਇਤਾਂ ਕੀਤੀਆਂ ਗਈਆਂ ਕਿ ਇਹਨਾਂ ਵਿੱਚ ਸਿੱਖ ਸਿਪਾਹੀ ਨਾ ਹੋਣ। ਕੁਝ ਸਿੱਖ ਸਿਪਾਹੀਆਂ ਦੇ ਸੂਬਿਆਂ ਨਾਲ ਖਤਾਂ ਪੱਤਰਾਂ ਦੇ ਆਦਾਨ ਪਰਦਾਨ ਦੇ ਦੋਸ਼ ਵੀ ਲੱਗੇ ਸਨ। ਸੂਬਿਆਂ ਦੇ ਅਸਰ ਹੇਠ ਕੁਝ ਜਾਟ ਸਿਪਾਹੀਆਂ ਦੇ ਸਿੰਘ ਸਜਣ ਦਾ ਜ਼ਿਕਰ ਵੀ ਹੈ।

ਸੂਬਾ ਪਹਾੜਾ ਸਿੰਘ ਅਸੀਰਗੜ੍ਹ ਕਿਲੇ ਵਿੱਚ ਗੁਰਦੇ ਦੀ ਕਿਸੇ ਬਿਮਾਰੀ ਤੋਂ ਪੀੜਤ ਰਹਿਣ ਬਾਦ ੨ ਮਾਰਚ ੧੮੮੨

ਈ. ਸੁਬਹਾ ੫ ਵਜੇ ਅਕਾਲ ਚਲਾਣਾ ਕਰ ਗਏ। ਉਹਨਾਂ ਨੂੰ ਇਸੇ ੨੦ ਫਰਵਰੀ ਨੂੰ ਅਸੀਰਗੜ੍ਹ ਦੇ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ ਸੀ। ਡਾਕਟਰ ਦੀ ਰਾਇ ਵਿੱਚ ਉਹਨਾਂ ਦੀ ਉਮਰ ੫੮ ਵਰ੍ਹੇ ਸੀ।[੨੨] ਸੂਬਾ ਜਵਾਹਰ ਸਿੰਘ ਮੋਲਮੀਨ ਜੇਲ੍ਹ ਵਿਖੇ ਕਮਜੋਰੀ ਤੇ ਬੁਢਾਪੇ ਕਾਰਨ ੨੯ ਨਵੰਬਰ ੧੮੮੨ ਈ. ਨੂੰ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਿਆ। ਡਾਕਟਰ ਦੀ ਛਿਮਾਹੀ ਬਾਦ ਕੈਦੀਆਂ ਦੀ ਸਿਹਤ ਬਾਰੇ ਦਿੱਤੀ ਜਾਣ ਵਾਲੀ ਰਿਪੋਰਟ ਮੁਤਾਬਕ ਉਹਦੀ ਸਿਹਤ ਵਧੀਆ ਸੀ। ਸੂਬਾ ਰੂੜ ਸਿੰਘ ਵੀ ੧੮੮੪ ਈ. ਦੇ ਨਵੰਬਰ ਵਿੱਚ ਕੈਦ ਵਿੱਚ ਹੀ ਗੁਰਪੁਰੀ ਪਿਆਨਾ ਕਰ ਗਿਆ।

੨੬ ਅਕਤੂਬਰ ੧੮੮੨ ਈ. ਦਾ ਸ੍ਰੀਮਤੀ ਜੀਵਣੀ ਦਾ ਆਪਣੇ ਪਤੀ ਮਾਨ ਸਿੰਘ ਦੇ ਨਾਮ ਇਕ ਖਤ ਚੁਨਾਰ ਵਿਸੇ ਉਸਨੂੰ ਅੰਗਰੇਜ਼ੀ ਵਿੱਚ ਅਨੁਵਾਦ ਕਰਕੇ ਪਹੁੰਚਾਇਆ ਗਿਆ ਹੈ। ਇਹ ਪੱਤਰ ਉਹਨਾਂ ਮੁਸੀਬਤਾਂ ਦੀ ਮੂੰਹ ਬੋਲਦੀ ਤਸਵੀਰ ਹੈ, ਜਿਹੜੀਆਂ ਇਹਨਾਂ ਦੇਸ਼-ਭਗਤਾਂ ਦਿਆਂ ਪਰਵਾਰਾਂ ਨੂੰ ਉਹਨਾਂ ਤੋਂ ਨਿੱਖੜ ਕੇ ਭੁਗਤਣੀਆਂ ਪਈਆਂ। ਪਹਿਲਾਂ ਤਾਂ ਉਹ ਲਿਖਦੀ ਹੈ, "ਚਤਰ ਸਿੰਘ ਮਰੇ ਦਾ ਤੈਨੂੰ ਪਤਾ ਹੋਵੇਗਾ(ਹੋ ਸਕਦਾ ਹੈ ਚਤਰ ਸਿੰਘ ਮਾਨ ਸਿੰਘ ਦਾ ਪੁੱਤਰ ਹੋਵੇ)। ਉਸ ਦੀ ਵਿਧਵਾ ਦੇ ਮਾਂਪਿਉ ਉਹਨੂੰ ਕਿਤੇ ਹੋਰਥੇ ਬਹਾਉਣਾ ਚਾਹੁੰਦੇ ਹਨ। ਅਸੀਂ ਇਸ ਮਾਮਲੇ ਵਿੱਚ ਲਾਚਾਰ ਹਾਂ। ਜੇ ਤੁਸੀਂ ਸਰਕਾਰ ਦਾ ਕੋਈ ਦਬਾਅ ਪਾ ਕੇ ਉਹਨਾਂ ਨੂੰ ਰੋਕ ਸੱਕੋ ਤਾਂ ਜਰੂਰ ਰੋਕੋ, ਫਿਰ ਅਸੀਂ ਕੁਝ ਨਹੀਂ ਕਰ ਸਕਾਂਗੇ, (ਸੂਬਾ) ਹੁਕਮਾ ਸਿੰਘ ਦਾ ਪਿੱਛੋਂ ਵਿਚਲਾ ਪਰਵਾਰ ਠੀਕ ਠਾਕ ਹੈ। ਤੁਹਾਡੇ ਪੁੱਤਰ ਸੁੰਦਰ ਸਿੰਘ ਨੇ ਗਰੰਥ ਸਾਹਿਬ ਦਾ ਪਾਠ ਮੁਕੰਮਲ ਕਰ ਲਿਆ ਹੈ। ਦੋਵੇਂ ਮੁੰਡੇ ਸੁੰਦਰ ਤੇ ਪਾਖਰ ਮੇਰੇ ਆਖੇ ਨਹੀਂ ਲੱਗਦੇ, ਮੇਰੀ ਉਹਨਾਂ ਦੋਹਾਂ ਨਾਲ ਨਹੀਂ ਬਣਦੀ, ਹੁਣ ਉਹਨਾਂ ਨਾਲ ਮੇਰਾ ਹੋਰ ਗੁਜ਼ਾਰਾ ਹੋਣਾ ਮੁਸ਼ਕਿਲ ਹੈ। ਮੈਂ ਤੁਹਾਡਾ ਹੁਕਮ ਉਡੀਕਦੀ ਹਾਂ। ਜੇ ਤੁਸੀਂ ਮੈਨੂੰ ਇੱਥੇ ਬੁਲਾ ਸਕੋ ਤਾਂ ਮੈਂ ਤੁਹਾਡੇ ਪਾਸ ਆਉਣ ਨੂੰ ਤਿਆਰ ਹਾਂ। ਘਾਟੇ ਵਾਲੇ ਜੀਤਾ ਸਿੰਘ ਦੀ ਵਿਧਵਾ ਜਿਸ ਤੋਂ ਤੁਸੀਂ ਘੋੜੀ ਲਿਆਂਦੀ ਸੀ, ਇਸ ਦੀ ਕੀਮਤ ਮੰਗਦੀ ਹੈ। ਘੋੜੀ ਵੀ ਮਰ ਗਈ ਸੀ। ਜੀਤਾ ਸਿੰਘ ਮੇਰੀ ਧੀ ਰਾਮੀ ਦਾ ਸਹੁਰਾ ਸੀ। ਰਾਮੀ ਵੀ ਮਰ ਗਈ ਹੈ ਤੇ ਜੀਤਾ ਸਿੰਘ ਵੀ। ਤੇ ਹੁਣ ਜੀਤਾ ਸਿਘ ਦੀ ਵਿਧਵਾ ਪੈਸੇ ਮੰਗ ਰਹੀ ਹੈ। ਉਹਨੇ ਸਾਡੇ ਤੇ ਮੁਕੱਦਮਾ ਕਰਨ ਦੀ ਧਮਕੀ ਵੀ ਦਿਤੀ ਹੈ। ਪਾਖਰ ਸਿੰਘ ਦੀ ਘਰ ਵਾਲੀ ਆ ਗਈ ਹੈ ਆਪਣੇ ਘਰ। ਮੇਰੇ ਖਤਾਂ ਦੇ ਜੁਆਬ ਵਿੱਚ ਆਪਣਾ ਖਤ ਨਿਹਾਲ ਸਿੰਘ ਵਾਲਾ ਥਾਣੇ ਦੇ ਪਤੇ ਤੇ ਭੇਜਣਾ ਕਿਉਂਕਿ ਮੋਗਾ ਮੈਨੂੰ ਦੂਰ ਪੈਂਦਾ ਹੈ ਇੱਥੋਂ (ਸੈਦੋ ਤੋਂ) ੮ ਮੀਲ ਹੈ। ਤੁਹਾਡੀ ਰਿਹਾਈ ਲਈ ਮੈਂ ਤਿੰਨ ਵੇਰ ਲਾਹੌਰ ਕਾਗਜ਼ ਭੇਜ ਚੁੱਕੀ ਹਾਂ। ਜੁਆਬ ਨਹੀਂ ਮਿਲਿਆ। ਜੇ ਤੁਸੀਂ ਕਹੋਂਗੇ ਤਾਂ ਕਾਗਜ਼ ਫਿਰ ਭੇਜ ਦਿਆਂਗੀ। ਮੇਰੇ ਤਿੰਨ ਖਤਾਂ ਦਾ ਜੁਆਬ ਤੁਸਾਂ ਨਹੀਂ ਦਿਤਾ..[੨੩]।" ਬੀਬੀ ਜੀਵਣੀ ਨੂੰ ਕੀ ਪਤਾ ਸੀ ਕਿ ਬਾਗੀਆਂ ਦੇ ਕਿੰਨੇ ਖਤ ਆਪਣੇ ਟਿਕਾਣੇ ਤੇ ਪੁੱਜਣ ਤੋਂ ਪਹਿਲਾਂ ਹੀ ਰੋਕ ਲਏ ਜਾਂਦੇ ਸਨ। ਮਨੁੱਖੀ ਸੰਵੇਦਨਾ ਲਈ ਅੰਗਰੇਜ਼ ਬਸਤੀਵਾਦੀਆਂ ਦੇ ਦਿਲਾਂ ਵਿਚ ਕੋਈ ਥਾਂ ਨਹੀਂ ਸੀ। ਅੱਤ ਨਿਕਟ ਸੰਬੰਧੀ ਮਰ ਜਾਂਦੇ ਸਨ, ਕੈਦੀਆਂ ਨੂੰ ਵਰ੍ਹਿਆਂ ਤੱਕ ਪਤਾ ਹੀ ਨਹੀਂ ਸੀ ਲੱਗਦਾ ਕਿ ਕਿੱਥੇ ਕੀ ਭਾਣਾ ਵਰਤਿਆ ਹੈ। ਸੂਬਾ ਰੂੜ ਸਿੰਘ ਦੇ ਤਿੰਨ ਪੱਤਰ ੧੮੮੧ ਈ. ਵਿੱਚ ਪਰਤਾਬ ਸਿੰਘ, ਹੀਰਾ ਸਿੰਘ ਅਤੇ ਸੇਵਾ ਸਿੰਘ ਦੇ ਨਾਂ ਤੇ ਭੇਜੇ ਸਰਕਾਰੀ ਰਿਕਾਰਡ ਵਿੱਚ ਆਪਣੀਆਂ ਪੈੜਾਂ ਛੱਡਦੇ ਹਨ। ਪੰਜਾਬ ਸਰਕਾਰ ਦਾ ਸਕੱਤਰ ਦੱਸਦਾ ਹੈ ਕਿ ਪਰਤਾਬ ਸਿੰਘ ਤਾਂ ਪਿਛਲੇ ਵਰ੍ਹੇ ਅੰਮ੍ਰਿਤਸਰ ਵਿੱਚ ਬੁਖਾਰ ਦੀ ਮਹਾਂਮਾਰੀ ਸਮੇਂ ਮਰ ਗਿਆ। ਉਹਦਾ ਖਤ ਵਾਪਸ ਸੂਬਾ ਜੀ ਨੂੰ ਮੋੜ ਦਿਤਾ ਗਿਆ ਹੈ। ਸੇਵਾ ਸਿੰਘ ਵਾਲਾ ਪੱਤਰ ਕਮਿਸ਼ਨਰ ਰਾਵਲਪਿੰਡੀ ਨੂੰ ਭੇਜ ਦਿਤਾ ਗਿਆ ਹੈ ਕਿਉਂ ਜੁ ਬੰਦਾ ਉੱਥੇ ਰੇਲਵੇ ਵਰਕਸ ਵਿੱਚ ਕੰਮ ਕਰ ਰਿਹਾ ਹੈ। ਹੀਰਾ ਸਿੰਘ ਨੂੰ ਜੋ ਖਤ ਮਿਲਿਆ ਉਸਦੇ ਜੁਆਬ ਵਿੱਚ ਉਹਦਾ ਪੱਤਰ ਸੂਬਾ ਜੀ ਤੱਕ ਪਹੁੰਚਾ ਦਿਤਾ ਗਿਆ ਜਿਸ ਵਿੱਚ ਸੂਬਾ ਜੀ ਦੀ ਰਿਹਾਈ ਲਈ ਕੁਝ ਯਤਨਾਂ ਦਾ ਜ਼ਿਕਰ ਹੈ ਤੇ ਇਹ ਵੀ ਲਿਖਿਆ ਹੈ ਕਿ ਜਦੋਂ ਤਕ ਆਪਾਂ ਇਕ ਦੂਜੇ ਨੂੰ ਮਿਲਦੇ ਨਹੀਂ ਖਤਾਂ ਦੀ ਸਾਂਝ ਬਣਾਈ ਰੱਖੋ।

੧੭ ਜਨਵਰੀ ੧੮੮੭ ਈ. ਨੂੰ ਸੂਬਾ ਮਲੂਕ ਸਿੰਘ ਨੂੰ ਅਸੀਰਗੜ੍ਹ ਤੋਂ ਫਿਰੋਜ਼ਪੁਰ ਲਈ ਰੇਲ ਤੇ ਬਿਠਾ ਦਿਤਾ ਗਿਆ। ਇਹਨਾਂ ਸ਼ਰਤਾਂ ਨਾਲ ਕਿ ਉਹ ਆਪਣਾ ਪਿੰਡ ਜ਼ਿਲ੍ਹਾ ਮੈਜਿਸਟਰੇਟ ਜਾਂ ਪੁਲੀਸ ਕਪਤਾਨ ਦੀ ਮਨਜ਼ੂਰੀ ਬਿਨਾਂ ਨਹੀਂ ਛੱਡੇਗਾ। ਉਸ ਦੀ ਰਿਹਾਈ ਦੀ ਮਨਜ਼ੂਰੀ ਸਰਕਾਰ ਨੇ ੧੨ ਅਕਤੂਬਰ ੧੮੮੬ ਈ. ਨੂੰ ਦਿਤੀ ਸੀ ਇਸ ਤੋਂ ਇਕ ਮਹੀਨਾਂ ਬਾਦ ਇਹਨਾਂ ਹੀ ਸ਼ਰਤਾਂ ਨਾਲ ੧੭ ਫਰਵਰੀ ੧੮੮੭ ਈ. ਨੂੰ ਚੁਨਾਰ ਕਿਲ੍ਹੇ ਵਿਚੋਂ ਮਾਨ ਸਿੰਘ ਅਤੇ ਹੁਕਮਾ ਸਿੰਘ ਨੂੰ ਰਿਹਾ ਕਰਕੇ ਪੰਜਾਬ ਲਈ ਗੱਡੀ ਤੇ ਚਾੜ੍ਹ ਦਿਤਾ ਗਿਆ। ਹੁਣ ਸੂਬਾ ਕਾਹਨ ਸਿੰਘ ਜੀ ਇਕੱਲੇ ਰਹਿ ਗਏ ਸਨ ਜੋ ਉਮਰ ਦੇ ਪੱਖੋਂ ਵੀ ੭੭ ਵਰ੍ਹਿਆਂ ਤੋਂ ਉਪਰ ਸਨ। ਪੂਰੇ ਵਰ੍ਹੇ ਬਾਦ ਡਿਗਦੀ ਸਿਹਤ ਤੇ ਵਧ ਰਹੀ ਉਮਰ ਕਾਰਨ ਪੰਜਾਬ ਸਰਕਾਰ ਨੇ ੧੪ ਫਰਵਰੀ ੧੮੮੮ ਈ. ਨੂੰ ਸੂਬਾ ਕਾਹਨ ਸਿੰਘ ਦੀ ਰਿਹਾਈ ਦੀ ਸਿਫਾਰਸ਼ ਭਾਰਤ ਸਰਕਾਰ ਨੂੰ ਕਰ ਦਿਤੀ। ਪੰਜਾਬ ਸਰਕਾਰ ਨੇ ਇਸ ਤੋਂ ਪਹਿਲਾਂ ੭ ਜਨਵਰੀ ੧੮੮੮ ਈ. ਨੂੰ ਭਾਰਤ ਸਰਕਾਰ ਨੂੰ ਲਿਖਿਆ ਕਿ ਕਿਉਂਕਿ ਚੁਨਾਰ ਵਿੱਚ ਕਾਹਨ ਸਿੰਘ ਸੂਬਾ ਵੀ ਇਕੱਲਾ ਰਹਿ ਗਿਆ ਹੈ ਅਤੇ ਮੋਲਮੀਨ ਵਿਖੇ ਲੱਖਾ ਸਿੰਘ ਵੀ ਇਕੱਲਾ ਜਾਪਦਾ ਹੈ। ਬ੍ਰਹਮਾ ਸਿੰਘ ਸੂਬੇ ਦੀ ਪੰਜਾਬ ਵਾਪਸੀ ਬਾਦ, ਇਸ ਲਈ ਲੱਖਾ ਸਿੰਘ ਨੂੰ ਵੀ ਕਾਹਨ ਸਿੰਘ ਪਾਸ ਚੁਨਾਰ ਭੇਜ ਦੇਣ ਦਾ ਉਸਨੂੰ ਕੋਈ ਇਤਰਾਜ ਨਹੀਂ ਪਰ ਭਾਰਤ ਸਰਕਾਰ ਦੇ ਗਵਰਨਰ ਜਨਰਲ ਨੇ ੩੦ ਮਾਰਚ ੧੮੮੮ ਈ. ਨੂੰ ਬਾਦ ਦੁਪਹਿਰ ਸੂਬਾ ਕਾਹਨ ਸਿੰਘ ਹੋਰਾਂ ਦੀ ਰਿਹਾਈ ਦੇ ਹੁਕਮ ਜਾਰੀ ਕਰ ਦਿਤੇ, ਪਰ ਲੱਖਾ ਸਿੰਘ ਹੋਰਾਂ ਬਾਰੇ ਉਹ ਅੜ ਗਿਆ ਕਿ ਉਹਨਾਂ ਨੂੰ ਮੋਲਮੀਨ ਹੀ ਰਹਿਣ ਦਿਤਾ ਜਾਵੇ। ਦਰਅਸਲ ਭਾਰਤ ਸਰਕਾਰ ਸਾਰੇ ਸੂਬਿਆਂ ਦੀਆਂ ਰਿਪੋਰਟਾਂ ਦੀ ਡਿਗਰੀ ਮੁਤਾਬਿਕ ਹੀ ਉਹਨਾਂ ਨੂੰ ਰੱਖ ਜਾਂ ਛੱਡ ਰਹੀ ਸੀ। ੧੮ ਮਾਰਚ ੧੮੮੭ ਈ. ਨੂੰ ਮਲਕਾ ਵਿਕਟੋਰੀਆ ਨੇ ਜੁਬਲੀ ਦੀ ਖੁਸ਼ੀ ਵਿਚ ਸੂਬਾ ਬ੍ਰਹਮਾ ਸਿੰਘ ਹੋਰਾਂ ਦੀ ਰਿਹਾਈ ਦੇ ਆਦੇਸ਼ ਭਾਰਤ ਸਰਕਾਰ ਨੇ ਜਾਰੀ ਕਰ ਦਿਤੇ ਸਨ। ਬਰਮਾ ਸਰਕਾਰ ਮੋਲਮੀਨ ਜੇਲ੍ਹ ਤੋਂ ਬਾਹਰ ਕਿਸੇ ਥਾਂ ਕੁਝ ਸ਼ਰਤਾਂ

ਸਹਿਤ ਸੂਬਾ ਲੱਖਾ ਸਿੰਘ ਨੂੰ ਰਹਿਣ ਦੀ ਇਜ਼ਾਜ਼ਤ ਦੇਣਾ ਚਾਹੁੰਦੀ ਸੀ, ਪਰ ੬ ਫਰਵਰੀ ੧੮੮੭ ਈ. ਦੇ ਆਪਣੇ ਪੱਤਰ ਵਿੱਚ ਪੰਜਾਬ ਸਰਕਾਰ ਵੱਲੋਂ ਸਰ ਚਾਰਲਸ ਐਚੀਸਨ ਨੇ ਲੱਖਾ ਸਿੰਘ ਨੂੰ ਇਹ ਖੁੱਲ੍ਹ ਵੀ ਦਿਤੇ ਜਾਣ ਦਾ ਵਿਰੋਧ ਕੀਤਾ। ਇਹ ਉਹ ਸਮਾਂ ਸੀ ਜਦੋਂ ਸਰਕਾਰੀ ਰਿਪਰੋਟਾਂ ਮੁਤਾਬਿਕ ਨਾਮਧਾਰੀ, ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿੱਚ ੧੮੮੫ ਈ. ਦੇ ਨਵੰਬਰ ਮਹੀਨੇ ਵਿਚ ਸੁਰਗਵਾਸ ਹੋਣ ਵਾਲੀ ਖਬਰ ਨੂੰ ਸੱਚ ਨਹੀ ਸਨ ਮੰਨ ਰਹੇ। ਸਗੋਂ ਉਹ ਦਲੀਪ ਸਿੰਘ ਮਹਾਰਾਜਾ ਦੀਆਂ ੧੮੮੩ ਈ. ਬਾਦ ਦੀਆਂ ਅੰਗਰੇਜ਼ ਵਿਰੋਧੀ ਰੂਸੀ ਸਰਕਾਰ ਦੀ ਮੱਦਦ ਨਾਲ ਸਰਗਰਮੀਆਂ ਨੂੰ ਜੋੜ ਕੇ ਵੇਖ ਰਹੇ ਸਨ ਅਤੇ ਕਹਿ ਰਹੇ ਸਨ ਕਿ ਗੁਰੂ ਰਾਮ ਸਿੰਘ ਆ ਕੇ ਪੰਜਾਬ ਵਿੱਚ ਖਾਲਸਾ ਰਾਜ ਸਥਾਪਿਤ ਕਰਨਗੇ ਅਤੇ ਦਲੀਪ ਸਿੰਘ ਨੂੰ ਪੰਜਾਬ ਦੇ ਤਖਤ ਤੇ ਬਹਾਉਣਗੇ। ਪਿਛਲੇ ਵਰ੍ਹੇ ਰਿਹਾ ਕੀਤਾ ਕੂਕਾ ਸੂਬਾ ਕਾਹਨ ਸਿੰਘ ਵੀ ਇਹ ਕਹਿ ਰਿਹਾ ਹੈ ਪੰਜਾਬ ਵਿੱਚ, ਕਿ ਸਤਿਗੁਰੂ ਰਾਮ ਸਿੰਘ ਜੀ ਇਸੇ ਦੇਹ ਵਿੱਚ ਹਨ ਅਤੇ ਉਹ ਸ਼ੀਘਰ ਹੀ ਮੁੜਨ ਵਾਲੇ ਹਨ। ਗੁਰੂ ਹਰੀ ਸਿੰਘ ਜੀ ਦੀ ਵੀ ਇਹੋ ਧਾਰਨਾ ਹੈ ਕਿ ਉਹਨਾਂ ਦੇ ਭਾਈ ਜੀਵਤ ਹਨ ਅਤੇ ਮਰਗੋਈ ਤੋਂ ਸਰਕਾਰ ਨੇ ਉਹਨਾਂ ਨੂੰ ਕਿਸੇ ਹੋਰ ਜਗ੍ਹਾ ਤਬਦੀਲ ਕਰ ਦਿਤਾ ਹੈ।[੨੪]

ਫਰਵਰੀ ੧੮੮੯ ਈ. ਤੱਕ ਭਾਰਤ ਸਰਕਾਰ ਦੇ ਗ੍ਰਹਿ ਵਿਭਾਗ ਦੀ ਇਹੋ ਰਾਇ ਸੀ ਕਿ ਰਾਜਨੀਤਕ ਤੌਰ ਤੇ ਅਜਿਹੇ ਖਤਰਨਾਕ ਦਿਨਾਂ ਵਿੱਚ ਸੂਬਾ ਲੱਖਾ ਸਿੰਘ ਵਰਗੇ ਬੰਦੇ ਨੂੰ ਪੰਜਾਬ ਭੇਜਣਾ ਖਤਰੇ ਤੋਂ ਖਾਲੀ ਨਹੀ। ਉਸਨੇ ਉਮਰ ਜੋ ੭੪ ਵਰ੍ਹੇ ਦੱਸੀ ਹੈ ਅਰਜ਼ੀ ਵਿੱਚ, ਸਹੀ ਨਹੀ, ਵਧਾ ਕੇ ਦੱਸੀ ਗਈ ਹੈ। ਮੈਕਨਬ ਸਾਹਮਣੇ ਉਸਨੇ ਆਪਣੀ ਉਮਰ ੩੬ ਵਰ੍ਹੇ ਦੱਸੀ ਸੀ। ਇਸ ਹਿਸਾਬ ਹੁਣ ਉਹ ੫੨ ਸਾਲ ਤੋਂ ਵੱਧ ਉਮਰ ਦਾ ਨਹੀਂ। ਪੰਜਾਬ ਜਿੱਥੇ ਉਸਦਾ ਕੋਈ ਘਰ ਘਾਟ ਜਾਂ ਬਾਗ ਪਰਵਾਰ ਨਹੀ ਉੱਥੇ ਜਾ ਕੇ ਉਹ ਇਕ ਥਾਂ ਟਿਕ ਕੇ ਬਹਿਣ ਦੀ ਬਜਾਏ ਲਗਾਤਾਰ ਘੁੰਮਦਾ ਫਿਰਦਾ ਰਹੇਗਾ ਅਤੇ ਇਉਂ ਸਰਕਾਰ ਦੀਆਂ ਮੁਸ਼ਕਿਲਾਂ ਵਿੱਚ ਵਾਧਾ ਕਰੇਗਾ। ਇਸ ਤਰ੍ਹਾਂ ਸ਼ੇਰ ਦਿਲ ਰਜਮੈਂਟ ਦੇ ਸਾਬਕਾ ਸਿਪਾਹੀ ਸ਼ੇਰ ਮਰਦ ਸੂਬਾ ਲੱਖਾ ਸਿੰਘ ਹੋਰਾਂ ਦੀ ਮਾਤ ਭੂਮੀ ਦੀ ਮਿੱਟੀ ਦੁਬਾਰਾ ਮਸਤਕ ਨਾਲ ਛੁਹਾਉਣ ਦੀ ਰੀਝ ਬਰਤਾਨਵੀ ਸਰਕਾਰ ਦੇ ਡਰ ਦੀ ਭੇਟ ਚੜ੍ਹ ਗਈ। ਸਤਿਗੁਰੂ ਜੀ ਸਮੇਤ ਕਦੇ ਉਹ ਬਾਰਾਂ ਜਣੇ ਅੰਗਰੇਜ਼ ਦੀ ਕੈਦ ਵਿਚ ਸਨ। ਕੁਝ ਹੁਕਮ ਸੱਤ ਹੋ ਗਏ। ਕੁਝ ਵਾਪਸ ਚਲੇ ਗਏ। ਸੂਬਾ ਜੀ ਓਪਰੀ ਧਰਤੀ ਤੇ ਹੁਣ ਇਕੱਲੇ ਰਹਿ ਗਏ ਸਨ। ਸਰਕਾਰੀ ਰਿਕਾਰਡ ਵਿੱਚ ਦਰਜ ਹੈ ਕਿ ਲੱਖਾ ਸਿੰਘ ਹੋਰੀ ਨਵੰਬਰ ੧੯੦੨ ਈ. ਵਿੱਚ ਗਠੀਆ, ਜੋੜਾਂ ਦੀ ਪੀੜ ਤੋਂ ਪੀੜਤ ਰਹੇ ਅਤੇ ਅੰਤ ਉਹ ੫ ਫਰਵਰੀ ੧੯੦੩ ਈ. ਨੂੰ ਮੌਲਮੀਨ ਵਿਖੇ ਹੀ ਆਪਣੀ ਪੰਜ ਭੂਤਕ ਦੇਹ ਦਾ ਠੀਕਰਾ, ਜ਼ਾਲਮ ਫਰੰਗੀ ਸਰਕਾਰ ਦੇ ਸਿਰ ਤੇ ਭੰਨ ਕੇ ਸਦਾ ਲਈ ਅਮਰ ਹੋ ਗਏ।

ਇਉਂ ਸੂਬਾ ਲੱਖਾ ਸਿੰਘ ਦੇ ਅਕਾਲ ਚਲਾਣੇ ਨਾਲ ਪੰਜਾਬ ਦੇ ਸੁਤੰਤਰਤਾ ਸੰਗਰਾਮ ਦੇ ਇਕ ਸ਼ਾਨਦਾਰ ਅਤੇ ਜਾਨਦਾਰ ਅਧਿਆਏ ਦਾ ਅੰਤ ਹੋ ਜਾਂਦਾ ਹੈ।

ਲੱਖਾ ਸਿੰਘ ਹੋਰਾਂ ਦੀਆਂ ਕੁਝ ਕੁ ਕਰਨੀਆਂ ਦਾ ਅਵਲੋਕਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹੋਰਾਂ ਦੇ ਸ਼ਬਦਾਂ ਵਿੱਚ ਕਰਕੇ, ਅਸੀਂ ਆਪਣੇ ਗੌਰਵਮਈ ਇਤਿਹਾਸ ਦੇ ਇਹਨਾਂ ਭੁੱਲੇ ਵਿਸਰੇ ਪਾਤਰਾਂ ਦੀ ਗਾਥਾ ਸਮੇਟਦੇ ਹਾਂ :

"...ਮੁੜਕੇ ਨਹੀਂ ਭੈਣੀ ਸਾਹਿਬ ਜਾਣ ਦਿੱਤਾ ਅਰ ਮੌਲਮੀਨ ਵਿੱਚ ਰਹੇ ਹਨ ਆ ਕੇ। ਬਹੁਤ ਵਾਰ ਇਨ੍ਹਾਂ ਦੇ ਐਸੇ-ਐਸੇ ਬਚਨ ਉੱਥੋਂ ਦੀ ਸਾਧ ਸੰਗਤ ਤੋਂ ਸੁਣੇ ਹਨ ਜਿਤੇ ਲੋਕ ਉੱਥੇ ਆਉਂਦੇ ਜਾਂਦੇ ਸੀ, ਇੱਥੇ ਵੀ ਕਈਆਂ ਉੱਤੇ ਕਿਰਪਾ ਕੀਤੀ, ਜਿਨ੍ਹਾਂ ਨੂੰ ਸਿੰਘ ਸਜਾਇਆ। ਖੂੰਡਾ ਹਥ ਵਿੱਚ ਰੱਖਦੇ ਸੀ। ਵੈਸੇ ਕੈਦ ਨਹੀਂ ਸੀ। ਬੰਗਲਿਉਂ ਬਾਹਰ ਜਿਸ ਵੇਲੇ ਸ਼ਹਿਰ ਵਿੱਚ ਜਾਂਦੇ ਅੱਗੋਂ ਕਮਿਸ਼ਨਰ ਦੀ ਬੱਘੀ ਆ ਗਈ।, ਕਿਸੇ ਨੇ ਕਿਹਾ ਕਿ ਅੱਗੋਂ ਬੱਘੀ ਆਉਂਦੀ ਹੈ। ਕੋਈ ਪਰਵਾਹ ਨਹੀਂ ਕੀਤੀ ਉਹਦੀ ਕਮਿਸ਼ਨਰ ਦੀ, ਅੱਗੋਂ ਭੀੜਾ ਥਾਂ ਆ ਗਿਆ ਤੇ ਮਾਰਿਆ ਵੱਟ ਕੇ ਖੂੰਡਾ ਕਮਿਸ਼ਨਰ ਦੀ ਘੋੜੀ ਨੂੰ, ਉਹ ਪਿੱਛੇ ਨੂੰ ਭੱਜ ਗਈ ਲੈ ਕੇ ਬੱਘੀ, ਕੋਈ ਪਰਵਾਹ ਨਹੀਂ ਕੀਤੀ।[੨੫]

**ਫੁਟ ਨੋਟ :**

੧. ਸਤਿਗੁਰੂ ਬਿਲਾਸ ਭਾਈ ਸੰਤੋਖ ਸਿੰਘ (ਸੰਪਾਦਿਤ ਜਸਵਿੰਦਰ ਸਿੰਘ) ਮੁਤਾਬਿਕ ਨਵਾਂ ਸ਼ਹਿਰ (ਜਲੰਧਰ।
੨. ਨਾਮਧਾਰੀ ਇਤਿਹਾਸ - ਨਾਹਰ ਸਿੰਘ ਐਮ. ਏ. - ਨਵੀਂ ਦਿੱਲੀ ੧੯੫੫ ਈ. ਸਫਾ ੧੩੪-੧੩੬
੩. ਸਤਿਗੁਰੂ ਬਿਲਾਸ ਮੁਤਾਬਿਕ ਪਿੰਡ ਰੁਖਤ ਮਰੇੜ
੪. ਨਾਮਧਾਰੀ ਇਤਿਹਾਸ ਸਫਾ ੨੧੮-੨੨੦
੫. ਲਾਲ ਏਹਿ ਰਤਨ (ਉਪਦੇਸ ਸਤਿਗੁਰੂ ਪਰਤਾਪ ਸਿੰਘ) ਸੰਪਾਦਿਤ ਬੀਬੀ ਬੇਅੰਤ ਕੌਰ ਪ੍ਰਿੰਸੀਪਲ- ਜਿਲਦ ਪਹਿਲੀ- ਸ੍ਰੀ ਭੈਣੀ ਸਾਹਿਬ- ੧੯੯੫ ਈ. ਸਫਾ ੨੬੩
੬. ਸਤਿਜੁਗ ਦਾ ਇਤਿਹਾਸਕ ਸਮੱਗਰੀ ਅੰਕ-ਨਵੀਂ ਦਿੱਲੀ -੨੦੦੨ ਈ. ਸਫਾ ੯੬
੭. ਰੀਬੇਲੇਜ਼ ਅਗੇਂਸਟ ਦੀ ਬ੍ਰਿਟਿਸ ਰੂਲ (ਦਸਤਾਵੇਜ਼ ਸੰਪਾਦਿਤ ਭਾਈ ਨਾਹਰ ਸਿੰਘ ਕਿਰਪਾਲ ਸਿੰਘ) ਨਵੀਂ ਦਿੱਲੀ ੧੯੮੯ ਈ. ਸਫਾ ੧੫੮-੧੬੩
੮ ਉਹੀ ਸਫਾ ੪੫੯
੯ ਉਹੀ- ਸਫਾ ੧੫੮ ਤੋਂ ੧੬੫
੧੦ ਨਾਮਧਾਰੀ ਇਤਿਹਾਸ ਸਫਾ ੩੩੮-੩੩੯
੧੧. ਸਤਿਗੁਰੂ ਬਿਲਾਸ ਭਾਈ ਸੰਤੋਖ ਸਿੰਘ ਸਫਾ ੪੪੪-੪੪੫
੧੨ ਲਾਲ ਏਹਿ ਰਤਨ ਜਿਲਦ ਪਹਿਲੀ ਸਫਾ ੨੮੧-੨੮੫
੧੩ ਰੀਬੇਲੱਜ਼ ਅਗੇਂਸਟ ਦੀ ਬ੍ਰਿਟਿਸ ਰੂਲ- ਸਫਾ ੨੫੦-੨੫੧
੧੪ ਉਹੀ ਸਫਾ ੫੧੨ ਤੋਂ ੫੧੯
੧੫. ਉਹੀ ਸਫਾ ੫੨੪-ਤੋਂ ੫੨੫
੧੬. " ੫੨੬
੧੭. " ੫੨੮
੧੮. " ੫੪੪
੧੯ " ੭੬੨
੨੦ " ੭੬੯
੨੧ " ੭੭੩-੭੭੪
੨੨. ਕੂਕਾ ਮੂਵਮੈਂਟ ਸੰਪਾਦਿਤ ਜਸਵਿੰਦਰ ਸਿੰਘ-ਨਵੀਂ ਦਿੱਲੀ ੧੯੮੫ ਈ. (ਫਰੀਡਮ ਸਟਰਗਲ ਇਨ ਪੰਜਾਬ), ਸਫਾ ੨੧੫-੨੧੬
੨੩. ਉਹੀ ਸਫਾ ੨੦੪-੨੦੫
੨੪. ਉਹੀ " ੨੦੬
੨੫. ਲਾਲ ਏਹਿ ਰਤਨ ਜਿਲਦ ਪਹਿਲੀ ਸਫਾ ੨੬੩ ■

# ਨਾਮਧਾਰੀ ਸਿੱਖ ਅਤੇ ਕੂਕਾ ਸਿੱਖ ਅੰਦੋਲਨ

## (ਕਾਰਲ ਮਾਰਕਸ ਦੀਆਂ ਭਾਰਤ ਦੀ ਆਜ਼ਾਦੀ ਬਾਬਤ ਲਿਖੀਆਂ ਪੁਸਤਕਾਂ ਦੀ ਸਮੀਖਿਆ ਵਿਚੋਂ)

**ਸੁਰਜੀਤ ਸਿੰਘ ਜੀਤ**

ਦੁਨੀਆਂ ਵਿੱਚ ਦੋ ਤਰਾਂ ਦੀਆਂ ਵਿਚਾਰਧਾਰਵਾਂ ਦਾ ਆਪਸ ਵਿੱਚ ਵਿਰੋਧ ਸ਼ੁਰੂ ਤੋਂ ਹੀ ਚਲਦਾ ਆ ਰਿਹਾ ਹੈ : ਇਕ ਹੈ : ਅਵਤਾਰਵਾਦ (Religion of Prophets and other is Religion of scriptures) ਦੂਸਰਾ ਪੁਸਤਕ ਜਾਂ ਗ੍ਰੰਥ ਦਾ ਧਰਮਪੂਰਬ ਤੇ ਪਛੱਮ ਦੀ ਟੱਕਰ ਚਲਦੀ ਆ ਰਹੀ ਹੈ। ਪੂਰਬ ਸਦਾ ਤੋਂ ਹੀ ਅਵਤਾਰਵਾਦ (Personality Cult) ਵਿਚ ਯਕੀਨ ਰਖਦਾ ਆ ਰਿਹਾ ਹੈ। ਪੱਛਮ ਸ਼ੁਰੂ ਤੋਂ ਹੀ ਪੁਸਤਕ ਗ੍ਰੰਥ ਨੂੰ ਮੰਨਦਾ ਪੂਰਬ ਉਪਰ ਹਾਵੀ ਹੋਣ ਦਾ ਯਤਨ ਕਰਦਾ ਰਿਹਾ ਹੈ। ੧੫ਵੀ ੧੬ਵੀ ਸਦੀ ਵਿੱਚ ਇਸਲਾਮ ਨੇ ਭਾਰਤ (ਪੂਰਬ) ਉਪਰ ਹਮਲਾ ਕੀਤਾ ਕੁਰਾਨ ਦਾ ਧਰਮ (ਪੁਸਤਕ ਧਰਮ) ਫੈਲਾਣ ਦਾ ਯਤਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਜਾਨਸ਼ੀਨਾਂ ਨੇ ਇਸ ਦਾ ਵਿਰੋਧ ਕੀਤਾ ਜੋ ਸੰਘਰਸ਼ ਅੱਜ ਤੱਕ ਚੱਲਦਾ ਆ ਰਿਹਾ ਹੈ। ਇਸੇ ਤਰ੍ਹਾਂ ੧੮ਵੀਂ ੧੯ਵੀ ਸਦੀ ਵਿੱਚ ਅੰਗਰੇਜ਼ ਕੌਮ ਨੇ ਪੱਛਮੀ ਵਿਚਾਰਧਾਰਾ (ਪੁਸਤਕ ਧਰਮ) (Religion of Bible) scripture ਦਾ ਦਬਦਬਾ ਫੈਲਾਉਣਾ ਚਾਹਿਆ ਜਿਸ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੰਗਾਰਿਆ ੧੮੩੪ ਈ: ਵਿੱਚ ਲੁਧਿਆਣੇ (Ludhiana Mission) ਸੀ. ਐਮ.ਸੀ. ਪਾਸ ਬਣੇ ਚਰਚ ਦੇ ਸਾਹਮਣੇ ਖੜੇ ਇਸਾਈ ਮਿਸ਼ਨਰੀ ਨੂੰ ਸਤਿਗੁਰੂ ਜੀ ਨੇ ਵੰਗਾਰਿਆ-ਉਸ ਪਾਦਰੀ ਨੇ ਜੁਆਬ ਦਿਤਾ ਕਿ ਅਸੀ ਪੰਜਾਬ ਦਾ ਰਾਜ ਲੈ ਲੈਣਾ ਹੈ। ਇਹ ਸਾਰਾ ਇਲਾਕਾ ਜਲਦੀ ਹੀ ਇਸਾਈ ਬਣਾ ਦਿਤਾ ਜਾਏਗਾ The Cross follows the Crown ਬ੍ਰਿਟਿਸ਼ ਸਾਮਰਾਜ ਦੀ ਨੀਂਹ The Trade Follows the cross then cross follows the crown ਦੇ ਢੰਗ ਨਾਲ ਭਾਰਤ ਵਿੱਚ ਰੱਖੀ ਗਈ ਸੀ। ਕੁਝ ਮੇਰੇ ਵੀਰ 'ਧਰਮ' ਦੇ ਅਰਥ ਬਹੁਤ ਹੀ ਦਕੀਆਨੂਸੀ ਸ਼ਬਦਾਂ ਵਿੱਚ ਕਰਦੇ ਹਨ ਪ੍ਰੰਤੂ ਮੇਰੇ ਮੁਤਾਬਕ ਤਾਂ ਡਾ. ਰਾਧਾ ਕ੍ਰਿਸ਼ਨਨ ਦੇ ਅਰਥ ਬਹੁਤ ਢੁਕਦੇ ਹਨ ; ਧਰਮ ਕੁਝ ਚੰਗੇ ਆਚਰਨਕ ਅਸੂਲਾਂ ਦਾ ਸੰਗ੍ਰਹਿ ਹੁੰਦਾ ਹੈ। ਅੱਜ ਦੇ ਇਹਨਾਂ ਅਰਥਾਂ ਅਨੁਸਾਰ ਮਾਰਕਸਵਾਦ ਵੀ ਇਕ 'ਧਰਮ' ਹੀ ਗਿਣਿਆ ਜਾਣਾ ਚਾਹੀਦਾ ਹੈਂ। ਕਾਰਲ ਮਾਰਕਸ ਨੇ ਹਿੰਦੋਸਤਾਨ ਦੇ ਇਤਿਹਾਸ ਬਾਰੇ ਤਿੰਨ ਪੁਸਤਕਾਂ ਲਿਖੀਆ ਹਨ। ਕਾਰਲ ਮਾਰਕਸ ਨਹਿਰਾਂ ਵਿਰੁਧ ਅੰਦੋਲਨ, ਭੂਮੀ ਸੁਧਾਰ ਅਤੇ ਪੰਚਾਇਤੀ ਰਾਜ ਦੀਆਂ ਗੱਲਾਂ ਕਰਦਾ ਹੈ। ਇਹ ਅੰਦੋਲਨ ਸਤਿਗੁਰੂ ਰਾਮ ਸਿੰਘ ਜੀ ਵਲੋਂ ਅੰਗਰੇਜ਼ ਸਰਕਾਰ ਵਿਰੁਧ ਸ਼ੁਰੂ ਕੀਤੇ ਗਏ ਸਨ। ਉਹਨਾਂ ਆਪਣੇ ਸਿੱਖਾਂ ਨੂੰ ਖੂਹ ਦਾ ਪਾਣੀ ਪੀਣ ਦੀ ਮਰਯਾਦਾ ਦੇ ਧਾਰਨੀ ਅੰਗਰੇਜ਼ ਦੀਆਂ ਕੱਢੀਆ ਨਹਿਰਾਂ ਦਾ ਬਾਈਕਾਟ ਕਰਨ ਲਈ ਕੀਤਾ ਸੀ। ਇਸਨੂੰ ਨਾਮਧਾਰੀ ਸੁੱਧ ਸੋਧ ਦੀ ਮਰਯਾਦਾ ਦਾ ਨਾਮ ਦੇ ਰਹੇ ਹਨ। ਇਸ ਵਿੱਚ ਅੰਗਰੇਜ਼ ਦੀਆਂ ਨਹਿਰਾਂ ਦਾ ਬਾਈਕਾਟ ਵੀ ਇਕ ਵੱਡਾ ਕਾਰਨ ਸੀ। ਅੰਗਰੇਜ਼ੀ ਵਿਦਿਆ ਦਾ ਬਾਈਕਾਟ ਹੀ ਨਹੀਂ ਕੀਤਾ ਸਗੋਂ ਗੁਰਮੁਖੀ ਅੱਖਰ ਪੜ੍ਹਾਉਣੇ ਹੋਸ਼ ਆਉਂਦੇ ਨਾਲ ਦਾ ਹੁਕਮ ਆਪਣੇ ਸਿਖਾਂ ਨੂੰ ਦਿਤਾ। ਇਹ ਵਿਕਟੋਰੀਅਨ ਫਿਲਾਸਫਰ Sir James Mills ਦੇ ਇਸ ਕਥਨ ਦਾ ਜੁਆਬ ਸੀ : No. need to convert any body's religion change thair mother tongue ਸਤਿਗੁਰੂ ਰਾਮ ਸਿਘ ਨੇ ਮਾਤ-ਭਾਸ਼ਾ ਗੁਰਮੁਖੀ ਪੰਜਾਬੀ ਨੂੰ ਸਿਖਣਾ ਆਪਣੇ ਸਿੱਖਾਂ ਲਈ ਜ਼ਰੂਰੀ ਕਰ ਦਿਤਾ। ਬ੍ਰਾਹਮਣਾਂ ਦੇ ਜੂਲੇ ਹੇਠੋਂ ਆਪਣੇ ਪੈਰੋਕਾਰਾਂ ਨੂੰ ਕਢ ਕੇ ਅਨੰਦ ਕਾਰਜ ਦੀ ਰਸਮ ਚਲਾਈ। ਹਰ ਜੰਞੀ ਨੂੰ ਗੁਰਮੁਖੀ ਅੱਖਰ ਆਉਣੇ ਅਤੇ ਗੁਰਬਾਣੀ ਦਾ ਪਾਠ ਆਉਣਾ ਜਰੂਰੀ ਕਰ ਦਿਤਾ। ਕਾਰਲ ਮਾਰਕਸ ਕੁੜੀਆਂ ਮਾਰਨ ਦੀ ਗਲ ਕਰਦਾ ਹੈ ਅੰਗਰੇਜ਼ੀ ਸਰਕਾਰ ੧੮੬੮ ਵਿੱਚ ਕੁੜੀਆਂ ਨੂੰ ਮਾਰਨ ਵਿਰੁਧ ਕਾਨੂੰਨ ਪਾਸ ਕਰਦੀ ਹੈ ਪ੍ਰੰਤੂ ਗੁਰੂ ਰਾਮ ਸਿੰਘ ਨੇ ਔਰਤਾਂ ਨੂੰ ਅੰਮ੍ਰਿਤ ਛਕਾ ਕੇ ੧੮੬੩ ਵਿਚ ਅਨੰਦ ਕਾਰਜ ਦੀ ਮਰਯਾਦਾ ਤੋਰ ਇਹ ਸਮਾਜਿਕ ਸੁਧਾਰ ਸਿਖ ਸਮਾਜ ਵਿਚ ਢੇਰ ਸਮਾਂ ਪਹਿਲਾਂ ਹੀ ਸ਼ੁਰੂ ਕਰ ਦਿਤੇ ਸਨ। ਗੁਰੂ ਗੋਬਿੰਦ ਸਿੰਘ ਜੀ ਸਮੇਂ ਵੀ ਔਰਤਾਂ ਨੂੰ ਉਹ ਦਰਜਾ ਨਹੀ ਸੀ ਮਿਲਿਆ ਜੋ ਗੁਰੂ ਰਾਮ ਸਿੰਘ ਜੀ ਨੇ ਸਿਖ ਸਮਾਜ ਵਿੱਚ ਦਿਤਾ। ਕੁੜੀ ਮਾਰ, ਨੜੀ ਮਾਰ ਨਾਲ ਸੰਬੰਧ ਨਹੀਂ ਰਖਣੇ। ਇਸ ਇਤਿਹਾਸਕ ਹੁਕਮਨਾਮੇ ਨੂੰ ਦ੍ਰਿੜਤਾ ਨਾਲ ਲਾਗੂ ਕਰ ਦਿਤਾ। ਪੰਚਾਇਤੀ ਰਾਜ ਦੀ ਸ਼ੁਰੂਆਤ ਕਰਨ ਲਈ ਬਾਈ ਸੂਬਿਆਂ ਦੀ ਸਥਾਪਨਾ ਕੀਤੀ ਸਥਾਨਕ ਸੰਗਤ ਆਪਣੇ ਲੜਾਈ ਝਗੜਿਆਂ ਦੇ ਫੈਸਲੇ ਸੂਬਿਆਂ ਦੀ ਮੱਦਦ ਨਾਲ ਹੀ ਕਰ ਲੈਂਦੇ ਸਨ ਅਤੇ ਅੰਗਰੇਜ਼ ਦੀਆਂ ਅਦਾਲਤਾਂ ਕਚਹਿਰੀਆਂ ਦਾ ਪੂਰਨ-ਅਮਲੀ ਰੂਪ ਵਿੱਚ ਬਾਈਕਾਟ ਕੀਤਾ ਜਾਂਦਾ ਸੀ। ਅੰਗਰੇਜ਼ ਦੀਆ ਚਲਾਈਆਂ ਰੇਲਾਂ, ਡਾਕ-ਤਾਰ ਆਦਿ ਦਾ ਪੂਰਨ ਬਾਈਕਾਟ ਕਰਕੇ ਇਕ ਪੂਰਨ ਸ਼ਾਂਤ ਅਤੇ ਅਸਹਿਯੋਗ ਅੰਦੋਲਨ ਅੰਗਰੇਜ਼ੀ ਸਾਮਰਾਜ ਵਿਰੁਧ ਅਰੰਭਿਆ ਹੋਇਆ ਸੀ। ੧੮੫੩ ਈ: ਵਿੱਚ ਅੱਜ ਦੇ ਹਰਿਆਣੇ ਦੇ ਇਲਾਕੇ ਵਿਚੋਂ ਇਕ ਕਿਸਾਨ ਅੰਦੋਲਨ ਸ਼ੁਰੂ ਹੋਇਆ ਸੀ ਜਿਸ ਨੂੰ ਗੁਰੂ ਰਾਮ ਸਿੰਘ ਨੇ ੧੮੫੭ ਵਿੱਚ ਸੇਧ ਦੇ ਕੇ, ਸੰਗਠਤ ਕਰਕੇ , ਕੂਕਾ ਅੰਦੋਲਨ ਦੇ ਰੂਪ ਵਿੱਚ ਸਿੱਖ-ਪੂਰਬ ਧਰਮ ਉਪਰ ਪੱਛਮੀ ਧਰਮ ਤੇ ਸਾਮਰਾਜ ਦੇ ਹਮਲੇ ਨੂੰ ਪਛਾੜਨ ਦਾ ਯਤਨ ਅਰੰਭਿਆ ਜਿਸ ਨੂੰ (ਕਾਰਲ ਮਾਰਕਸ ਲੈਨਿਨ-ਸਟਾਲਿਨ ਨੇ ਰੂਸ ਵਿਚ) ਮਹਾਤਮਾ ਗਾਂਧੀ ਨੇ ੨੦ ਵੀਂ ਸਦੀ ਵਿੱਚ ਉਹਨਾਂ ਲੀਹਾਂ ਤੇ ਚਲ ਕੇ ਭਾਰਤ ਦੀ ਅਜ਼ਾਦੀ ਹਾਸਲ ਕੀਤੀ।■

# ਚਿੱਤਰਕਾਰੀ ਵਿੱਚ ਸਤਿਗੁਰੂ ਰਾਮ ਸਿੰਘ ਜੀ ਦਾ ਅਕਸ

✍ ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)

> ***ਉਸ ਸਮੇਂ ਹੀ ਸਾਡੇ ਇਸ ਲੇਖ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਹਿੰਦੋਸਤਾਨ ਦੇ ਮੰਚ ਤੇ ਉੱਭਰੇ ਜਿਹਨਾਂ ਦੀ ਮਿਕਨਾਤੀਸੀ ਖਿੱਚ ਤੇ ਅਨੋਖੀ ਸ਼ਖਸੀਅਤ ਨੇ ਹਿੰਦੋਸਤਾਨੀਆਂ ਦੀ ਕਾਇਆ ਕਲਪ ਕਰ ਦਿਤੀ ਅਤੇ ਉਹਨਾਂ ਨੂੰ ਜੀਉਣ ਦੀ ਜਾਚ ਦੱਸੀ। ਸਤਿਗੁਰਾਂ ਦੀ ਸ਼ਖਸੀਅਤ ਬਾਰੇ ਅਨੇਕ ਚਿੱਤਰਕਾਰਾਂ ਨੇ ਚਿੱਤਰ ਤਿਆਰ ਕੀਤੇ।***

ਚਿੱਤਰ ਕਲਾ, ਇਨਸਾਨ ਦੇ ਹੋਸ਼ ਸੰਭਾਲਣ ਨਾਲ ਹੀ ਪ੍ਰਗਟ ਹੋਈ। ਇਸਦੇ ਇਤਿਹਾਸ ਦੀ ਹੋਂਦ ਬਹੁਤ ਪੁਰਾਤਨ ਹੈ, ਏਨੀ ਪੁਰਾਤਨ ਹੈ ਕਿ ਇਸ ਬਾਰੇ ਇਨਸਾਨ ਨੂੰ ਵੀ ਗਿਆਨ ਨਹੀ ਹੈ। ਸਮੇ ਦੇ ਬਦਲਣ ਨਾਲ ਇਸਦੀ ਹੋਂਦ ਵੀ ਬਦਲਦੀ ਰਹੀ, ਕਦੇ ਇਸਨੇ ਰਾਜਿਆਂ ਮਹਾਰਾਜਿਆਂ ਦੀ ਸਰਪ੍ਰਸਤੀ ਹਾਸਲ ਕੀਤੀ ਅਤੇ ਕਦੇ ਰਾਜਿਆਂ ਮਹਾਰਾਜਿਆਂ ਨੇ ਇਸਨੂੰ ਖਤਮ ਕਰਨ ਦੀ ਕੋਸ਼ਿਸ਼ ਵੀ ਕੀਤੀ। ਚਾਹੇ ਕਈਆਂ ਅਨੁਸਾਰ ਸਿਖ ਧਰਮ ਵਿਚ ਗੁਰੂ ਸਾਹਿਬਾਨ ਦੇ ਚਿੱਤਰ ਬਣਾਉਣੇ ਅਤੇ ਮੱਥੇ ਟੇਕ ਕੇ ਪੂਜਾ ਕਰਨੀ ਵਿਵਰਜਤ ਹੈ, ਫਿਰ ਵੀ ਚਿੱਤਰ ਗੁਰੂ ਕਾਲ ਤੋਂ ਬਣਦੇ ਆ ਰਹੇ ਹਨ ਅਤੇ ਇਹਨਾਂ ਦੀ ਪੂਜਾ ਵੀ ਹੁੰਦੀ ਰਹੀ ਹੈ।

ਇਤਿਹਾਸ ਗਵਾਹ ਹੈ ਕਿ ਜਦੋਂ ਗੁਰੂ ਤੇਗ ਬਹਾਦਰ ਜੀ ਅਸਾਮ ਦੇ ਪ੍ਰਚਾਰ ਦੌਰੇ ਤੇ ਸਨ ਤਾਂ ਇਕ ਮੁਸੱਵਰ ਨੇ ਉਹਨਾਂ ਦੀ ਹਾਜ਼ਰੀ ਵਿਚ ਉਹਨਾਂ ਦੀ ਤਸਵੀਰ ਤਿਆਰ ਕੀਤੀ ਸੀ ਜੋ ਅੱਜ ਕੱਲ੍ਹ ਢਾਕੇ ਵਿਚ ਸੁਰੱਖਿਅਤ ਹੈ, ਇਸ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਚਿਤਰ ਥਾਂ ਥਾਂ ਸੁਰੱਖਿਅਤ ਪਏ ਹਨ। ਜੇ ਬਾਬਰ, ਅਕਬਰ ਬਾਦਸਾਹ ਨੇ ਚਿੱਤਰਕਾਰੀ ਦੀ ਸਰਪ੍ਰਸਤੀ ਕੀਤੀ ਤਾ ਔਰੰਗਜੇਬ ਬਾਦਸ਼ਾਹ ਨੇ ਇਸਨੂੰ ਨੇਸਤੋ ਨਾਬੂਦ ਕਰਨ ਵਿਚ ਕੋਈ ਕਸਰ ਨਾ ਛੱਡੀ ਪਰੰਤੂ ਫਿਰ ਵੀ ਪੰਜਾਬ ਦੀਆਂ ਪਹਾੜੀ ਰਿਆਸਤਾਂ ਵਿਚ ਗੁਲੇਰ ਸ਼ੈਲੀ ਨਾਮ ਹੇਠ ਚਿੱਤਰਕਾਰੀ ਦੀ ਇਕ ਵੱਖਰੀ ਸੈਲੀ ਦਾ ਵਿਕਾਸ ਹੁੰਦਾ ਰਿਹਾ ਜੋ ਰਾਜਸਥਾਨੀ ਸੈਲੀ ਅਤੇ ਮੁਗਲ ਸਕੂਲ ਆਫ ਆਰਟ ਤੋਂ ਵੱਖਰੇ ਅੰਦਾਜ਼ ਵਿਚ ਹੋਂਦ ਵਿਚ ਆਈ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਚੜ੍ਹਤ ਤੋਂ ਕੁਝ ਸਾਲ ਪਹਿਲਾਂ ਕਾਂਗੜਾ ਰਿਆਸਤ ਵਿਚ ਇਕ ਨਿਵੇਕਲੀ ਚਿਤਰਕਾਰੀ ਦੀ ਸ਼ੈਲੀ ਦਾ ਵਿਕਾਸ ਹੋਇਆ ਜਿਸਨੂੰ ਇਤਿਹਾਸ ਵਿਚ ਕਾਂਗੜਾ ਸ਼ੈਲੀ ਨਾਮ ਹੇਠ ਯਾਦ ਕੀਤਾ ਜਾਂਦਾ ਹੈ। ਇਸ ਸ਼ੈਲੀ ਵਿਚ ਚਿੱਤਰ ਦੇ ਨਾਇਕ ਦਾ ਲੰਮਾ ਕੱਦ, ਪਤਲਾ ਤਿੱਖਾ ਨੱਕ ਤੋਤੇ ਦੀ ਚੁੰਝ ਜਿਹਾ ਪਤਲਾ ਲੱਕ ਅਤੇ ਲੰਮੀਆਂ ਬਾਹਾਂ ਆਦਿਕ ਚਿੱਤਰੇ ਜਾਂਦੇ ਸਨ। ਇਸਦਾ ਪ੍ਰਭਾਵ ਨਾਮਧਾਰੀ ਸਕੂਲ ਆਫ ਆਰਟ ਤੇ ਵੀ ਪਿਆ ਹੈ ਜਿਸ ਬਾਰੇ ਅਜੇ ਤਕ ਕਿਸੇ ਵਿਦਵਾਨ ਨੇ ਕਲਮ ਨਹੀ ਚੁੱਕੀ, ਅਜੇ ਤਕ ਕੋਈ ਖੋਜ ਨਹੀ ਹੋਈ। ਮਹਾਰਾਜਾ ਰਣਜੀਤ ਸਿੰਘ ਦੇ ਉਭਾਰ ਨਾਲ ਲਾਹੌਰ ਵਿਚ ਸਿਖ ਸਕੂਲ ਆਫ ਆਰਟ ਹੋਂਦ ਵਿਚ ਆਇਆ। ਕਾਂਗੜਾ ਪਹਾੜੀ ਰਿਆਸਤ ਦੇ ਰਾਜੇ ਸੰਸਾਰ ਚੰਦ ਦੀ ਮ੍ਰਿਤੂ ਤੋਂ ਬਾਅਦ ਪਹਾੜੀ ਚਿੱਤਰਕਾਰ ਰੋਜ਼ਗਾਰ ਦੀ ਭਾਲ ਵਿਚ ਲਾਹੌਰ ਆ ਗਏ ਅਤੇ ਮੁਸਵਰ ਕਾਂਗੜੀ ਸ਼ੈਲੀ ਦੀ ਨੁਹਾਰ ਨੂੰ ਸਿਖ ਸਕੂਲ ਆਫ ਆਰਟ ਦੇ ਨਾਮ ਹੇਠ ਬਦਲਵੇਂ ਰੂਪ ਵਿਚ ਗੁਰੂ ਸਾਹਿਬਾਨ ਅਤੇ ਸਿਖ ਸਰਦਾਰਾਂ ਦੇ ਚਿੱਤਰ ਬਣਾਉਣ ਲਗੇ।

੧੮੪੯ ਈਸਵੀ ਵਿੱਚ ਖਾਲਸਾ ਰਾਜ, ਅੰਗਰੇਜ਼ ਦੀ ਝੋਲੀ ਪੈ ਗਿਆ ਅਤੇ ਅਨੇਕ ਸਿਖ ਸਰਦਾਰ ਜੋ ਕੱਲ੍ਹ ਖਾਲਸਾ ਰਾਜ ਦੇ ਹਿਤੈਸ਼ੀ ਸਨ, ਅੱਜ ਅੰਗਰੇਜ਼ ਦੇ ਗੁਣ ਗਾਉਣ ਲੱਗੇ। ਅੰਗਰੇਜ਼ ਦੇ ਪੰਜਾਬ ਆਉਣ ਨਾਲ ਅਨੇਕ ਯੂਰਪੀਅਨ ਚਿੱਤਰਕਾਰ ਪੰਜਾਬ ਆਏ, ਜਿਵੇਂ ਈਮਾਲ ਈਡਨ (੧੮੩੮ ਈਸਵੀ) ਬੈਰਨ ਚਾਰਲਸ ਹਿਊਮਨ (ਅਸਟਰੀਆ), ਵੀਗਨ (ਅੰਗਰੇਜ਼ ਜੀਓਗਰਾਫਰ), ਜਰਮਨ ਕਲਾਕਾਰ ਵੈਨ ਔਰਲਿਚ (੧੮੪੪ ਈਸਵੀ), ਸੀ.ਐਮ. ਹਾਰਡਿੰਗ (੧੮੪੯ ਈਸਵੀ), ਅਤੇ ਵਿਲੀਅਮ ਕਾਰਪੈਂਟਰ ਆਦਿਕ ਦੇ ਨਾਮ ਜ਼ਿਕਰਯੋਗ ਹਨ ਜਿਹਨਾਂ ਨੇ ਗੁਰੂ ਸਾਹਿਬਾਨ ਦੇ ਚਿੱਤਰਾਂ ਤੋਂ ਬਿਨਾਂ ਸ੍ਰੀ ਹਰਿਮੰਦਰ ਸਾਹਿਬ, ਅਕਾਲ ਤਖਤ ਸਾਹਿਬ, ਮਹਾਰਾਜਾ ਰਣਜੀਤ ਸਿੰਘ ਅਤੇ ਹੋਰ ਸਿਖ ਸਰਦਾਰਾਂ ਦੇ ਚਿੱਤਰ ਤਿਆਰ ਕੀਤੇ ਜਿਹਨਾਂ ਤੇ ਯੂਰਪੀਅਨ ਸੈਲੀ ਦਾ ਪ੍ਰਭਾਵ ਪ੍ਰਤੱਖ ਦਿਸਦਾ ਹੈ।

ਉਸ ਸਮੇਂ ਹੀ ਸਾਡੇ ਇਸ ਲੇਖ ਦੇ ਨਾਇਕ ਸਤਿਗੁਰੂ ਰਾਮ ਸਿੰਘ ਜੀ ਹਿੰਦੋਸਤਾਨ ਦੇ ਮੰਚ ਤੇ ਉਭਰੇ ਜਿਹਨਾਂ ਦੀ ਮਿਕਨਾਤੀਸੀ ਖਿੱਚ ਤੇ ਅਨੋਖੀ ਸ਼ਖਸੀਅਤ ਨੇ ਹਿੰਦੋਸਤਾਨੀਆਂ

ਦੀ ਕਾਇਆ ਕਲਪ ਕਰ ਦਿਤੀ ਅਤੇ ਉਹਨਾਂ ਨੂੰ ਜੀਊਣ ਦੀ ਜਾਚ ਦੱਸੀ। ਸਤਿਗੁਰਾਂ ਦੀ ਸ਼ਖਸੀਅਤ ਬਾਰੇ ਅਨੇਕ ਚਿਤਰਕਾਰਾਂ ਨੇ ਚਿੱਤਰ ਤਿਆਰ ਕੀਤੇ ਪਰੰਤੂ ਉਹਨਾਂ ਵਿਚੋਂ ਅਨੇਕ ਖਤਮ ਹੋ ਚੁਕੇ ਹਨ। ਕਿਸੇ ਵਿਦਵਾਨ ਲਿਖਾਰੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਇਸ ਪੱਖ ਬਾਰੇ ਅਜੇ ਤਕ ਕੁੱਝ ਵੀ ਲਿਖਣ ਦੀ ਕੋਸ਼ਿਸ਼ ਨਹੀਂ ਕੀਤੀ। ਕੁਝ ਸਮਾਂ ਪਹਿਲਾਂ ਮੈਂ ਸੰਤ ਵਰਿਆਮ ਸਿੰਘ ਮੁਸੱਵਰ ਦੀ ਚਿੱਤਰਕਾਰੀ ਬਾਰੇ ਪੁਸਤਕ 'ਰਾਮ ਵਿਯੋਗੀ ਸੰਤ ਵਰਿਆਮ ਸਿਘ ਜੀਵਨ ਤੇ ਰਚਨਾਵਲੀ' ਪ੍ਰਕਾਸ਼ਤ ਕਰਵਾਈ ਹੈ ਜੋ ਇਸ ਖੇਤਰ ਵਿਚ ਖਾਸ ਕਰਕੇ ਨਾਮਧਾਰੀ ਸਕੂਲ ਆਫ ਆਰਟ ਬਾਰੇ ਪਹਿਲੀ ਪੁਸਤਕ ਹੈ। ਅਗੇ ਸਤਿਗੁਰੂ ਰਾਮ ਸਿੰਘ ਜੀ ਨਾਲ ਸੰਬੰਧਤ ਚਿੱਤਰਕਾਰੀ ਬਾਰੇ ਸੰਖੇਪ ਵਿਵਰਣ ਦਿਤਾ ਜਾ ਰਿਹਾ ਹੈ।

**ਪਿੰਡ ਮੁਕੰਦਪੁਰ ਵਾਲੀ ਤਸਵੀਰ :**

ਸੰਤ ਅਜੀਤ ਸਿੰਘ ਲਾਇਲ ਨੇ ਸਤਿਜੁਗ ਅਖਬਾਰ ਵਿਚ ੨੬ ਅਗਸਤ -੧ ਸਤੰਬਰ ੧੯੯੩ ਈਸਵੀ ਦੇ ਅੰਕ ਵਿਚ 'ਦੁਰਲੱਭ ਤਸਵੀਰ ਦੀ ਪ੍ਰਾਪਤੀ' ਲੇਖ ਪ੍ਰਕਾਸ਼ਤ ਕਰਵਾਇਆ ਸੀ, ਜਿਸ ਅਨੁਸਾਰ ਫਗਵਾੜੇ ਤੋਂ ਨਵਾਂ ਸ਼ਹਿਰ ਜਾਂਦੀ ਸੜਕ ਦੇ ੨੦ ਵੇਂ ਕਿਲੋਮੀਟਰ ਤੋਂ ਬੰਗਾ ਤੋਂ ਇਕ ਸੜਕ ਦੱਖਣ ਦੀ ਬਾਹੀ ਵਲ ਪਿੰਡ ਮੁਕੰਦਪੁਰ (ਜ਼ਿਲ੍ਹਾ ਜਲੰਧਰ) ਹੈ, ਜਿਥੇ ੧੮੬੭ ਈਸਵੀ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਚਰਨ ਪਾਏ ਸਨ। ਓਥੇ ਨਾਰਾਇਣ ਸਿੰਘ ਜੋ ਅੱਛਾ ਚਿੱਤਰਕਾਰ ਸੀ, ਕਲਾ ਦਾ ਪਾਰਖੂ ਅਤੇ ਨਕਾਸ਼ ਕਲਾ ਵਿਚ ਪ੍ਰਬੀਨ ਸੀ, ਵੀ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ ਅਤੇ ਸਤਿਗੁਰਾਂ ਦੀ ਮਿਕਨਾਤੀਸੀ ਸ਼ਖਸੀਅਤ ਨੇ ਉਸਦਾ ਮਨ ਮੋਹ ਲਿਆ।

ਉਸਨੇ ਸਤਿਗੁਰਾਂ ਅਗੇ ਅਰਜ਼ ਕੀਤੀ, ਉਹ ਉਹਨਾਂ ਦੀ ਤਸਵੀਰ ਤਿਆਰ ਕਰਨੀ ਚਾਹੁੰਦਾ ਹੈ। ਸਤਿਗੁਰਾਂ ਨੇ ਪ੍ਰਵਾਨਗੀ ਦੇ ਦਿੱਤੀ ਤਾਂ ਉਸਨੇ ਸਤਿਗੁਰਾਂ ਦੇ ਸਨਮੁਖ ਬੈਠ ਕੇ ਤਸਵੀਰ ਬਣਾਈ ਤੇ ਸੰਭਾਲ ਕੇ ਰੱਖ ਲਈ, ਫਿਰ ਜੋ ੧੯੯੩ ਈਸਵੀ ਵਿੱਚ ਛਪੇ ਲੇਖ ਅਨੁਸਾਰ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਭੇਟ ਕੀਤੀ ਗਈ। ਇਹ ਤਸਵੀਰ ਰੰਗੀਨ ਹੈ ਪਰੰਤੂ ਸਤਿਜੁਗ ਵਿਚ ਬਲੈਕ ਐਂਡ ਵਾਈਟ ਰੂਪ ਵਿਚ ਛਪੀ ਹੈ, ਕਿੰਨਾ ਚੰਗਾ ਹੋਵੇ ਜੇ ਇਹ ਤਸਵੀਰ ਆਪਣੇ ਅਸਲ ਰੂਪ ਵਿਚ ਰੰਗੀਨ ਮੁੜ ਪ੍ਰਕਾਸ਼ਤ ਕਰ ਦਿਤੀ ਜਾਵੇ।

ਤਸਵੀਰ ਵਿਚ ਸਤਿਗੁਰੂ ਜੀ ਇਕ ਬਾਰਾਂਦਰੀ ਦੇ ਵਿਹੜੇ ਵਿਚ ਤਖਤ ਤੇ ਬੈਠੇ ਹਨ, ਪਿਛੇ ਗੱਦੀ ਲਗਾਈ ਗਈ ਹੈ। ਇਕ ਹਜ਼ੂਰੀ ਸਿਖ ਖੜਾ ਹੋ ਕੇ ਚੌਰ ਦੀ ਸੇਵਾ ਕਰ ਰਿਹਾ ਹੈ, ਅਗੇ ਇਕ ਸਿਖ ਹੱਥ ਜੋੜ ਕੇ ਬੈਠਾ ਬਖਸ਼ਸ਼ ਮੰਗ ਰਿਹਾ ਹੈ। ਸ਼ਾਇਦ ਇਹ ਸਿੱਖ ਨਾਰਾਇਣ ਸਿੰਘ ਚਿੱਤਰਕਾਰ ਆਪ ਹੀ ਹੋਵੇ। ਇਹ ਸਤਿਗੁਰਾਂ ਦੀ ਸਮਕਾਲੀ ਤਸਵੀਰ ਹੈ, ਇਸਦੀ ਇਕ ਕਾਪੀ ਮੈਨੂੰ ਸਤਿਜੁਗ ਅਖਬਾਰ ਦੇ ਦਫਤਰ ਦਿੱਲੀ ਵਿਖੇ ਦੇਖਣ ਦਾ ਮੌਕਾ ਮਿਲਿਆ ਸੀ, ਤਸਵੀਰ ਵਿਚ ਕਾਂਗੜਾ ਸ਼ੈਲੀ ਪ੍ਰਧਾਨ ਹੈ ਜੋ ਸਾਂਭਣ ਯੋਗ ਤਸਵੀਰ ਹੈ।

**ਵਜ਼ੀਰ ਅਲੀ ਚਿੱਤਰਕਾਰ :**

ਵਜ਼ੀਰ ਅਲੀ ਚਿਤਰਕਾਰ ਮੁਸਲਮਾਨ ਸੀ ਜੋ ਲੁਧਿਆਣੇ ਦਾ ਨਿਵਾਸੀ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਸਮਕਾਲੀ ਸੀ। ਉਸਦੀ ਸਤਿਗੁਰੂ ਰਾਮ ਸਿੰਘ ਜੀ ਤੇ ਅਪਾਰ ਸ਼ਰਧਾ ਸੀ, ਉਹ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ ਕਰਦਾ ਸੀ। ਉਸਨੇ ਸਤਿਗੁਰੂ ਜੀ ਦੀ ਤਸਵੀਰ ਚੀਨੀ ਘੋੜੀ ਤੇ ਸਵਾਰ ਹੋਇਆਂ ਵਾਲੀ ਤਿਆਰ ਕੀਤੀ, ਅੱਗੇ ਮਲੇਰਕੋਟਲੇ ਵਾਲੇ ਛੇ ਸ਼ਹੀਦ ਪੈਦਲ ਸ੍ਰ. ਹੀਰਾ ਸਿੰਘ, ਲਹਿਣਾ ਸਿੰਘ, ਸ੍ਰ. ਮਿਤ ਸਿੰਘ ਸਕਰੌਦੀ, ਸ੍ਰ. ਅਨੂਪ ਸਿੰਘ ਸਕਰੌਦੀ, ਸ੍ਰ. ਨੰਦ ਸਿੰਘ ਹੰਡਿਆਇਆ ਆਦਿਕ ਅੱਗੇ ਸਲੋਤਰ ਚੁਕੀ, ਹੱਥਾਂ ਵਿਚ ਮਾਲਾ ਪਕੜੀਆਂ ਹਨ, ਚਲ ਰਹੇ ਹਨ। ਸਤਿਗੁਰਾਂ ਦੇ ਪਿਛੇ ਸੂਬਾ ਸਾਹਿਬ ਸਿੰਘ ਤੇ ਸੂਬਾ ਲੱਖਾ ਸਿੰਘ ਘੋੜਿਆਂ ਤੇ ਸਵਾਰ ਹਨ। ਇਸ ਤਸਵੀਰ ਵਿਚ ਲਾਹੌਰ ਵਿਚ ਸਥਾਪਤ ਸਿਖ ਆਰਟ ਅਤੇ ਕਾਂਗੜਾ ਸ਼ੈਲੀ ਦੋਹਾਂ ਦੀ ਝਲਕ ਮੌਜੂਦ ਹੈ। ਸੰਤ ਇੰਦਰ ਸਿੰਘ ਚੱਕਰਵਰਤੀ ਅਨੁਸਾਰ ਇਹ ਤਸਵੀਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੋਸ਼ਾਖਾਨੇ ਵਿਚ ਮੌਜੂਦ ਸੀ। ਇਹ ਪਹਿਲੀ ਵਾਰ ੨੨ ਮਾਘ ੧੯੮੬ ਬਿਕਰਮੀ (੧੯੩੦ ਈਸਵੀ) ਦੇ ਬਸੰਤ ਅੰਕ ਵਿਚ ਪ੍ਰਕਾਸ਼ਤ ਹੋਈ ਸੀ। ਉਸ ਤੋਂ ਬਾਅਦ ੧੯੫੫ ਈਸਵੀ ਵਿਚ ਪਕਾਸ਼ਤ ਪੁਸਤਕ ਨਾਮਧਾਰੀ ਇਤਿਹਾਸ ਲੇਖਕ ਸ੍ਰ. ਨਾਹਰ ਸਿੰਘ ਵਿਚ ਸ਼ਾਮਲ ਕੀਤੀ ਗਈ ਸੀ।

**ਜਸਵੰਤ ਸਿੰਘ ਚਿੱਤਰਕਾਰ :**

ਭਾਈ ਜਸਵੰਤ ਸਿੰਘ ਚਿਤਰਕਾਰ ਸ੍ਰ. ਕਿਰਪਾਲ ਸਿੰਘ ਫਿਰੋਜ਼ਪੁਰ ਵਾਲਿਆਂ ਦਾ ਪੁੱਤਰ ਸੀ ਜੋ ਜੁਵਾ ਅਵਸਥਾ ਵਿਚ ਹੀ ਪ੍ਰਲੋਕ ਗਮਨ ਕਰ ਗਿਆ ਸੀ। ਉਸਨੇ ਨਾਮਧਾਰੀ ਪੰਥ ਲਈ ਪਹਿਲੀ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸਤਿਗੁਰੂ ਬਾਲਕ ਸਿੰਘ ਜੀ ਦੀ ਤਸਵੀਰ ਤਿਆਰ ਕੀਤੀ ਸੀ ਜਿਸ ਵਿਚ ਸਤਿਗੁਰਾਂ ਦੇ ਦਾੜ੍ਹੇ ਦੀ ਨੁਹਾਰ ਕਾਂਗੜਾ ਸ਼ੈਲੀ ਵਿਚ ਚਿਤਰੀ ਹੋਈ ਹੈ। ਪਰੰਤੂ ਸੀਸ ਉਪਰ ਗੁਰਮੁਖੀ ਦਸਤਾਰਾ ਸਜਾਇਆ ਹੋਇਆ ਹੈ। ਪਹਿਲੀ ਵਾਰ ਇਹ ਤਸਵੀਰ ੧੯੩੦ ਈਸਵੀ ਦੇ ਬਸੰਤ ਅੰਕ ਵਿਚ ਪ੍ਰਕਾਸ਼ਤ ਹੋਈ ਸੀ। ਇਹੋ ਤਸਵੀਰ ਨਾਮਧਾਰੀ ਇਤਿਹਾਸ ਲੇਖਕ ਸੰਤ ਇੰਦਰ ਸਿੰਘ ਚੱਕਰਵਰਤੀ ਵਿਚ ਵੀ ਪ੍ਰਕਾਸ਼ਤ ਹੋਈ ਸੀ। ਇਸ ਤਸਵੀਰ ਦਾ ਕੋਈ ਦੂਸਰਾ ਰੂਪ ਅਜੇ ਤਕ ਦੇਖਣ ਨੂੰ ਨਹੀ ਮਿਲਿਆ।

**ਸਤਿਗੁਰੂ ਰਾਮ ਸਿੰਘ ਜੀ ਦੀ ਇਕ ਹੋਰ ਸਮਕਾਲੀ ਤਸਵੀਰ :**

ਇਹ ਤਸਵੀਰ ਕਿਸ ਨੇ ਤਿਆਰ ਕੀਤੀ, ਇਸ ਬਾਰੇ ਕੋਈ ਗਿਆਨ ਨਹੀ ਹੈ। ਸੰਤ ਇੰਦਰ ਸਿੰਘ ਚੱਕਰਵਰਤੀ ਅਨੁਸਾਰ ਲਾਹੌਰ ਦੇ ਪ੍ਰਸਿਧ ਪੰਜਾਬੀ ਲੇਖਕ ਸ: ਅਰੂੜ ਸਿੰਘ ਦੇ ਦਾਦਾ ਜੀ ਨੇ ਤਿਆਰ ਕਰਵਾਈ ਸੀ ਜੋ ਅਰੂੜ ਸਿੰਘ ਕੋਲ ਸੁਰੱਖਿਅਤ ਸੀ। ਇਹ ਤਸਵੀਰ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਤਿਆਰ ਕੀਤੀ ਗਈ ਜੀ ਜੋ ਪਹਿਲੀ ਵਾਰ ੧੯੩੦ ਈਸਵੀ ਦੇ ਬਸੰਤ ਅੰਕ ਵਿਚ ਪ੍ਰਕਾਸ਼ਤ ਹੋਈ ਸੀ, ਜਿਸਦਾ ਕਾਪੀ ਰਾਈਟ ਹੀਰਾ ਕੰਪਨੀ ਲਾਹੌਰ ਕੋਲ ਸੀ। ਤਸਵੀਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਛੋਟੇ ਆਕਾਰ ਵਾਲੀ ਬੀੜ ਦਾ ਪ੍ਰਕਾਸ਼ ਕੀਤਾ ਹੋਇਆ ਹੈ, ਉਪਰ ਚੰਦੋਆ ਲਗਾਇਆ ਹੋਇਆ, ਸਤਿਗੁਰਾਂ ਦੇ ਪਿਛੇ ਹਜ਼ੂਰੀ ਸੇਵਕ ਚੌਰ ਦੀ ਸੇਵਾ ਕਰ ਰਿਹਾ ਹੈ। ਫਰਸ਼ ਉਪਰ ਲਾਲ ਰੰਗ ਦਾ ਕਾਲੀਨ ਵਿਛਾਇਆ ਗਿਆ ਹੈ। ਸਤਿਗੁਰਾਂ ਦੀ ਹਜ਼ੂਰੀ ਵਿਚ ੧੫ ਸਿਖ ਬੈਠੇ ਬਖਸ਼ਸ਼ ਦੀ ਮੰਗ ਹੱਥ ਜੋੜ

ਕੇ ਕਰ ਰਹੇ ਹਨ, ਜਿਹਨਾ ਵਿਚੋਂ ੫ ਸਿੰਘਾਂ ਨੇ ਬਸੰਤੀ ਰੰਗ ਦੇ ਕੱਪੜੇ ਪਹਿਨੇ ਹੋਏ ਹਨ, ਇਕ ਨਿਹੰਗ ਸਿੰਘ ਨੀਲੇ ਰੰਗ ਦੇ ਬਸਤਰਾਂ ਵਿਚ ਸਿਰ ਤੇ ਦੁਮਾਲਾ ਸਜਾਈ ਬੈਠਾ ਹੈ, ਪਿਛੇ ਕਾਂਗੜਾ ਸ਼ੈਲੀ ਵਾਲੇ ਚਿੱਤਰਾਂ ਵਾਂਗ ਮਹੱਲ ਨੁਮਾ ਬਿਲਡਿੰਗ ਨਜ਼ਰ ਆ ਰਹੀ ਹੈ। ਇਹ ਤਸਵੀਰ ਵੀ ਸਾਂਭਣਯੋਗ ਸੁਗਾਤ ਹੈ।

**ਬ੍ਰਿਜ ਲਾਲ ਚਿੱਤਰਕਾਰ :**

ਬ੍ਰਿਜ ਲਾਲ ਚਿਤਰਕਾਰ ਕਿਥੋਂ ਦਾ ਰਹਿਣ ਵਾਲਾ ਸੀ? ਇਸ ਬਾਰੇ ਕਿਤੇ ਵੀ ਵੇਰਵਾ ਨਹੀ ਮਿਲਦਾ ਪ੍ਰੰਤੂ ਉਸਨੇ ਅਨੇਕ ਚਿੱਤਰ ਚਿੱਤਰੇ ਸਨ ਜਿਹਨਾਂ ਵਿਚੋਂ ਕੁਝ ਨਾਮਧਾਰੀ ਪੰਥ ਨਾਲ ਵੀ ਸੰਬੰਧਿਤ ਸਨ ਜੋ ਅਜ ਸਮੇਂ ਦੀ ਬੁੱਕਲ ਵਿਚ ਗੁੰਮ ਹੋ ਚੁਕੇ ਹਨ। ਸਿਰਫ਼ ਉਹਨਾਂ ਦੇ ਦੋ ਚਿਤਰ ਨਾਮਧਾਰੀ ਸਾਹਿਤ ਵਿਚ ਸੰਭਾਲੇ ਪਏ ਹਨ। ਪਹਿਲਾ ਚਿਤਰ ਸਤਿਜੁਗ ਅਖਬਾਰ ਦੇ ਬਸੰਤ ਅੰਕ ੧੯੩੦ ਈਸਵੀ (੨੨ ਮਾਘ ੧੯੮੬ ਬਿਕਰਮੀ) ਦਾ ਟਾਈਟਲ ਹੈ ਜਿਸ ਵਿਚ ਕੁਦਰਤ ਚਿਤਰਣ ਬੜੇ ਕਲਾਤਮਕ ਢੰਗ ਨਾਲ ਪੇਸ਼ ਕੀਤਾ ਹੈ। ਅੰਮ੍ਰਿਤ ਵੇਲਾ ਹੋ ਗਿਆ, ਮੋਰ ਪੈਲਾਂ ਪਾ ਰਹੇ ਹਨ, ਚਾਰ ਨਾਮਧਾਰੀ ਸਿੰਘ ਨਾਮ ਸਿਮਰਨ ਕਰ ਰਹੇ ਹਨ, ਸੂਰਜ ਦੀ ਟਿੱਕੀ ਦੂਰ ਪਹਾੜਾਂ ਵਿਚੋਂ ਸਿਰ ਉਚਾ ਕਰਦੀ ਦਿਸ ਰਹੀ ਹੈ। ਸੰਤਾਂ ਦੇ ਨੇੜੇ ਹੀ ਝੀਲ ਵਿਚ ਗਾਵਾਂ, ਸ਼ੇਰ, ਹਿਰਨ, ਖਰਗੋਸ਼, ਰਿਛ, ਸ਼ੇਰ ਅਤੇ ਹੋਰ ਜੰਗਲੀ ਜਾਨਵਰ ਇੱਕਠੇ ਠੰਡਾ ਪਾਣੀ ਪੀ ਰਹੇ ਹਨ। ਇਸ ਵਿਚ ਕਾਂਗੜਾ ਤੇ ਗੁਲੇਰ ਸ਼ੈਲੀ ਦਾ ਅਭਾਵ ਹੈ। ਇਹ ਚਿੱਤਰ ਲਾਹੌਰ ਸਕੂਲ ਆਫ ਆਰਟ ਨਾਲ ਸੰਬੰਧਤ ਹੈ, ਜਿਸ ਵਿਚੋਂ ਗੁਰਮਤਿ ਦਾ ਝਲਕਾਰਾ ਸਾਫ਼ ਦਿਖਾਈ ਦਿੰਦਾ ਹੈ। ਇਹ ਤਸਵੀਰ ਐਕਸ ਸਟੂਡੀਓ ਲਾਹੌਰ ਵਿਚ ਤਿਆਰ ਹੋਈ ਅਤੇ ਹਾਫ ਟੋਨ ਪਰੈਸ ਲਾਹੌਰ ਵਿਚ ਪ੍ਰਕਾਸ਼ਤ ਹੋਈ ਸੀ।

ਇਸ ਚਿਤਰਕਾਰ ਦੀ ਦੂਜੀ ਤਸਵੀਰ ਬਾਰਾਂ ਪਾਤਸ਼ਾਹੀਆਂ ਦੀ ਹੈ। ਇਹ ਚਿੱਤਰ ਨਿਰੋਲ ਗੁਰਮਤਿ ਆਰਟ ਜੋ ਲਗਪਗ ਲਾਹੌਰ ਸਕੂਲ ਆਫ ਆਰਟ ਦੇ ਨੇੜੇ ਹੈ, ਬੜੀ ਪ੍ਰਬੀਨਤਾ ਨਾਲ ਚਿਤਰਿਆ ਹੈ। ਸਤਿਗੁਰੂ ਰਾਮ ਸਿੰਘ ਜੀ ਕੋਕਾ ਕੋਲਾ ਰੰਗ ਦੇ ਆਸਣ ਜੋ ਨੀਲੇ, ਲਾਲ ਰੰਗ ਦੇ ਬਾਰਡਰ ਵਾਲਾ ਹੈ, ਉਪਰ ਚੌਕੜਾ ਲਗਾ ਕੇ ਬੈਠੇ ਦਿਖਾਏ ਹਨ, ਸਰੀਰ ਭਾਰਾ, ਦਾੜ੍ਹਾ ਭਰਵਾਂ ਅਤੇ ਚਿਹਰਾ ਸੁੰਦਰ ਤੇ ਭਾਰਾ ਚਿਤਰਿਆ ਹੈ। ਆਪ ਜੀ ਕੋਲ ਗੜਵਾ ਅਤੇ ਖੜਾਵਾਂ ਵੀ ਚਿੱਤਰੇ ਹਨ। ਚਿਤਰਕਾਰ ਨੇ ਕੁਦਰਤ- ਚਿਤਰਣ ਬਾਖੂਬੀ ਕੀਤਾ ਹੈ। ਸੀਸ ਉਪਰ ਗਿਆਰਾਂ ਪਾਤਸ਼ਾਹੀਆਂ ਦੇ ਚਿੱਤਰ ਬਣਾਏ ਹਨ, ਜਿਹਨਾਂ ਵਿਚੋਂ ਗੁਰੂ ਨਾਨਕ ਦੇਵ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਸੀਸ ਉਪਰ ਫੁਲ ਬਰਸਾ ਰਹੇ ਹਨ। ਸਤਿਗੁਰੂ ਬਾਲਕ ਸਿੰਘ ਜੀ ਦੇ ਚਿੱਟੇ ਬਸਤਰ ਦਿਖਾਏ ਹਨ। ਗੁਰੂ ਹਰਿ ਕ੍ਰਿਸ਼ਨ ਜੀ ਨੇ ਹਰੇ ਰੰਗ ਦੇ ਬਸਤਰ ਅਤੇ ਬਸੰਤੀ ਦਸਤਾਰ ਸਜਾਈ ਹੈ, ਗੁਰੂ ਰਾਮ ਦਾਸ ਜੀ ਦੇ ਬਸਤਰ ਗੇਰੂਏ ਰੰਗ ਦੇ ਹਨ, ਗੁਰੂ ਅਰਜਨ ਦੇਵ ਜੀ ਦੇ ਫਿਕੇ ਗੇਰੂਏ ਰੰਗ ਦੇ ਬਸਤਰ ਅਤੇ ਬਸੰਤੀ ਦਸਤਾਰ ਸਜਾਈ ਹੋਈ ਹੈ। ਹੋਰ ਗੁਰੂ ਸਾਹਿਬਾਨ ਨੇ ਬਸੰਤੀ ਰੰਗ ਦੇ ਬਸਤਰ ਪਹਿਨੇ ਹੋਏ ਹਨ। ਇਹ ਤਸਵੀਰ ਸਾਂਭਣ ਯੋਗ ਕ੍ਰਿਤ ਹੈ, ਇਸਨੂੰ ਭਾਈ ਧਿਆਨ ਸਿੰਘ ਪੱਥਰਾਂ ਵਾਲਿਆਂ ਲਾਹੌਰ ਨੇ ਸਤਿਜੁਗ ਨੂੰ ਭੇਟ ਕੀਤਾ ਸੀ। ਇਹ ਤਸਵੀਰ ਕਲੱਕਤਾ ਆਰਟ ਪ੍ਰਿੰਟਿੰਗ ਵਰਕਸ ਲਾਹੌਰ ਵਿਚ ਪ੍ਰਿੰਟ ਹੋਈ ਸੀ।

**ਤਿਰਲੋਕ ਸਿੰਘ ਚਿੱਤਰਕਾਰ :**

ਮਾਲਵੇ ਦੇ ਇਲਾਕੇ ਨਾਲ ਸੰਬੰਧਤ ਤਿਰਲੋਕ ਸਿੰਘ ਚਿੱਤਰਕਾਰ ਦੀ ਚਿੱਤਰਕਾਰੀ ਦੇ ਖੇਤਰ ਵਿਚ ਵੱਖਰੀ ਹੀ ਥਾਂ ਹੈ। ਉਹਨਾਂ ਨੇ ਸਿਖ ਇਤਿਹਾਸ ਬਾਰੇ ਅਨੇਕ ਚਿੱਤਰ ਬਣਾਏ ਅਤੇ ਵੱਖ-ਵੱਖ ਸੰਸਥਾਵਾਂ ਤੋਂ ਮਾਣ ਸਨਮਾਨ ਹਾਸਲ ਕੀਤੇ। ਭਾਸ਼ਾ ਵਿਭਾਗ ਪੰਜਾਬ ਦੇ ਕੋਸ਼ ਅਤੇ ਹੋਰ ਪ੍ਰਕਾਸ਼ਨਾਂ ਲਈ ਵਿਭਾਗ ਦੀ ਲੋੜ ਅਨੁਸਾਰ ਚਿੱਤਰ ਤਿਆਰ ਕੀਤੇ, ਉਥੇ ਹੀ ਉਹਨਾਂ ਦਾ ਮੇਲ ਲਗਭਗ ੧੯੫੬ ਈਸਵੀ ਵਿਚ ਸੰਤ ਇੰਦਰ ਸਿੰਘ ਚੱਕਰਵਰਤੀ ਨਾਲ ਹੋਇਆ ਜਿਹਨਾਂ ਦੀ ਪ੍ਰੇਰਨਾ ਨਾਲ ਤਿਰਲੋਕ ਸਿੰਘ ਨੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਕਈ ਮੌਲਿਕ ਚਿੱਤਰ ਤਿਆਰ ਕੀਤੇ ਜਿਹਨਾਂ ਦੀ ਆਪਣੀ ਹੀ ਵੱਖਰੀ ਪਛਾਣ ਹੈ। ਉਹਨਾਂ ਦੇ ਬਣਾਏ ਚਿਤਰ ਸੰਤ ਇੰਦਰ ਸਿੰਘ ਚੱਕਰਵਰਤੀ ਰਚਿਤ ਮਹਾਂਕਾਵਿ ਮਾਲਵੇਂਦਰ ਵਿਚ ਛਪੇ ਸਨ। ਟਾਈਟਲ ਦੀ ਤਸਵੀਰ ਸਲਾਹੁਣ ਯੋਗ ਹੈ, ਸਤਿਗੁਰੂ ਰਾਮ ਸਿੰਘ ਜੀ ਦੀ ਵੱਖਰੀ ਨੁਹਾਰ ਤਸਵੀਰ ਵਿਚ ਸਿਰਜੀ ਹੈ। ਸੀਸ ਉਪਰ ਇਹ ਸ਼ਬਦ "ਤਿਸ ਮਾਂਹਿ ਰਾਮ ਸਿੰਘ ਮਮਸੁਾਰ।। ਦੇਸ ਮਾਲਵੇ ਮਾਂਹਿ ਅਵਤਾਰ।। ਸੌ ਸਾਖੀ ਪਾ: ੧੦ " ਗੋਲ ਚਕਰ ਦੀ ਸ਼ਕਲ ਵਿਚ ਲਿਖਿਆ ਹੈ। ਸਫਾ ੧੮੪ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਨਵੇਕਲੇ ਅੰਦਾਜ਼ ਵਿਚ ਚਿਤਰੀ ਤਸਵੀਰ ਪ੍ਰਿੰਟ ਕੀਤੀ ਗਈ ਹੈ। ਸਤਿਗੁਰੂ ਜੀ ਦਾ ਕਮੀਜ਼ ਹਰੇ ਰੰਗ ਦਾ ਹੈ ਅਤੇ ਪਜਾਮਾ ਚਿਟਾ ਹੈ ਤੇ ਸੀਸ ਉਪਰ ਚਿਟੀ ਸਿਧੀ ਦਸਤਾਰ ਤੇ ਦਸਤਾਰ ਨਾਲ ਖੰਡਾ ਸੋਭਾ ਪਾ ਰਿਹਾ ਹੈ। ਸਤਿਗੁਰਾਂ ਦੇ ਪਿਛੇ ਲਾਲ ਰੰਗ ਦਾ ਕਮੀਜ਼ ਪਹਿਨੀ ਇਕ ਹਜ਼ੂਰੀ ਸੇਵਕ ਚੌਰ ਕਰ ਰਿਹਾ ਹੈ। ਸਤਿਗੁਰਾਂ ਨੇ ਗੱਦੀ ਨਾਲ ਢੋਹ ਲਗਾਇਆ ਹੋਇਆ ਹੈ। ਅੱਗੇ ਪਟਿਆਲਾ ਸ਼ਾਹੀ ਲਿਬਾਸ ਪਹਿਨੀ ਦੋ ਜਾਗੀਰਦਾਰ ਬੈਠੇ ਗੱਲਾਂ ਕਰ ਰਹੇ ਹਨ।

ਸਫਾ ੨੦੪ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਅਨੰਦਪੁਰ ਸਾਹਿਬ ਜਾਣ ਦਾ ਪ੍ਰਸੰਗ ਬੜੀ ਬਾਖੂਬੀ ਚਿਤਰਿਆ ਹੈ, ਐਸੀ ਤਸਵੀਰ ਕਿਸੇ ਹੋਰ ਚਿੱਤਰਕਾਰ ਨੇ ਅਜੇ ਤਕ ਨਹੀਂ ਚਿਤਰੀ ਹੈ। ਸਤਿਗੁਰੂ ਜੀ ਤਖਤ ਨੁਮਾ ਕੁਰਸੀ ਤੇ ਬੈਠੇ ਹਨ, ਪਿਛੇ ਇਕ ਅੰਗਰੇਜ ਅਫਸਰ ਅਤੇ ਅੱਗੇ ਇਕ ਮੇਮ ਹੱਥ ਜੋੜੀ ਬੈਠੀ ਦਿਖਾਈ ਹੈ। ਪਿਛੇ ਇਕ ਤੰਬੂ ਦਿਖਾਇਆ ਗਿਆ ਹੈ, ਜਿਸ ਉਪਰ ਯੂਨੀਅਨ ਜੈਕ ਦਿਖਾਇਆ ਹੈ, ਇਸਦੇ ਨਾਲ ਚੀਨੀ ਘੋੜੀ ਤੇ ਕੁਝ ਨਾਮਧਾਰੀ ਸਿੰਘਾਂ ਨੂੰ ਚਿਤਰਿਆ ਹੈ। ਚਿਤਰਕਾਰ ਦਾ ਇਹ ਉਦਮ ਸਲਾਹੁਣਯੋਗ ਹੈ।

ਸਫਾ ੩੮੦ ਤੇ ਮਲੇਰਕੋਟਲੇ ਦੇ ਸਾਕੇ ਨੂੰ ਵੱਖਰੇ ਅੰਦਾਜ਼ ਵਿਚ ਚਿਤਰਿਆ ਹੈ। ਇਕੋ ਚਿਤਰ ਵਿਚ ਸਮੁਚੇ ਸਹੀਦਾਂ ਦੇ ਇਤਿਹਾਸ ਨੂੰ ਸਮੋਅ ਲਿਆ ਹੈ। ਤੋਪਾਂ ਚਲ ਰਹੀਆ ਹਨ, ਸਿੰਘ ਤੂੰਬਾ ਤੂੰਬਾ ਹੋ ਕੇ ਸ਼ਹੀਦ ਹੋ ਰਹੇ ਹਨ, ਉਪਰ ਗੁਰੂ ਤੇਗ ਬਹਾਦਰ ਜੀ ਨੂੰ ਜਲਾਦ ਸ਼ਹੀਦ ਕਰ ਰਿਹਾ ਹੈ, ਗੁਰੂ ਅਰਜਨ ਦੇਵ ਜੀ ਤੱਤੀ ਤਵੀ ਤੇ ਬੈਠੇ ਹਨ, ਵਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਦੁਸ਼ਮਣ ਨਾਲ ਲੋਹਾ ਲੈ ਰਹੇ ਹਨ। ਸ਼ਹੀਦ ਬਿਸ਼ਨ ਸਿੰਘ ਕਾਵਨ ਦੀ ਦਾੜ੍ਹੀ ਨੂੰ ਪਕੜ ਕੇ ਖਿਚ ਰਿਹਾ ਹੈ ਅਤੇ ਇਕ ਸਿਪਾਹੀ ਬਿਸ਼ਨ ਸਿੰਘ ਵਲ ਤਲਵਾਰ ਉਲਾਰ ਰਿਹਾ ਹੈ। ਸ਼ਹੀਦ ਵਰਿਆਮ ਸਿੰਘ ਨੇ ਢੀਮਾਂ ਇੱਕਠੀਆਂ ਕਰਕੇ ਉਪਰ ਆਪ ਖੜ੍ਹਾ ਹੋ ਕੇ ਤੋਪ ਦੇ

ਬਰਾਬਰ ਹੋ ਰਿਹਾ ਚਿਤਰਿਆ ਹੈ। ਇਹ ਸਭ ਚਿੱਤਰ ਨਾਮਧਾਰੀ ਇਤਿਹਾਸ ਵਿਚ ਵੱਖਰੀ ਪਛਾਣ ਰੱਖਦੇ ਹਨ ਅਤੇ ਸਲਾਹੁਣਯੋਗ ਹਨ।

**ਵਰਿਆਮ ਸਿੰਘ ਮੁਸੱਵਰ :**

ਰਾਮ ਵਿਯੋਗੀ ਸੰਤ ਵਰਿਆਮ ਸਿੰਘ ਮੁਸੱਵਰ ਨੇ ਸਾਰੀ ਉਮਰ ਨਾਮਧਾਰੀ ਇਤਿਹਾਸ ਅਤੇ ਸਿਖ ਇਤਿਹਾਸ ਦੇ ਚਿੱਤਰ ਬਣਾਏ। ਉਹਨਾਂ ਨੇ ਸਤਿਜੁਗ ਦੇ ਬਸੰਤ ਅੰਕਾਂ ਦੇ ਸਮੇਂ ਸਮੇਂ ਟਾਈਟਲ ਵੀ ਚਿਤਰੇ ਅਤੇ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਹਰੀ ਸਿੰਘ ਜੀ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਿੱਤਰ ਤਿਆਰ ਕੀਤੇ। ਉਹਨਾਂ ਦੀ ਹੋਂਦ ਨੇ ਪੰਥ ਅੰਦਰ ਨਾਮਧਾਰੀ ਸਕੂਲ ਆਫ ਆਰਟ ਦੀ ਸਥਾਪਨਾ ਕੀਤੀ ਪ੍ਰੰਤੂ ਉਹਨਾਂ ਦੇ ਅਨੇਕ ਚਿੱਤਰ ਅੱਜ ਗੁੰਮ ਹੋ ਚੁਕੇ ਹਨ, ਉਹਨਾਂ ਦੇ ਜਿਉਂਦੇ ਜੀਅ ਕਿਸੇ ਨੇ ਵੀ ਉਹਨਾਂ ਦੀਆਂ ਕਿਰਤਾਂ ਬਾਰੇ ਕੋਈ ਖੋਜ ਵਰਕ ਨਾ ਕੀਤਾ। ੨੦੦੦ ਈਸਵੀ ਵਿਚ ਮੈਂ ਮੁਸੱਵਰ ਜੀ ਬਾਰੇ ਵੱਡ ਆਕਾਰੀ ਪੁਸਤਕ 'ਰਾਮ ਵਿਯੋਗੀ ਸੰਤ ਵਰਿਆਮ ਸਿੰਘ ਮੁਸੱਵਰ ਰਚਨਾ ਤੇ ਚਿਤਰਾਵਲੀ' ਤਿਆਰ ਕਰਕੇ ਪ੍ਰਕਾਸ਼ਤ ਕਰਵਾਈ ਸੀ ਜਿਸ ਵਿਚ ਉਹਨਾਂ ਦੀਆਂ ੭੨ ਤਸਵੀਰਾਂ ਰੰਗੀਨ ਪ੍ਰਕਾਸ਼ਤ ਕਰਵਾਈਆਂ ਅਤੇ ਉਹਨਾਂ ਦੀਆਂ ਲਿਖਤਾਂ ਪ੍ਰਕਾਸ਼ਤ ਕਰਵਾਈਆਂ ਸਨ। ਉਹ ਕਾਂਗੜਾ ਸ਼ੈਲੀ ਅਤੇ ਜੀ.ਐਸ. ਸੋਹਣ ਸਿੰਘ ਦੀਆਂ ਕਲਾਕ੍ਰਿਤੀਆਂ ਤੋਂ ਪ੍ਰਭਾਵਤ ਸਨ। ਇਸ ਬਾਰੇ ਉਹਨਾਂ ਨੇ ੧੯੮੭ ਈਸਵੀ ਵਿਚ ਦੱਸਿਆ ਸੀ। ਉਹਨਾਂ ਬਾਰੇ ਮੈਂ ਪੁਸਤਕ ਵਿਚ ਭਰਪੂਰ ਚਰਚਾ ਕਰ ਚੁੱਕਾ ਹਾਂ। ਪਾਠਕ ਉਥੋਂ ਵੇਰਵੇ ਸਹਿਤ ਪੜ੍ਹ ਸਕਦੇ ਹਨ।

**ਸੋਭਾ ਸਿੰਘ ਚਿਤਰਕਾਰ :**

ਸ੍ਰੀ ਹਰਿਗੋਬਿੰਦਪੁਰ (ਜਿਲ੍ਹਾ ਗੁਰਦਾਸਪੁਰ) ਦੇ ਜੰਮਪਲ ਅਤੇ ਅੰਦਰੇਟੇ ਦੇ ਨਿਵਾਸੀ ਸੋਭਾ ਸਿੰਘ ਨੂੰ ਅਜ ਕੌਣ ਨਹੀ ਜਾਣਦਾ। ਉਹ ਜਗਤ ਪ੍ਰਸਿਧ ਚਿੱਤਰਕਾਰ ਸਨ। ਭਾਵੇਂ ਆਰਟ ਵਰਕ ਹੋਰ ਚਿੱਤਰਕਾਰਾਂ ਦਾ ਵੀ ਬਹੁਤ ਅੱਛਾ ਹੈ ਪ੍ਰੰਤੂ ਜੋ ਪ੍ਰਸਿਧੀ ਸੋਭਾ ਸਿੰਘ ਨੂੰ ਮਿਲੀ, ਉਹ ਹੋਰ ਕਿਸੇ ਦੇ ਹਿੱਸੇ ਨਹੀਂ ਆਈ। ਉਹਨਾਂ ਦੇ ਬਣਾਏ ਚਿੱਤਰ ਜਿਵੇਂ ਸੋਹਣੀ ਮਹੀਂਵਾਲ, ਮਿਰਜਾ ਸਾਹਿਬਾਂ, ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਨਾਨਕ ਦੇਵ ਜੀ ਦੇ ਅਨੇਕ ਚਿਤਰ ਖਾਸ ਮੱਹਤਤਾ ਰਖਦੇ ਹਨ। ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਚਿਤਰ ਵੀ ਬਣਾਇਆ ਸੀ ਜੋ ਅਜ ਕਲ੍ਹ ਸਿਖ ਅਜਾਇਬ ਘਰ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸੁਰੱਖਿਅਤ ਰੱਖਿਆ ਗਿਆ ਹੈ। ਸਤਿਗੁਰੂ ਜੀ ਚੀਨੀ ਘੋੜੀ ਤੇ ਸਵਾਰ ਹਨ ਪ੍ਰੰਤੂ ਇਹ ਚਿਤਰ ਨਾਮਧਾਰੀ ਪੰਥ ਨੂੰ ਪ੍ਰਵਾਨ ਨਹੀਂ ਹੈ ਕਿਉਂਕਿ ਘੋੜੀ ਦੀ ਸ਼ਕਲ ਵਿਦੇਸ਼ੀ ਘੋੜਿਆਂ ਜਿਹੀ ਬਣਾਈ ਹੈ।

**ਮਹਿੰਦਰ ਸਿੰਘ ਆਰਟਿਸਟ :**

ਸੰਤ ਮਹਿੰਦਰ ਸਿੰਘ ਆਰਟਿਸਟ ਦਿੱਲੀ ਵਾਲਿਆਂ ਨੇ ਅੱਜ ਨਾਮਧਾਰੀ ਪੰਥ ਵਿਚ ਸੰਤ ਵਰਿਆਮ ਸਿੰਘ ਮੁਸੱਵਰ ਵਾਲੀ ਥਾਂ ਸੰਭਾਲ ਲਈ ਹੈ। ਸਵਰਗਵਾਸੀ ਪ੍ਰੀਤਮ ਸਿੰਘ ਕਵੀ ਦੀਆਂ ਬੀਤੇ ਦੀਆਂ ਪੈੜਾਂ ਅਨੁਸਾਰ ਵਰਿਆਮ ਸਿੰਘ ਮੁਸੱਵਰ ਨੇ ਇਕ ਹੋਰ ਰੂਪ ਧਾਰ ਲਿਆ ਹੈ, ਮਹਿੰਦਰ ਸਿੰਘ ਦੇ ਰੂਪ ਵਿਚ। ਇਹ ਗੱਲ ਕਿਸੇ ਹੱਦ ਤੱਕ ਠੀਕ ਹੈ। ਮਹਿੰਦਰ ਸਿੰਘ ਨੇ ਸਤਿਗੁਰੂ ਜੀ ਦੀ ਕਿਰਪਾ ਸਦਕਾ ਅਨੇਕ ਚਿੱਤਰ ਬਣਾਏ ਹਨ। ਕੁਝ ਚਿੱਤਰ ਉਹਨਾਂ ਨੇ ਸੰਤ ਵਰਿਆਮ ਸਿੰਘ ਮੁਸੱਵਰ ਦੇ ਨਕਲ ਕੀਤੇ ਹਨ, ਵਡੇਰੇ ਆਕਾਰ ਵਾਲੇ ਤਿਆਰ ਕੀਤੇ ਹਨ, ਕੁਝ ਇਕ ਸ੍ਰੀ ਭੈਣੀ ਸਾਹਿਬ ਕੋਠੀ ਦੀ ਕੰਧ ਨਾਲ ਸ਼ੀਸ਼ੇ ਦੇ ਫਰੇਮਾਂ ਵਿਚ ਜੜਤ ਆਉਂਦੇ ਜਾਂਦੇ ਸ਼ਰਧਾਲੂਆਂ ਦਾ ਮਨ ਮੋਹ ਲੈਂਦੇ ਹਨ। ਅਨੇਕ ਉਹਨਾਂ ਨੇ ਮੌਲਿਕ ਚਿਤਰ ਵੀ ਬਣਾਏ ਹਨ। ਉਦਾਹਰਣ ਵਜੋ ਹਰੀਮੰਦਰ ਵਿਚ ਸਤਿਗੁਰੂ ਹਰੀ ਸਿੰਘ ਜੀ ਦਾ ਚਿੱਤਰ, ਨਾਮਧਾਰੀ ਗੁਰਦੁਆਰਾ ਦਿੱਲੀ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਚਿੱਤਰ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਿੱਤਰ, ਮਾਤਾ ਜੀਵਨ ਕੌਰ ਜੀ ਦਾ ਚਿਤਰ ਆਦਿਕ ਮੌਲਿਕ ਚਿਤਰ ਹਨ। ਭਾਵੇਂ ਉਹਨਾਂ ਨੂੰ ਸੰਤ ਵਰਿਆਮ ਸਿੰਘ ਮੁਸੱਵਰ ਦਾ ਸ਼ਿਸ਼ ਸਮਝਿਆ ਜਾਂਦਾ ਹੈ ਪ੍ਰੰਤੂ ਉਹਨਾਂ ਦੇ ਚਿੱਤਰਾਂ ਵਿਚ ਮੁਸੱਵਰ ਵਰਿਆਮ ਸਿੰਘ ਵਾਲੀ ਬੁਰਸ਼ ਛੋਹ ਨਹੀ ਹੈ। ਸੰਤ ਮਹਿੰਦਰ ਸਿੰਘ ਜੀ ਤੇ ਕਾਂਗੜਾ ਸ਼ੈਲੀ ਦਾ ਕੋਈ ਪ੍ਰਭਾਵ ਨਹੀ ਹੈ। ਉਹ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਕੀਤਾ ਦਾਹੜਾ ਲੰਮਾ ਤਾਂ ਅਵੱਸ਼ ਚਿਤਰਦੇ ਹਨ, ਪ੍ਰੰਤੂ ਮੁਸੱਵਰ ਜੀ ਵਾਂਗ ਤਿੱਖਾ ਨਹੀ ਚਿੱਤਰਦੇ। ਉਹ ਨੈਣ ਨਕਸ ਤਿਖੇ ਨਹੀ ਬਣਾਉਂਦੇ। ਉਹ ਚਿੱਤਰਕਲਾ ਦੇ ਮਾਹਰ ਹਨ, ਸਤਿਗੁਰੂ ਜੀ ਕਿਰਪਾ ਕਰਨ, ਮਹਿੰਦਰ ਸਿੰਘ ਨੂੰ ਹੋਰ ਬਲ ਬੁਧੀ ਦੇਹ ਅਰੋਗਤਾ ਅਤੇ ਲੰਬੀ ਆਯੂ ਬਖਸ਼ਣ, ਸਾਨੂੰ ਉਹਨਾਂ ਦੇ ਬੁਰਸ ਤੋਂ ਢੇਰ ਸਾਰੀਆਂ ਆਸ਼ਾ ਹਨ, ਉਹ ਹੋਰ ਵੀ ਕੀਮਤੀ ਚਿੱਤਰ ਤਿਆਰ ਕਰਨਗੇ।

**ਹੋਰ ਚਿਤਰਕਾਰ :**

ਹੋਰ ਵੀ ਅਨੇਕ ਚਿਤਰਕਾਰ ਹਨ ਜਿਹਨਾਂ ਨੇ ਸਮੇਂ-ਸਮੇਂ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਮਹਾਂ ਪੁਰਸ਼ਾਂ ਬਾਰੇ ਚਿੱਤਰ ਤਿਆਰ ਕੀਤੇ ਹਨ। ਸਵਰਗਵਾਸੀ ਸੰਤ ਖੜਕ ਸਿੰਘ ਭਮਰਾ ਇੰਗਲੈਂਡ ਵਾਲੇ ਇੰਗਲੈਂਡ ਤੋਂ ਇਕ ਬਲੈਕ ਐਂਡ ਵਾਈਟ ਚਿੱਤਰ ਇਕ ਵਾਰ ਸ੍ਰੀ ਭੈਣੀ ਸਾਹਿਬ ਲਿਆਏ ਸਨ ਜੋ ਮੈਨੂੰ ਉਹਨਾਂ ਨੇ ਦਿਖਾਇਆ ਸੀ। ਉਹ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਕਿਸੇ ਚਿਤਰਕਾਰ ਦਾ ਬਣਾਇਆ ਹੋਇਆ ਸੀ। ਵਰਤਮਾਨ ਸਮੇਂ ਨਾਭੇ ਵਾਲੇ ਗੁਰਪ੍ਰੀਤ ਸਿੰਘ ਦੇਵਗਣ ਦਾ ਨਾਮ ਵੀ ਚਿਤਰਕਾਰਾਂ ਵਿਚ ਸ਼ੁਮਾਰ ਹੁੰਦਾ ਹੈ ਜੋ ਚਿਤਰਕਾਰੀ ਤੋਂ ਬਿਨਾਂ ਮੇਲਿਆਂ ਦੇ ਬੈਨਰ ਵੀ ਤਿਆਰ ਕਰਦਾ ਹੈ। ਇਸ ਤੋਂ ਬਿਨਾਂ ਸੰਤ ਸੁਰਿੰਦਰ ਸਿੰਘ ਨਾਮਧਾਰੀ ਲੁਧਿਆਣਾ ਵਾਲਿਆਂ ਦੀ ਨਿਗਰਾਨੀ ਹੇਠ ਮਲੇਰਕੋਟਲਾ ਦੇ ਸ਼ਹੀਦੀ ਸਮਾਰਕ ਲਈ ਅਨੇਕ ਮੌਲਿਕ ਚਿਤਰ ਇਕ ਚਿਤਰਕਾਰ ਤੋਂ ਤਿਆਰ ਕਰਵਾਏ ਹਨ, ਜਿਹਨਾਂ ਬਾਰੇ ਲਿਖਣ ਲਈ ਇਕ ਵੱਖਰੇ ਲੇਖ ਦੀ ਲੋੜ ਹੈ। ਕੁਝ ਸਾਲ ਪਹਿਲਾਂ ਸੰਤ ਤਰਸੇਮ ਸਿੰਘ (ਸਾਬਕਾ ਸਕੱਤਰ ਸਤਿਗੁਰੂ ਜਗਜੀਤ ਸਿੰਘ ਜੀ) ਨੇ ਲੁਧਿਆਣੇ ਦੇ ਇਕ ਆਰਟਿਸਟ ਤੋਂ ਸੰਤ ਤਰਨ ਸਿੰਘ ਵਹਿਮੀ ਦਾ ਚਿਤਰ ਤਿਆਰ ਕਰਵਾਇਆ ਸੀ ਜੋ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਬੈਠੇ ਕੋਈ ਸੇਧ ਪ੍ਰਾਪਤ ਕਰ ਰਹੇ ਹਨ। ਚਿਤਰਕਾਰੀ ਪੱਖਾਂ ਨੂੰ ਉਜਾਗਰ ਕਰਨ ਲਈ ਹਰ ਸਾਲ ਨਾਮਧਾਰੀ ਵਿਦਿਅਕ ਜਥੇ ਦੇ ਸਮਾਗਮਾਂ ਵਿਚ ਚਿੱਤਰਕਾਰੀ ਮੁਕਾਬਲੇ ਕਰਾਏ ਜਾਂਦੇ ਹਨ। ਲੋੜ ਹੈ ਕਿ ਨਾਮਧਾਰੀ ਸਕੂਲ ਆਫ ਆਰਟ ਬਾਰੇ ਕੋਈ ਦਸਤਾਵੇਜੀ ਪੁਸਤਕ ਤਿਆਰ ਕੀਤੀ ਜਾਵੇ ਤਾਂ ਕਿ ਉਸ ਦਸਤਾਵੇਜੀ ਸਚਿੱਤਰ ਪੁਸਤਰ ਵਿਚ ਨਾਮਧਾਰੀ ਚਿੱਤਰਕਾਰੀ ਦੀ ਸੰਭਾਲ ਹੋ ਜਾਵੇ। ■

# ਕਲਿਕੀ ਅਵਤਾਰ, ਸਤਿਗੁਰੂ ਰਾਮ ਸਿੰਘ ਜੀ ਅਤੇ ਯੁੱਗ

✍ ਹਰਜਿੰਦਰ ਸਿੰਘ ਕੰਵਲ, ਕਵੈਂਟਰੀ

***ਗੁਰੂ ਨਾਨਕ ਦੇਵ ਜੀ ਤੋਂ ਜਗਤ ਗੁਰੂ ਦੀ ਪਦਵੀ ਗੁਰੂ ਅੰਗਦ ਦੇਵ ਜੀ ਨੂੰ ਪ੍ਰਾਪਤ ਹੋਈ। ਇਹ ਸਿਰਫ਼ ਇਕ ਰਸਮੀ ਕਾਰਵਾਈ ਨਹੀ ਸੀ ਬਲਕਿ ਆਤਮਕ ਰੂਪ ਵਿੱਚ ਗੁਰੂ ਨਾਨਕ ਦੇਵ ਜੀ ਦੀ ਬਖਸ਼ਸ਼ ਨਾਲ ਉਨ੍ਹਾਂ ਵਿਚ ਜਗਤ ਗੁਰੂ ਦੀ ਸਮਰੱਥਾ ਪੈਦਾ ਹੋਈ।***

ਕਹਿੰਦੇ ਹਨ ਕਿ ਕਲਯੁਗ ਘੋਰ ਪਾਪਾਂ ਦਾ ਗੜ੍ਹ ਹੈ, ਜਿਸ ਬਾਬਤ ਗੁਰੂ ਦਸਮੇਸ਼ ਜੀ ਕਲਕੀ ਸ੍ਵੈਯਾਂ ਵਿਚ ਇੰਝ ਦਸਦੇ ਹਨ :

*ਕਲਜੁਗ ਚੜ੍ਹੇ ਅਜੀਤ ਜਗਤ ਕਵਨ ਬਿਧ ਬਾਚ ਹੈ।।*
*ਰੰਗਹੁ ਏਕਹਿ ਰੰਗ ਤਬ ਛੂਟਿਹੋ ਕਲ ਕਾਲ ਤੇ।।*

ਅਰਥਾਤ- ਅਜਿਤ ਕਲਜੁਗ ਚੜ੍ਹਿਆ ਹੈ, ਜਗਤ ਇਸ ਤੋਂ ਕਿਸ ਤਰ੍ਹਾਂ ਬਚੇਗਾ ?

ਇਕ (ਨਾਮ) ਦੇ ਰੰਗ ਵਿਚ ਰੰਗੇ ਜਾਓ, ਤਦ ਕਲਜੁਗ ਦੀ ਕਲਪਨਾ ਤੋਂ ਛੁਟੋਗੇ।

ਇਸੇ ਕਲਯੁਗ ਵਿਚ ਲੋਗ ਅਧਰਮੀ ਹੋ ਕੇ ਬੁਰੇ ਕੰਮ ਕਰਨ ਤੇ ਤੁਲੇ ਹੋਏ ਹਨ, ਕੋਈ ਪੂਜਾ ਨਹੀਂ ਕਰਦਾ ਹੈ, ਸਭਨਾਂ ਵਿਚ ਦੂਜਾ ਭਾਉ ਵਸ ਰਿਹਾ ਹੈ :

*ਸਕਲ ਕੁ ਕਰਮੀ। ਜਗੁ ਭਇਓ ਅਧਰਮੀ।*
*ਕਹੂੰ ਨ ਪੂਜਾ। ਬਸ ਰਹੋ ਦੂਜਾ । ੧੨੬।*

ਗੁਰੂ ਜੀ ਦਸਦੇ ਹਨ ਕਿ ਕਲਜੁਗ ਵਿਚ ਬਹੁਤ ਹੀ ਗੰਭੀਰ ਸਥਿਤੀ ਹੋ ਜਾਵੇਗੀ ਅਤੇ ਬਹੁਤ ਵਡੇ ਵਡੇ ਪਾਪ ਕਰਨ ਵਾਲੇ, ਮਹਾਂ ਮੂਰਖ ਧਰਮ ਨੂੰ ਹਾਨੀ ਪਹੁੰਚਾਉਣਗੇ, ਨਵੇਂ-ਨਵੇਂ ਪੰਥ ਤੁਰ ਪੈਣਗੇ ਅਤੇ ਸਾਰੇ ਪਾਸੇ ਅਧਰਮ ਹੀ ਅਧਰਮ ਫੈਲ ਜਾਏਗਾ। ਧਰਮ ਖੰਭ ਲਗਾਕੇ ਉਡ ਜਾਏਗਾ ਅਤੇ ਪਾਪ ਆਪਣੀ ਕ੍ਰਿਆ ਖਿਲਾਰ ਜਾਏਗਾ।

ਅੰਤ ਇਹ ਧਰਤੀ ਪਾਪਾਂ ਤੋਂ ਤੰਗ ਹੋ ਕੇ ਅਕਾਲ ਪੁਰਖ ਅੱਗੇ ਵਿਆਕੁਲ ਹਿਰਦੇ ਨਾਲ ਵੇਦਨਾ ਕਰੇਗੀ। ਧਰਤੀ ਦੀ ਪੁਕਾਰ ਸੁਣ ਕੇ ਪ੍ਰਭੂ ਦਿਲਾਸਾ ਦੇਣਗੇ ਅਤੇ ਕਹਿਣਗੇ :

**ਕੁੰਡਲੀਆ ਛੰਦ-**

*ਦੀਨਨ ਕੀ ਰੱਛਾ ਨਿਮਿਤ ਕਰ ਹੈ ਆਪ ਉਪਾਇ।।*
*ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ।।*
*ਆਪ ਪ੍ਰਗਟ ਹੈ ਆਇ ਦੀਨ ਰੱਛਾ ਕੇ ਕਾਰਨ।।*
*ਅਵਤਾਰੀ ਸਵਤਾਰ ਧਰਾ ਕੇ ਭਾਰ ਉਤਾਰਣ।।੧੩੯*

ਭਾਵ-ਦੀਨਾਂ ਦੀ ਰੱਛਾ ਕਰਨ ਵਾਸਤੇ ਆਪ ਅਕਾਲ ਪੁਰਖੁ ਪ੍ਰਗਟ ਹੋਣਗੇ।

ਕਲਜੁਗ ਦੇ ਅੰਤ ਸਮੇਂ ਵਿਚ ਤੇ ਸਤਿਜੁਗ ਦੇ ਲਗਦਿਆਂ ਹੀ ਦੀਨ ਲੋਕਾਂ ਦੀ ਰੱਛਾ ਕਰਨ ਲਈ ਅਨਾਦਿ ਪੁਰਖੁ ਰੂਪ ਧਾਰਨਗੇ। ਦੀਨ ਦੁਖੀਆਂ ਦੀ ਰੱਖਿਆ ਵਾਸਤੇ :

'ਕਲੀ ਜੀਂ' (ਕਲਿਕੀ) ਹੱਥ ਵਿਚ ਕਲਵਤ੍ਰ (ਖੰਡਾ) ਲੈ ਕੇ ਸ਼ਤਰੂਆਂ ਦਾ ਨਾਸ ਕਰਨਗੇ, ਯਥਾ-

*ਕਲਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ।।*
*ਦੀਨਨ ਕੀ ਰੱਛਾ ਲੀਏ ਧਰਿ ਹੈ ਰੂਪ ਅਨਾਦਿ।।*
*ਦੀਨਨ ਕੀ ਰੱਛਾਰਥ ਕਲਹਿ ਕਵਤਕ ਕਰ ਭਾਰੀ।।*
*ਸੱਤ੍ਰਨ ਕੇ ਨਾਸਾਰਥ ਨਿਮਿਤ ਅਵਤਾਰ ਅਵਤਾਰੀ।।*

ਇਸ ਤਰ੍ਹਾਂ ਕਲਿਕੀ ਅਵਤਾਰ ਦਾ ਪ੍ਰਕਾਸ਼ ਹੋਵੇਗਾ :-

**ਸੈਵਯਾ।।**

*ਪਾਪ ਸੰਬੂਹ ਬਿਨਾਸਨ ਕਉ*
*ਕਲਿਕੀ ਅਵਤਾਰ ਕਹਾਵਹ ਗੇ।।*
*ਤੁਰਕੱਛਿ ਤੁਰੰਗ ਸਪੱਛ ਬਡੋ*
*ਕਰ ਕਾਢ ਕ੍ਰਿਪਾਣ ਕਪਾਵਹ ਗੇ।।*
*ਨਿਕਸੇ ਜਿਮ ਕੇਹਰ ਪਰਬਤ ਤੇ*
*ਤਸ ਸੋਭ ਦਿਵਾਲਯ ਪਾਵਹ ਗੇ।।*
*ਭਲ ਭਾਗ ਭਯਾ ਇਹ ਸੰਭਲ ਕੇ*
*ਹਰਿ ਜੂ ਹਰਿ ਮੰਦਰ ਆਵਹ ਗੇ।।੧੪੧।।*

**ਅਰਥਾਤ-**

ਧਰਤੀ ਦੇ ਸਾਰੇ ਪਾਪ ਨਾਸ ਕਰਨ ਨੂੰ ਪ੍ਰਭੂ ਅਵਤਾਰ ਧਾਰਕੇ ਆਉਣਗੇ। ਉਹ ਆਪਣਾ ਨਾਮ 'ਕਲਿਕੀ ਅਵਤਾਰ' ਕਹਾਉਣਗੇ। ਤੁਰਕਿਸਤਾਨ ਦਾ ਘੋੜਾ ਖੰਭਾਂ ਵਾਲਾ (ਹੋਵੇਗਾ, ਜਿਸ ਤੇ ਸਵਾਰ ਹੋ ਕੇ ਅਤੇ) ਵਡਾ ਸਾਰਾ ਖੜਗ (ਮਿਆਨ 'ਚੋਂ) ਕਢਕੇ ਹੱਥ ਵਿਚ ਚਮਕਾਉਣਗੇ। ਜਿਵੇਂ ਪਹਾੜ ਵਿਚੋਂ ਕੇਸਰੀ ਸ਼ੇਰ ਬਾਹਰ ਨਿਕਲੇ, ਉਸੇ ਤਰ੍ਹਾਂ ਦੀ ਸੋਭਾ ਦਿਵਾਲਿਆ

(ਸ਼ਿਵ ਮੰਦਰ) (ਵਿਚੋਂ ਬਾਹਰ ਨਿਕਲਦੇ ਹੋਏ) ਪਾਉਣਗੇ। ਇਸੇ 'ਸੰਭਲ' (ਨਗਰ) ਦੇ ਭਾਗ ਚੰਗੇ ਹੋਏ ਹਨ, (ਜਿਸ ਵਿਚ) ਹਰੀ ਜੀ 'ਹਰਿਮੰਦਰ' (ਮਨੁੱਖ ਸਰੀਰ) ਵਿਚ ਆਉਣਗੇ।

**ਵਿਚਾਰ–**

ਸੰਭਲ ਸ਼ਹਿਰ ਬਾਰੇ ਵਿਦਵਾਨਾਂ ਦੀ ਰਾਇ ਭਿੰਨ ਹੈ। ਮਹਾਨ ਕੋਸ਼ ਵਿਚ ਜ਼ਿਲਾ ਮੁਰਾਦਾਬਾਦ ਵਿਚ ਸੰਭਲ ਸ਼ਹਿਰ ਲਿਖਿਆ ਹੈ ਪਰ ਸ੍ਰੀ ਮਾਨ ਪੰਡਤ ਰਾਜ ਨਰੈਣ ਜੀ ਪਰਮ ਹੰਸ ਨੇ ਆਪਣੀ ਰਚਿਤ ਪੁਸਤਕ 'ਚਿਤਾਵਨੀ' ਦੇ ਸਫਾ ੩੮ ਉਪਰ ਸੰਭਲ ਬਾਰੇ ਵਿਚਾਰ ਇਉਂ ਲਿਖੇ ਹਨ :

"ਮੈਂ ਬੜੀ ਭਾਰੀ ਖੋਜ ਉਪ੍ਰੰਤ ਪਤਾ ਕਢਿਆ ਹੈ ਕਿ ਪ੍ਰਸਿਧ ਰੇਤਥਲਾ ਚੀਨ ਦੇ ਉਤਰ ਵਿਚ ਹੈ। ਉਸਦੇ ਥਲੇ ਝੀਲ ਲਿਆਊਟਾਂਗ ਹੈ, ਪੂਰਬ ਵਿਚ ਕੋਰੀਆ ਹੈ ਪੂਰਬ ਤੇ ਉੱਤਰ ਵਿਚ ਮਨਚੂਰੀਆ ਹੈ। ਸੰਭਲ ਓਥੇ ਹੈ ਜਿਥੇ ਕਿ ਭਗਤ ਵਸਲ ਕਲਿਕੀ ਅਵਤਾਰ ਦਾ ਜਨਮ ਹੋਇਆ ਹੈ।

ਓਥੇ ਪਹਿਲਾਂ ਚਾਰੇ ਪਾਸੇ ਸਮੁੰਦਰ ਤੇ ਪਹਾੜ ਸੀ। ਅੱਜ ਕਲ੍ਹ ਰੇਤ ਹੈ। ਬਾਹਰ ਦਾ ਕੋਈ ਮਨੁੱਖ ਓਥੇ ਨਹੀਂ ਜਾ ਸਕਦਾ। ਉਸਦੇ ਦੱਖਣ ਵਲ ਚੀਨ ਦੇਸ਼ ਹੈ।

ਇਸ ਸੰਭਲ ਨੂੰ ਵੈਵਸਵਤ ਮਨੁ ਨੇ ਵਰਤਮਾਨ ਸਤਵੇਂ ਮਨਵੰਤਰ ਦੇ ਪਹਿਲੇ ਸਤਿਜੁਗ ਵਿਚ ਵਸਾਇਆ ਸੀ। ਪਹਿਲੇ ਪਹਿਲੇ ਗੋਬੀ ਸਮੁੰਦਰ ਦੇ ਕੰਢੇ ਵਸੋਂ ਹੋਈ ਸੀ। ਕੰਢੇ ਦੇ ਦੂਸਰੇ ਪਾਸੇ ਵਧੇਰੇ ਆਬਾਦੀ ਹੋ ਗਈ ਸੀ। ਉਸ ਤੋਂ ਉਪ੍ਰੰਤ ਗੋਬੀ ਵਿਚ ਸੰਭਲ ਸ਼ਹਿਰ ਵਸਾਇਆ ਗਿਆ ਸੀ। ਓਥੇ ਕਈ ਪਹਾੜ ਵੀਹ ਵੀਹ ਮੀਲ ਤਕ ਫੈਲੇ ਹੋਏ ਸਨ ਤੇ ਥੱਲੇ ਦੀਆਂ ਪਹਾੜੀਆਂ ਦੇ ਵਿਚ ਵੱਡੀਆਂ ੨ ਘਾਟੀਆਂ ਸਮੁੰਦਰ ਤਕ ਖਿਲਰੀਆਂ ਹੋਈਆਂ ਸਨ। ਇਹ ਸਾਰਾ ਥਾਂ ਹੀ ਸੰਭਲ ਕਹਾਉਂਦਾ ਸੀ। ਡਾਕਟਰ ਐਨੀ ਬਸੰਤ ਨੇ ਇਸ ਵਿਸ਼ੇ ਤੇ ਵਿਸਤਾਰ ਪੂਰਬਕ ਲਿਖਿਆ ਹੈ। ਬ੍ਰਹਮਾ ਦੇ ਪੁਤ੍ਰ ਸਨਕ, ਸਨੰਦਨ, ਸੰਤਕੁਮਾਰ ਤੇ ਸਨਾਤਨ ਇਥੇ ਹੀ ਸੰਭਲ ਵਿਚ ਰਹਿੰਦੇ ਹਨ। ਵਰਤਮਾਨ ਵੈਵਸਵਤ ਮਤ, ਦੇਵਾਪਿ ਮਰੂ, ਤੇ ਮਹਾਂਰਿਸ਼ੀ ਭ੍ਰਿਗੂ ਤੇ ਹੋਰ ਕਈ ਰਿਸ਼ੀ ਭੀ ਓਥੇ ਰਹਿੰਦੇ ਹਨ। ਹਰ ਸਤਵੇਂ ਵਰ੍ਹੇ ਮਹਾਂਰਿਸ਼ੀ ਆਦਿ ਇਕੱਤ੍ਰ ਹੁੰਦੇ ਹਨ। ਉਸ ਵਿਚ ਸੰਤਕੁਮਾਰ ਦਾ ਉਪਦੇਸ਼ ਹੁੰਦਾ ਹੈ। ਸਰਸੁਏਨ ਹਡਿਨ, ਸਵੀਡਨ ਨਿਵਾਸੀ ੧੮੯੯ ਈਸਵੀ ਵਿਚ ਓਥੇ ਗਏ ਸਨ। ਤਦ ਤੋਂ ਕੋਈ ਹੋਰ ਨਹੀਂ ਗਿਆ। ਉਨ੍ਹਾਂ ਦੇ ਸਭ ਸਾਥੀ ਰੇਤ ਦੇ ਝਖੜ ਵਿਚ ਦੱਬ ਕੇ ਮਰ ਗਏ ਸਨ। ਉਨ੍ਹਾਂ ਨੇ ਆ ਕੇ ਇਹ ਉਪਰ ਦਾ ਬ੍ਰਿਤਾਂਤ ਲਿਖਿਆ ਹੈ। ਉਨ੍ਹਾਂ ਦੀ ਛਪੀ ਕਿਤਾਬ ਵੀ ਮਿਲਦੀ ਹੈ।

ਕਲਿਕੀ ਪੁਰਾਣ ਵਿਚ ਆਉਂਦਾ ਹੈ ਕਿ ਸੰਭਲ ਸੱਤ ਜੋਜਨ ਅਰਥਾਤ ੨੮ ਕੋਹਾਂ ਵਿਚ ਫੈਲਿਆ ਹੋਇਆ ਹੈ, ਪ੍ਰੰਤੂ ਜ਼ਿਲ੍ਹਾ ਮੁਰਾਦਾਬਾਦ ਦਾ ਸੰਭਲ ਇਕ ਕੋਹ ਵਿਚ ਭੀ ਨਹੀਂ। ਇਸ ਕਾਰਨ ਜਿਸ ਸੰਭਲ ਵਿਚ ਸ੍ਰੀ ਭਗਵਾਨ ਕਲਕੀ ਦਾ ਜਨਮ ਹੋਇਆ ਹੈ, ਉਹ ਗੋਬੀ, ਮੰਗੋਲੀਆ ਦਾ ਸੰਭਲ ਹੈ, ਜੋ ਏਸ਼ੀਆ ਵਿਚ ਹੈ। ਜੋ ਏਸ਼ੀਆ ਵਿਚ ਹੈ, ਏਸ਼ੀਆ ਦਾ ਨਕਸ਼ਾ ਵੇਖਣ ਤੋਂ ਪਤਾ ਲੱਗੇਗਾ ਕਿ ਜ਼ਿਲਾ ਮੁਰਾਦਾਬਾਦ ਦਾ ਕਸਬਾ ਸੰਭਲ ਹੈ ਸੰਭਲ ਨਹੀਂ ਹੈ, ਪੰਡਿਤਾਂ ਨੇ ਇਹ ਵੀ ਆਪਣੀ ਅਗਿਆਤ ਨਾਲ ਗੱਪ ਉਡਾ ਰੱਖੀ ਹੈ ਕਿ ਭਗਵਾਨ ਨੂੰ ਜਨਮ ਲੈਂਦੇ ਹੀ ਬ੍ਰਹਮਾਂ ਦੀ ਆਗਿਆ ਨਾਲ ਆਪਣੇ ਆਸ਼੍ਰਮ ਮਹੇਂਦਰ ਪਰਬਤ ਪਰ ਲੈ ਗਏ ਹਨ। ਪੰਚਾਂਗਾਂ ਵਿਚ ਕਲਿਕੀ ਅਵਤਾਰ ਦਾ ਜਨਮ ਸੌਣ ਦੇ ਮਹੀਨੇ ਵਿਚ ਲਿਖਿਆ ਹੈ, ਇਹ ਭੀ ਗ਼ਲਤ ਹੈ, ਇਸੇ ਤਰ੍ਹਾਂ ਪੰਡਿਤਾਂ ਨੇ ਬੜੀ ਗੜਬੜ ਪਾ ਰਖੀ ਹੈ।

**ਇਕ ਹੋਰ ਵਿਚਾਰ–**

***ਹਰਿ ਜੂ 'ਹਰਿਮੰਦਰ' ਆਵਹਗੇ***–ਇਥੇ ਕਈਆਂ ਦਾ ਸੰਕੇਤ ਸ੍ਰੀ ਹਰਮੰਦਰ ਸਾਹਿਬ ਐਮ੍ਰਿਤਸਰ ਤੋਂ ਹੈ, ਪਰ ਇਹ ਖਿਆਲ ਗ਼ਲਤ ਹੈ –ਹਰਿਮੰਦਰ (ਦੇਹ ਧਾਰ) ਹੀ ਇਥੇ ਠੀਕ ਨਿਰਨਾ ਹੈ।

ਇਸ ਤਰ੍ਹਾਂ ਜਦ ਕਲਿਕੀ ਅਵਤਾਰ ਵਲੋਂ ਸਭ ਪਾਪੀਆਂ ਦਾ ਨਾਸ ਕਰਨ ਤੋਂ ਬਾਦ ਧਰਮ ਦੀ ਸਥਾਪਤੀ ਹੋ ਗਈ ਤਾਂ :

***ਤਬ ਲੌ ਕਲਜੁਗਾਂਤ ਨੀਯਰਾਯੋ।।***
***ਜਹ ਤਹ ਭੇਦ ਸਬਨ ਸੁਨ ਪਾਇਓ।।***
***ਹਾਹਾ ਮਾਧੋ ਕਲ ਕੀ ਬਾਤ ਤਬੈ ਪਹਚਾਨੀ।।***
***ਸਤਿਜੁਗ ਕੀ ਆਗਮਤਾ ਜਾਨੀ।।੫੫੨।।***

**ਅਰਥਾਤ**–ਤਦ ਕਲਜੁਗ ਦਾ ਅੰਤ ਨੇੜੇ ਆ ਗਿਆ। ਇਸ ਭੇਦ ਨੂੰ ਜਿਥੇ ਕਿਥੇ ਸਭ ਨੇ ਸੁਣ ਲਿਆ। ਹਾਂ ਮਾਧੋ ਕਲਕੀ (ਅਵਤਾਰ ਜੀ) ਦੀ ਗੱਲ ਨੂੰ ਤਦ ਫਿਰ ਸਭਨਾਂ ਨੇ ਪਹਿਚਾਣ ਲਿਆ। (ਇਹ ਗੱਲ ਸਭਨਾਂ ਨੇ ਨਿਸਚੇ ਕਰਕੇ) ਜਾਣ ਲਈ (ਕਿ ਹੁਣ) ਸਤਿਜੁਗ ਦੀ ਆਮਦ ਹੋਣ ਵਾਲੀ ਹੈ।

ਅਤੇ

**ਤੋਮਰ ਛੰਦ–**

***ਇਹ ਭਾਂਤ ਕੈ ਤਿਹ ਨਾਸ।।***
***ਕੀਆ ਸੱਤਜੁਗ ਪਰਗਾਸ।।***
***ਕਲਜੁੱਗ ਸਰਬ ਬਿਹਾਨ।।***
***ਨਿਜ ਜੋਤ ਜੋਤ ਸਮਾਨ।।੧।।***

**ਅਰਥਾਤ**–ਇਸ ਤਰ੍ਹਾਂ ਉਸ (ਕਲਜੁਗ) ਦਾ ਨਾਸ ਕਰਕੇ, ਸਤਿਜੁਗ ਦਾ ਪ੍ਰਕਾਸ਼ ਕਰ ਦਿਤਾ। ਕਲਜੁਗ ਸਭ ਤਰ੍ਹਾਂ ਨਾਲ ਗੁਜ਼ਰ ਗਿਆ। (ਤਦ ਕਲਕੀ ਅਵਤਾਰ ਦਾ) ਆਤਮਾ ਸਰੂਪ (ਜੋਤ), ਨਿਜ ਜੋਤ (ਆਪਣੇ ਸਰੂਪ) ਵਿਚ ਸਮਾ ਗਿਆ।

ਉਪਰਲੇ ਲੇਖ ਤੋਂ ਇਹ ਸਿਧ ਹੋਇਆ ਕਿ 'ਕਲਿਕੀ ਜਾਂ 'ਨਿਹਕਲੰਕ' ਅਵਤਾਰ, ਕਲਜੁਗ ਦੇ ਅੰਤ ਸਮੇਂ ਅਵਤਾਰ ਧਾਰਨਗੇ ਅਤੇ ਪਾਪਾਂ ਦਾ ਨਾਸ ਕਰਕੇ ਸਤਿਜੁਗ ਵਰਤਾਕੇ ਬ੍ਰਹਮਲੀਨ ਹੋ ਜਾਣਗੇ।

ਹੁਣ ਆਓ ਵੇਖੀਏ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੇਸ਼ੀਨਗੋਈ।

ਗੁਰਿੰਡਨਾਮਾ ਪਾ. ੧੦ ਵਿਚ ਅੰਕਤ ਹੈ :

***ਦ੍ਵਾਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੋਰ***
***ਸ਼ਕਤ ਅਨੰਤੀ ਆਇ ਹੈਂ ਆਦਿ ਇਹੈ ਨਹੀ ਔਰ***
***ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ***
***ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।***

ਅਤੇ

***ਥਿਤ ਖਸਟਮੀ ਸੁਰ ਗੁਰਵਾਰਾ।***
***ਭਸਮੌਤ ਨਗਰ ਸਤਲੁਦ੍ਰ ਕਿਨਾਰਾ।***
***ਕਲਜੁਗ ਮੈ ਸਤਿਜੁਗ ਕਰ ਠਾਨੈ।***

***ਸਤਿਗੁਰੂ ਜੀ ਦੀ ਉਮਰ ਇਸ ਵੇਲੇ ੧੮੯ ਬਰਸ ਦੀ ਹੋ ਚੁਕੀ ਹੈ। ਪਰ ਸੌ ਸਾਖੀ ਮੁਤਾਬਿਕ ਗੁਰੂ ਜੀ ਦੀ ਉਮਰ ੨੫੦ ਵਰ੍ਹੇ ਹੈ, ਜਿਵੇਂ :-***

***ਸਾਖੀ ੧੫ :***

***ਮਾਰ ਮਲੇਛ ਧਰਮ ਦ੍ਰਿੜ ਬੰਧਾ।***
***ਪੰਚ ਪਚਾਸ ਦੇਹ ਰਹਿ ਸੰਧਾ।***

***ਅਰਥਾਤ-ਮਲੇਛੋਂ ਕਾ ਨਾਸ ਕਰਕੇ, ਧਰਮ ਸਥਾਪਤ ਕਰਨਗੇ ਪੰਚ ੫੦= ੨੫੦ ਵਰ੍ਹੇ ਉਮਰ ਹੋਵੇਗੀ।***

***ਇਸ ਤਰ੍ਹਾਂ ਗੁਰੂ ਜੀ ਦੇ ਹਾਲੀ ੨੫੦-੧੮੯ = ੬੨ ਸਾਲ ਉਮਰ ਦੇ ਬਾਕੀ ਹਨ ਅਤੇ ਉਨ੍ਹਾਂ ਦੇ ਹੀ ਬਚਨਾਂ ਅਨੁਸਾਰ ਇਸੇ ਹੀ ਦੇਹ ਵਿਚ ਉਨ੍ਹਾਂ ਦਾ ਆਉਣਾ ਨਿਸਚਿਤ ਹੈ।***

*ਤਬੀ ਬਾਰਵਾਂ ਬਪ ਪਹਿਚਾਨੋ।*
*ਕਲਜੁਗ ਮੈ ਸਤਿਜੁਗ ਵਰਤਾਊਂ।*
*ਤਬੀ ਬਾਰਵਾਂ ਬਪ ਕਹਾਊਂ।*

ਇਸ ਤਰ੍ਹਾਂ ਸੰਮਤ ੧੮੭੨ ਥਿਤ ਮਾਘ ਸੁਦੀ ਪੰਚਮੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਾਦਰਭਾਵ ਹੋਇਆ।

ਸਤਿਗੁਰੂ ਜੀ ਨੇ ਅਨੇਕਾਂ ਚੋਜ ਕੀਤੇ ਅਤੇ ਸੰਨ ੧੮੪੧ ਈ: ਵਿਚ ਸਰਕਾਰੀ ਪ੍ਰੋਗਰਾਮ ਅਨੁਸਾਰ ਪਿਸ਼ੌਰ ਜਾਂਦਿਆਂ ਹਜਰੋ ਦੇ ਮੁਕਾਮ ਉਤੇ ਆਪ ਜੀ ਦੀ ਭੇਟ ਗੁਰੂ ਬਾਲਕ ਸਿੰਘ ਜੀ ਨਾਲ ਹੋਈ ਜਿਨ੍ਹਾਂ ਨੇ ਆਪ ਜੀ ਨੂੰ ਗੁਰਮੰਤਰ ਦੀ ਦਾਤ ਬਖਸ਼ਕੇ ਗੁਰੂ ਨਾਨਕ ਦਾ ਬਾਹਰਵਾਂ ਉਤਰਧਿਕਾਰੀ ਸਥਾਪਤ ਕਰ ਦਿਤਾ।

ਸੰਮਤ ੧੯੦੨ ਵਿਚ ਆਪ ਜੀ ਮੁੱਦਕੀ ਦੀ ਲੜਾਈ ਸਮੇਂ ਸਿੱਖ ਰਾਜ ਦਰਬਾਰ ਦੀ ਖਸਤਾ ਹਾਲਤ ਨੂੰ ਅਨੁਭਵ ਕਰਦਿਆਂ ਸ੍ਰੀ ਭੈਣੀ ਸਾਹਿਬ ਪਰਤ ਆਏ।

ਸਿੱਖੀ ਦੀ ਮੁੜਕੇ ਸਾਜਨਾ ਕੀਤੀ ਅਤੇ ਗੁਰੂ ਨਾਨਕ ਦੇਵ ਜੀ ਦੇ ਭਵਿਖ ਵਾਕਾਂ "ਮੈਂ ਫੇਰ ਕਰੂੰਗਾ ਖਾਲਸਾ ਵਸੈ ਵਿਚ ਪੰਜਾਬ" ਨੂੰ ਸੰਨ ੧੮੫੭ ਦੀ ਵਸਾਖੀ ਨੂੰ ਇਕ ਅਨੂਪਮ ਰੂਪ ਬਖਸ਼ਕੇ ਸੰਤ ਖਾਲਸਾ ਵਿਚ ਪ੍ਰਵਿਰਤ ਕਰ ਦਿਤਾ। ਦਸਾਂ ਸਾਲਾਂ ਵਿਚ ਸੱਤ ਲੱਖ ਸੰਤ ਖਾਲਸਾ ਤਿਆਰ ਕੀਤਾ ਅਤੇ ਇਤਨੇ ਥੋੜ੍ਹੇ ਸਮੇਂ ਵਿਚ, ਜਿਸਦੀ ਮਿਸਾਲ ਮਿਲਣੀ ਮੁਸ਼ਕਲ ਹੈ।

ਸੰਮਤ ੧੯੨੮ ਤੱਕ ਜਦ ਕਿ ਸਤਿਗੁਰੂ ਜੀ ਅੰਗਰੇਜ਼ ਨੂੰ ਦੇਸ਼ ਵਿਚੋਂ ਕਢਣ ਵਾਸਤੇ ਸੱਤਿ ਅਹਿੰਸਾ ਤੇ ਨਾ ਮਿਲਵਰਤੋਂ ਦੇ ਢੰਗ ਨਾਲ ਕੋਈ ਵਡੀ ਯੋਜਨਾ ਤਿਆਰ ਕਰ ਰਹੇ ਸਨ, ਕੁਝ ਅਣਖੀ ਨਾਮਧਾਰੀਆਂ ਨੇ ਯਕੇ ਬਾਦ ਦੀਗਰੇ ਅੰਮ੍ਰਿਤਸਰ, ਰਾਏਕੋਟ ਤੇ ਮਲੇਰ ਕੋਟਲੇ ਬੁਚੜ-ਬਧ ਕਰਕੇ ਉਸ ਪ੍ਰਗਰਾਮ ਨੂੰ ਹੋਰ ਰੰਗ ਵਿਚ ਬਦਲ ਦਿਤਾ।

ਅੰਗਰੇਜ਼ ਨੇ ਸਿਖਾਂ ਨੂੰ ਫਾਂਸੀਆਂ ਤੇ ਲਟਕਾ ਅਤੇ ਤੋਪਾ ਨਾਲ ਉਡਾ ਦਿਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਦਿਤਾ।

ਸ੍ਰੀ ਭੈਣੀ ਸਾਹਿਬ ਤੋਂ ਕਾਲੀ ਕੰਬਲੀ ਦੀ ਬੁਕਲ ਮਾਰਕੇ ਗੱਡੇ ਦੀ ਅਸਵਾਰੀ ਕਰਦਿਆਂ ਹਜ਼ੂਰ ਨੇ ਸੰਗਤ ਅਤੇ ਭਰਤ ਸਮਾਨ ਰੋਂਦੇ ਕੁਰਲਾਂਦੇ ਵੀਰ (ਗੁਰੂ ਹਰੀ ਸਿੰਘ ਜੀ) ਨੂੰ ਸੰਬੋਧਨ ਕਰਦਿਆਂ ਆਖਿਆ ਸੀ, "ਜੋ ਕੁਝ ਹੋ ਰਿਹਾ ਹੈ ਖਸਮ ਦੀ ਰਜ਼ਾ ਤੇ ਸ੍ਰੀ ਦਸਮੇਸ਼ ਜੀ ਦੇ ਭਵਿਖ ਵਾਕਾਂ ਅਨੁਸਾਰ ਹੀ ਹੈ। ਅਤੇ ਜਿਵੇਂ ਪਿਛੇ ਸਾਰੇ ਬਚਨ ਈਸ਼ਰਾਂ ਦੇ ਸੱਤ ਹੋਏ ਹਨ, ਤਿਵੇਂ ਮੇਰਾ ਫੇਰ ਦੇਸ਼ ਆਉਣਾ ਵੀ ਲਿਖਿਆ ਹੈ। ਈਸ਼ਰਾਂ ਦੇ ਬਚਨ ਕਦੇ ਅਨਥਾਂ ਨਹੀਂ ਜਾਂਦੇ। ਇਸ ਵਾਸਤੇ ਤੁਹਾਨੂੰ ਭਾਵੇਂ ਕੋਈ ਇਹ ਵੀ ਆਖੇ ਕਿ ਮੈਂ (ਗੁਰੂ) ਰਾਮ ਸਿੰਘ ਜੀ ਨੂੰ ਆਪਣੇ ਹੱਥੀ ਲਾਂਬੂ ਲਾਕੇ ਆਇਆਂ ਹਾਂ। ਤੁਸਾਂ ਨਹੀ ਮੰਨਣਾ। ਇਹ ਗਲ ਚੇਤੇ ਰੱਖੋ ਜਿੰਨਾ ਚਿਰ ਭਾਰਤ 'ਚੋਂ ਗਊ ਦੇ ਗਲੋਂ ਛੁਰੀ ਨਹੀਂ ਲਹਿੰਦੀ, ਗਰੀਬ ਸੁਖੀ ਨਹੀਂ ਹੁੰਦੇ, ਰਾਜਾ ਪਰਜਾ ਵਿਚ ਸਮਾਨਤਾ ਨਹੀਂ ਆਉਂਦੀ, ਮੇਰੇ ਮੜੇ (ਸਰੀਰ) ਦਾ ਅੰਤ ਨਹੀਂ ਹੋਵੇਗਾ। ਇਸ ਵਾਸਤੇ ਸਮਾਂ ਪਾ ਕੇ ਮੈਂ ਪੰਜਾਬ ਵਿਚ ਜ਼ਰੂਰ ਆਵਾਂਗਾ! ਜ਼ਰੂਰ ਆਵਾਂਗਾ!! ਜ਼ਰੂਰ ਆਵਾਂਗਾ!!!"

ਸਤਿਗੁਰੂ ਜੀ ਦੀ ਉਮਰ ਇਸ ਵੇਲੇ ੧੮੯ ਬਰਸ ਦੀ ਹੋ ਚੁਕੀ ਹੈ। ਪਰ ਸੌ ਸਾਖੀ ਮੁਤਾਬਿਕ ਗੁਰੂ ਜੀ ਦੀ ਉਮਰ ੨੫੦ ਵਰ੍ਹੇ ਹੈ, ਜਿਵੇਂ :-

ਸਾਖੀ ੧੫ :

***ਮਾਰ ਮਲੇਛ ਧਰਮ ਦ੍ਰਿੜ ਬੰਧਾ।***
***ਪੰਚ ਪਚਾਸ ਦੇਹ ਰਹਿ ਸੰਧਾ।***

**ਅਰਥਾਤ-ਮਲੇਛੋਂ** ਕਾ ਨਾਸ ਕਰਕੇ, ਧਰਮ ਸਥਾਪਤ ਕਰਨਗੇ ਪੰਚ ੫੦ = ੨੫੦ ਵਰ੍ਹੇ ਉਮਰ ਹੋਵੇਗੀ।

ਇਸ ਤਰ੍ਹਾਂ ਗੁਰੂ ਜੀ ਦੇ ਹਾਲੀ ੨੫੦-੧੮੯ = ੬੧ ਸਾਲ ਉਮਰ ਦੇ ਬਾਕੀ ਹਨ ਅਤੇ ਉਨ੍ਹਾਂ ਦੇ ਹੀ ਬਚਨਾਂ ਅਨੁਸਾਰ ਇਸੇ ਹੀ ਦੇਹ ਵਿਚ ਉਨ੍ਹਾਂ ਦਾ ਆਉਣਾ ਨਿਸਚਿਤ ਹੈ।

ਸਤਿਗੁਰੂ ਜੀ ਕਿਥੇ ਹਨ? ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਰੂਸ ਦੇ ਇਕ ਇਲਾਕੇ ਕਜ਼ਾਖਿਸਤਾਨ ਦੇ ਨੇੜੇ ਤੇੜੇ ਵਿਚ ਸਤਿਗੁਰੂ ਜੀ ਹਨ। ਇਹ ਇਲਾਕਾ ਮੰਗੋਲੀਆ (ਸੰਭਲ ਦੇਸ਼) ਦੇ ਕੋਲ ਹੀ ਹੈ।

ਹੁਣ ਵੇਖੀਏ ਯੁਗਾਂ ਵਲ-

ਚਾਰ ਯੁਗ ਮੰਨੇ ਗਏ ਹਨ, ਸਤਿਜੁਗ, ਤ੍ਰੇਤਾ, ਦਵਾਪਰ ਅਤੇ ਕਲਜੁਗ।

ਇਨ੍ਹਾਂ ਦੀਆਂ ਕਰਮਵਾਰ ਉਮਰਾਂ ਇੰਝ ਦਸੀਆਂ ਜਾਂਦੀਆਂ ਹਨ :

| | | |
|---|---|---|
| ਸਤਿਜੁਗ | ੧,੭੨੮,੦੦੦ | ਸਾਲ |
| ਤ੍ਰੇਤਾ | ੧,੨੯੬,੦੦੦ | ਸਾਲ |
| ਦਵਾਪਰ | ੮੬੪,੦੦੦ | ਸਾਲ |

| | | |
|---|---|---|
| ਕਲਜੁਗ | ੪੩੨,੦੦੦ | ਸਾਲ |
| ਜੋੜ | ... ੪,੩੨੦,੦੦੦ | ਸਾਲ |

ਇਹ ਉਮਰਾਂ ਦੇ ਸਾਲ ਜੇ ਅਸੀ ਵਿਚਾਰ ਕਰਨ ਲੱਗੀਏ ਤਾਂ ਕਦੀ ਖਤਮ ਹੋਣ ਵਿਚ ਹੀ ਨਹੀਂ ਆ ਸਕਦੇ ਪਰ ਇਨ੍ਹਾਂ ਨੂੰ ਘੋਖਿਆਂ ਪਤਾ ਲਗਦਾ ਹੈ ਕਿ ਇਹ ਸਾਲ ਮਨੁਖੀ ਜੀਵਾਂ ਦੇ ਹਨ ਜਿਨ੍ਹਾਂ ਨੂੰ ਦੇਵਤਿਆਂ ਦੀ ਉਮਰਾਂ ਨਾਲ ਬਰੋਬਰੀ ਦਿਤੀ ਗਈ ਹੈ। ਲਿੰਗ ਪੁਰਾਣ ਦੇ ਕਥਨ ਅਨੁਸਾਰ-

ਬ੍ਰਹਮਾ ਜੋ ਸ੍ਰਿਸ਼ਟੀ ਦਾ ਕਰਤਾ ਹੈ ਦੀ ਉਮਰ (ਯਾ ਸੰਸਾਰ ਦੀ ਉਮਰ) ਨੂੰ ਹਜ਼ਾਰ ਹਿਸਿਆਂ ਵਿਚ ਵੰਡਿਆ ਜਾਂਦਾ ਹੈ ਜਿਸਨੂੰ ਮਹਾਂਯੁਗ ਵੀ ਆਖਦੇ ਹਨ। ਇਹ ਮਹਾਂ ਯੁਗ, ਜਿਸ ਵਿਚ ਇਨਸਾਨੀ ਜ਼ਿੰਦਗੀ ਫਲਦੀ ਹੈ ਅਤੇ ਤਬਾਹ ਹੁੰਦੀ ਹੈ, ਅੱਗੇ ੧੪ ਮਨਵੰਤਰਾਂ ਦੇ ੭੧.੪੨ ਚੱਕਰਾਂ ਵਿਚ ਵੰਡੀ ਜਾਂਦੀ ਹੈ।

"ਮਨਵੰਤਰ", ਮਨੁ (ਜਿਸਨੂੰ ਮਾਨਵ ਯੁਗ ਦਾ ਪਿਤਾ ਆਖਿਆ ਜਾਂਦਾ ਹੈ) ਦੇ ਕਾਲ ਚੱਕਰ ਦਾ ਨਾਮ ਹੈ। ਇਸ ਲਈ ਉਪਰ ੧੦੦੦ ਹਿਸਿਆਂ ਨੂੰ ਜੇ ੧੪ ਮਨਵੰਤਰਾਂ ਨਾਲ ਤਕਸੀਮ ਕਰੀਏ ਤਾਂ ੭੧.੪੨ ਦਾ ਹਿੰਦਸਾ ਆ ਜਾਂਦਾ ਹੈ। ਇੰਝ ੪,੩੨੦,੦੦੦ ਦੈਵੀ ਸਾਲਾਂ ਨੂੰ ਜੇ ੭੧.੪੨ ਨਾਲ ਤਕਸੀਮ ਕਰੀਏ ਤਾਂ ੬੦੪੮੭.੨੫ ਮਾਨਵੀ ਸਾਲ ਬਣ ਜਾਂਦੇ ਹਨ। ਅਤੇ ਇਹ ੬੦੪੮੭ ਸਾਲਾਂ ਨੂੰ ਚਾਰੇ ਯੁਗਾਂ ਵਿਚ ੪:੩:੨:੧ ਦੀ ਅਨੁਪਾਤ(ਰੇਸ਼ੋ) ਵਿਚ ਵੰਡੀਏ ਤਾਂ ਇਹ ਇਸ ਤਰ੍ਹਾਂ ਵਿਖਾਈ ਦੇਣਗੇ :

| | |
|---|---|
| ਸਤਿਜੁਗ ਸੰਧਯਾ | .. ੨੦੧੬.੨੪ |
| ਸਤਿਜੁਗ (ਕ੍ਰਿਤਾ) | ... ੨੦,੧੬੨.੪੦ |
| ਸਤਿਜੁਗ ਸੰਧਯਾਸ | .. ੨,੦੧੬.੨੪ |
| ਜੋੜ | .. ੨੪, ੧੯੪ ਸਤਿਜੁਗ ਦੀ ਉਮਰ |
| ਤ੍ਰੇਤਾ ਸੰਧਯਾ | ... ੧,੫੧੨.੧੦ |
| ਤ੍ਰੇਤਾ | ... ੧੫,੧੨੧.੮੦ |
| ਤ੍ਰੇਤਾ ਸੰਧਯਾਸ | ... ੧,੫੧੨.੧੦ |
| ਜੋੜ | ... ੧੮,੧੪੬ ਤ੍ਰੇਤੇ ਦੀ ਉਮਰ |
| ਦਵਾਪਰ ਸੰਧਯਾ | ... ੧,੦੦੮.੧੦ |
| ਦਵਾਪਰ | ... ੧੦,੦੮੧.੨੦ |
| ਦਵਾਪਰ ਸੰਧਯਾਸ | ... ੧,੦੦੮.੧੦ |
| ਜੋੜ | ੧੨੦੯੭ ਦਵਾਪਰ ਦੀ ਉਮਰ |
| ਕਲਜੁਗ ਸੰਧਯਾ | ....੫੦੪.੦੬ |
| ਕਲਯੁਗ | ....੫,੦੪੦.੬੦ |
| ਕਲਯੁਗ ਸੰਧਯਾਸ | ... ੫੦੪.੦੬ |
| ਜੋੜ | ... ੬.੦੪੮.੭੨ |

ਕਲਿਜੁਗ ਦੀ ਉਮਰ ਚਾਰ ਯੁਗਾਂ ਦਾ ਕੁਲ

ਜੋੜ ... ੬੦੪੮੭ ਮਾਨਵੀ ਸਾਲ

ਭਾਰਤੀ ਕਲੰਡਰ ਦੇ ਮੁਤਾਬਿਕ ਕਲਜੁਗ ਦੀ ਸ਼ੁਰੂਆਤ ੩੦੧੨ ਬੀ.ਸੀ. ਵਿਚ ਹੋਈ।

ਇਸ ਤਰੀਕ ਨੂੰ ਜੇ ਆਪਣਾ ਅਧਾਰ ਬਣਾਈਏ ਤਾਂ ਕਲੈਂਡਰ ਦੇ ਯੁਗਾਂ ਦੀਆਂ ਤਰੀਕਾਂ ਕੁਝ ਇੰਝ ਹੋਣਗੀਆਂ :

| | |
|---|---|
| ਸਤਿਜੁਗ ਸੰਧਯਾ | ... ੫੮,੦੪੨ ਬੀ.ਸੀ. |
| ਸਤਿਜੁਗ ਦੀ ਸ਼ੁਰੂਆਤ ... | ੫੬,੦੨੬ ਬੀ.ਸੀ. |
| ਸੰਧਯਾਸ ਦੀ ਸ਼ੁਰੂਆਤ ... | ੩੫,੮੬੪ ਬੀ.ਸੀ. |
| ਤ੍ਰੇਤਾ ਯੁਗ ਸੰਧਯਾ | ੩੩,੮੪੮ ਬੀ. ਸੀ. |
| ਤ੍ਰੇਤਾ ਯੁਗ ਦੀ ਸ਼ੁਰੂਆਤ ... | ੩੨,੩੩੬ ਬੀ.ਸੀ. |
| ਸੰਧਯਾਸ ਦੀ ਸ਼ੁਰੂਆਤ ... | ੧੭,੨੧੫ ਬੀ.ਸੀ. |
| ਦਵਾਪਰ ਸੰਧਯਾ | ੧੫,੭੦੩ ਬੀ. ਸੀ |
| ਦਵਾਪਰ ਦੀ ਸ਼ੁਰੂਆਤ ... | ੧੪,੬੯੫ ਬੀ.ਸੀ |
| ਸੰਧਯਾਸ ਦੀ ਸ਼ੁਰੂਆਤ .. | ੪,੬੧੪ ਬੀ.ਸੀ. |
| ਕਲਜੁਗ ਦੀ ਸ਼ੁਰੂਆਤ ... | ੩,੧੦੨ ਬੀ.ਸੀ. |
| ਕਲਜੁਗ ਦਾ ਮੱਧ | ੫੮੨ ਬੀ.ਸੀ. |
| ਸੰਧਯਾਸ ਦੀ ਸ਼ੁਰੂਆਤ ... | ੧੯੩੯ ਏ.ਡੀ. |
| ਕਲਜੁਗ ਦਾ ਅੰਤ | ... ੨੪੪੨ ਏ.ਡੀ. |

ਉਪ੍ਰੋਕਤ ਕਲੈਂਡਰ ਦੇ ਮੁਤਾਬਿਕ ਕਲਜੁਗ ਦੇ ਤਕਰੀਬਨ ਚਾਰ ਸੌ ਸਾਲ ਬਾਕੀ ਹਨ ਅਤੇ ਆਪਣੇ ਅੰਤ ਸਮੇਂ ਵਿਚ ਇਹ ਬਹੁਤ ਹੀ ਹਾਨੀਕਾਰਕ ਸਾਬਤ ਹੋਵੇਗਾ- ਇਹ ਅੱਜ ਕੱਲ ਦੀ ਸਥਿਤੀ ਤੋਂ ਪਤਾ ਲੱਗੀ ਹੀ ਜਾ ਰਿਹਾ ਹੈ।

ਜੇ ਅਸੀਂ ਯੁਗਾਂ ਦੀ ਦੈਵੀ ਉਮਰ ਤੇ ਜਾਈਏ ਤਾਂ ਯੁਗ ਉਮਰਾਂ ਖਤਮ ਹੋਣ ਵਿਚ ਹੀ ਨਹੀ ਆ ਸਕਦੀਆਂ -ਪਰ ਜੋ ਉਪਰ ਯੁਗਾਂ ਦੀ ਅਸਲ ਮਾਨਵੀ ਉਮਰਾਂ ਦਾ ਨਿਰੂਪਣ ਹੋਇਆ ਹੈ-ਇਸ ਦੇ ਆਧਾਰ ਤੇ ਸਮਾਂ ਨੇੜੇ ਹੀ "ਕਲਕੀ ਅਵਤਾਰ" ਦੇ ਪ੍ਰਗਟ ਹੋਣ ਦਾ ਹੈ ਅਤੇ

"ਸਤਿਗੁਰੂ ਰਾਮ ਸਿੰਘ ਜੀ" ਦੇ ਪਰਦੇਸੋਂ ਆਉਣ ਦੀ ਸੰਭਾਵਨਾ ਵਿਚ ਵੀ ਸਚਾਈ ਦਾ ਅੰਸ਼ ਝਲਕਾਂ ਮਾਰ ਰਿਹਾ ਹੈ।

ਦੋਨੋਂ ਹੀ ਮਹਾਂਪੁਰਸ਼ ਤਕਰੀਬਨ ਇਕੋ ਹੀ ਇਲਾਕੇ ਵਿਚੋਂ ਆਉਣਗੇ...

ਕੀ ਇਹ ਦੋਨੋ 'ਇਕੋ' ਹੀ ਮਹਾਂਪੁਰਸ਼ ਤਾਂ ਨਹੀ ?

ਸਿਰਫ ਭਵਿਖ ਹੀ ਇਸਦਾ ਜਵਾਬ ਦੇ ਸਕੇਗਾ।

**ਸਹਾਇਕ ਪੁਸਤਕਾਂ :**


1. While the Gods play, by Alain Danielou.
2. Shrimad Bhagvatam.
3. Vishnu Puran.
4. Encyclopaedia of Sikh Religion and Culture.
5. Bhagvat Puran.
੬. ਸੌ ਸਾਖੀ ਕ੍ਰਿਤ ਪ੍ਰਤਾਪ ਸਿੰਘ ਮਹਿਤਾ।
੭. ਦਸਮ ਗ੍ਰੰਥ ਟੀਕਾਕਾਰ ਪੰਡਿਤ ਨਰੈਣ ਸਿੰਘ।
੮. ਗੁਰੂ ਰਾਮ ਸਿੰਘ-ਜੀਵਨ ਦਰਸ਼ਨ ਕ੍ਰਿਤ ਆਤਮਾ ਸਿੰਘ ਸਨਖਤ੍ਰਵੀ।
੯. ਗੁਰਿੰਡ ਨਾਮਾ ਪਾ. ੧੦
੧੦. ਮਹਾਨ ਕੋਸ਼, ਭਾਈ ਕਾਨ੍ਹ ਸਿੰਘ। ■

# ਸਤਿਗੁਰੂ ਰਾਮ ਸਿੰਘ ਜੀ ਦੀ ਭਾਰਤੀ ਸੁਤੰਤਰਤਾ ਨੂੰ ਦੇਣ

✍ ਸੰਤ ਸਿੰਘ

ਦੁਨੀਆਂ ਦੇ ਕਿਸੇ ਵੀ ਮੁਲਕ ਵਿੱਚ ਹਾਲਾਤ ਹਮੇਸ਼ਾਂ ਯਕਸਾਂ ਨਹੀ ਰਹੇ। ਅਨੇਕਾਂ ਹੀ ਉਤਾਰ ਅਤੇ ਚੜ੍ਹਾਅ ਨਾਲ ਕੌਮਾਂ ਵਿੱਚ ਕਈ ਕਿਸਮਾਂ ਦੇ ਬਦਲਾਅ ਆਉਂਦੇ ਰਹੇ ਹਨ। ਕਦੇ ਤੇ ਇਹ ਕੌਮਾਂ ਤਰੱਕੀ ਅਤੇ ਉੱਨਤੀ ਦੇ ਸਿਖਰਾਂ ਨੂੰ ਛੂਹ ਗਈਆਂ ਅਤੇ ਕਦੇ ਐਨੀਆਂ ਨੀਵੀਆਂ ਡਿਗ ਗਈਆਂ ਕਿ ਜਿਸਦਾ ਥਾਹ ਪਾਉਣਾ ਵੀ ਮੁਸ਼ਕਿਲ ਹੋ ਗਿਆ। ਅਜਿਹਾ ਹੀ ਇੱਕ ਸਮਾਂ ਭਾਰਤ ਤੇ ਵੀ ਆਇਆ। ਇਹ ਰਿਸ਼ੀਆਂ ਮੁਨੀਆਂ ਦਾ ਦੇਸ਼ ਜਿਸ ਵਿੱਚ ਅਨੇਕਾਂ ਹੀ ਬਹਾਦਰ ਸੂਰਬੀਰ ਵੀ ਪੈਦਾ ਹੋਏ, ਜਿਸਨੇ ਅਨੇਕਾਂ ਹੀ ਲਾਮਿਸਾਲ ਸ਼ਾਸਕ ਅਤੇ ਰਾਜੇ ਮਹਾਰਾਜੇ ਪੈਦਾ ਕੀਤੇ, ਵਸਾਹਘਾਤ, ਦਗ਼ੇਬਾਜ਼ੀ, ਈਰਖਾ ਅਤੇ ਦਵੈਸ਼ ਦੇ ਐਨੇ ਸ਼ਿਕਾਰ ਹੋਏ ਕਿ ਆਪਣਾ ਗੌਰਵਮਈ ਇਤਿਹਾਸ ਭੁੱਲ ਕੇ ਛੋਟੇ-ਛੋਟੇ ਇਲਾਕਿਆਂ ਵਿੱਚ ਵੰਡੇ ਗਏ। ਅਖੀਰ ਅੰਗਰੇਜ਼ ਨੂੰ ਮੌਕਾ ਮਿਲਿਆ ਅਤੇ ਉਸਨੇ ਇਹਨਾਂ ਸਾਰਿਆਂ ਨੂੰ ਹੀ ਹੌਲੀ-ਹੌਲੀ ਹੜੱਪ ਲਿਆ। ਇਸ ਤਰ੍ਹਾਂ ਪੰਜਾਬ ਨੂੰ ਛੱਡ ਕੇ ਸਾਰਾ ਹੀ ਭਾਰਤ ਅੰਗਰੇਜ਼ ਦਾ ਗੁਲਾਮ ਹੋ ਗਿਆ।

ਪੰਜਾਬ ਤੇ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ। ਉਸਦੇ ਜਰਨੈਲ ਅਤੇ ਰਾਜਸੀ ਕਰਮਚਾਰੀ ਧਰਮ ਕਰਮ ਕਰਨ ਵਾਲੇ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਅਨੁਯਾਈ ਸਨ। ਇਹ ਸਾਰੇ ਖ਼ਾਲਸਾ ਰਾਜ ਦੇ ਵਕਾਰ ਨੂੰ ਸਥਿਰ ਕਰਨ ਦੇ ਯਤਨ ਕਰਦੇ ਸਨ। ਲੋਕਾਂ ਦੇ ਦੁੱਖ ਦਰਦ ਦਾ ਪੂਰਾ ਧਿਆਨ ਰੱਖਿਆ ਜਾਂਦਾ ਸੀ। ਲੋਕ ਹਰ ਪ੍ਰਕਾਰ ਖੁਸ਼ਹਾਲ ਸਨ। ਇਹਨਾਂ ਦੀ ਫੌਜੀ ਤਾਕਤ ਵੀ ਏਨੀ ਲਾਮਿਸਾਲ ਸੀ ਕਿ ਅੰਗਰੇਜ਼ ਪੰਜਾਬ ਉੱਤੇ ਧਾਵਾ ਬੋਲਣ ਦੀ ਕਦੇ ਵੀ ਭੁੱਲ ਨਹੀਂ ਸੀ ਕਰ ਸਕਦਾ। ਸਗੋਂ ਉਸ ਨੇ ਆਪਣੇ ਬਚਾਅ ਵਾਸਤੇ ਮਹਾਰਾਜਾ ਨਾਲ ਸੰਧੀ ਕਰ ਲਈ ਅਤੇ ਦਰਿਆ ਸਤਿਲੁਜ ਦੋਹਾਂ ਰਾਜਾਂ ਦੀ ਹੱਦ ਕਾਇਮ ਹੋ ਗਈ।

ਮਹਾਰਾਜਾ ਰਣਜੀਤ ਸਿੰਘ ਦੇ ਚੜ੍ਹਾਈ ਕਰਨ ਉਪਰੰਤ ਸਿੱਖ ਆਪੋ-ਧਾਪੀ ਵਿੱਚ ਪੈ ਗਏ। ਵਸਾਹਘਾਤ, ਦਗ਼ੇਬਾਜ਼ੀ, ਈਰਖਾ ਅਤੇ ਦਵੈਸ਼ ਨੇ ਸਿੱਖ ਸਰਦਾਰਾਂ ਦੇ ਦਿਮਾਗਾਂ ਤੇ ਗਲਬਾ ਪਾ ਦਿੱਤਾ ਅਤੇ ਸਿੱਖ ਗਿਰਾਵਟ ਦੇ ਰਸਤੇ ਤੇ ਏਨੇ ਚਲੇ ਗਏ ਕਿ ਸਿੱਖ ਰਾਜ ਦਾ ਵੀ ਖ਼ਾਤਮਾ ਹੋ ਗਿਆ ਅਤੇ ਅੰਗਰੇਜ਼ ਨੇ ਪੰਜਾਬ ਨੂੰ ਵੀ ਆਪਣੇ ਰਾਜ ਵਿੱਚ ਮਿਲਾ ਲਿਆ।

ਕਹਿੰਦੇ ਹਨ ਕਿ ਜੇਕਰ ਧਨ ਚਲਾ ਜਾਏ ਤਾਂ ਸਮਝੋ ਕੁਝ ਵੀ ਨਹੀਂ ਗਿਆ ਕਿਉਂਕਿ ਧਨ ਫਿਰ ਵੀ ਕਮਾਇਆ ਜਾ ਸਕਦਾ ਹੈ। ਜੇਕਰ ਸਿਹਤ ਵਿਗੜ ਜਾਏ ਤਾਂ ਉਸਦਾ ਵੀ ਉਪਚਾਰ ਹੈ। ਥੋੜ੍ਹਾ ਨੁਕਸਾਨ ਜ਼ਰੂਰ ਹੋਇਆ ਪਰ ਮਿਹਨਤ ਕਰਨ ਨਾਲ ਉਸ ਨੁਕਸਾਨ ਦੀ ਵੀ ਪੂਰਤੀ ਕੀਤੀ ਜਾ ਸਕਦੀ ਹੈ। ਪਰ ਜੇਕਰ ਕਿਸੇ ਦਾ ਆਚਾਰ ਗਿਰ ਜਾਏ, ਉਸ ਦੀ ਆਤਮਕ ਗਿਰਾਵਟ ਆ ਜਾਏ ਤਾਂ ਸਮਝੋ ਉਸ ਵਿਅਕਤੀ ਦਾ ਸਭ ਕੁਝ ਹੀ ਚਲਾ ਗਿਆ। ਉਹ ਕਿਸੇ ਜੋਗਾ ਨਹੀ ਰਹੇਗਾ। ਪੰਜਾਬ ਵਿੱਚ ਸਿੱਖਾਂ ਦੀ ਕੁਝ ਐਸੀ ਹੀ ਹਾਲਤ ਸੀ। ਧਰਮ ਕਰਮ ਖਤਮ ਹੋ ਗਿਆ। ਨਾਮ ਬਾਣੀ ਵਿਸਰ ਗਿਆ। ਆਦਿ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਨੂੰ ਚੂਹੇ ਖਾ ਗਏ। ਧਰਮਸਾਲਾਵਾਂ ਵਿੱਚ ਕੋਈ ਜਾਂਦਾ ਹੀ ਨਹੀਂ ਸੀ। ਉਹ ਪਸ਼ੂਆਂ ਅਤੇ ਜਾਨਵਰਾਂ ਦੀ ਅਰਾਮਗਾਹ ਬਣ ਗਈਆਂ ਸਨ। ਮਾਸ, ਸ਼ਰਾਬ ਅਤੇ ਵਿਲਾਸਤਾ ਆਮ ਹੋ ਗਏ ਸਨ। ਆਪਣੇ ਗੌਰਵਮਈ ਵਿਰਸੇ ਨੂੰ ਭੁੱਲ ਕੇ ਲੋਕ ਅਵੇਸਲੇ ਹੋ ਕੇ ਅੰਗਰੇਜ਼ਾ ਦੀ ਪਿੱਠ ਚੱਟਣ ਲੱਗ ਪਏ। ਵੱਡੇ-ਵੱਡੇ ਸਰਦਾਰ ਆਪਣੀਆਂ ਜਾਗੀਰਾਂ ਵਿੱਚ ਮਸਤ ਹੋ ਗਏ। ਕੋਈ ਕਿਸੇ ਦੀ ਬਾਂਹ ਫੜਨ ਵਾਲਾ ਰਿਹਾ ਹੀ ਨਾ। ਇਸ ਤਰ੍ਹਾਂ ਅੰਗਰੇਜ਼ਾਂ ਦੀ ਚਾਲ ਕਾਮਯਾਬ ਹੋ ਗਈ ਕਿਉਂਕਿ ਉਹਨਾਂ ਵਿਰੁੱਧ ਵਿਦਰੋਹ ਕਰਨ ਵਾਲਾ ਕੋਈ ਨਾ ਰਿਹਾ। ਉਹ ਆਪਣੀ ਮਨ ਮਰਜੀ ਨਾਲ ਰਾਜ ਕਰਨ ਲੱਗੇ।

ਅਸਲ ਵਿੱਚ ਅੰਗਰੇਜ਼ ਨੇ ਪੰਜਾਬ ਨੂੰ ਆਪਣੇ ਰਾਜ ਵਿੱਚ ਮਿਲਾਉਣ ਤੋਂ ਪਹਿਲਾਂ ਹੀ ਭਾਂਪ ਲਿਆ ਸੀ ਕਿ ਸਿੱਖਾਂ ਦੀ ਅਥਾਹ ਤਾਕਤ ਦਾ ਮੂਲ ਹੈ ਉਹਨਾਂ ਦਾ ਧਰਮ। ਜਿਥੇ ਧਰਮ ਕਾਇਮ ਹੈ ਉੱਥੇ ਕੋਈ ਕੁਝ ਨਹੀ ਵਿਗਾੜ ਸਕਦਾ। ਇਹ ਅੰਗਰੇਜ਼ ਦੀ ਚਲਾਕੀ ਅਤੇ ਦੂਰ ਅੰਦੇਸ਼ੀ ਸੀ ਜਿਸ ਨਾਲ ਉਸਨੇ ਆਪਣੇ ਮੰਤਵ ਨੂੰ ਸਿੱਧ ਕਰਨ ਲਈ ਮਹਾਰਾਜਾ ਰਣਜੀਤ ਸਿੰਘ ਦੇ ਅੰਤਲੇ ਸਮੇਂ ਤੋਂ ਹੀ ਬੀਜ ਬੀਜਣੇ ਅਰੰਭ ਕਰ ਦਿੱਤੇ ਸਨ। ਉਹ ਜ਼ਹਿਰ ਐਸੀ ਫੈਲੀ ਕਿ ਥੋੜ੍ਹੇ ਹੀ ਸਮੇਂ ਵਿੱਚ ਸਿੱਖਾਂ ਨੂੰ ਆਪਣੀ ਅਸਲੀਅਤ ਤੋਂ ਡੇਗ ਕੇ ਇੱਕ ਐਸੀ ਡੂੰਘੀ ਖਾਈ ਵਿੱਚ ਸੁੱਟ ਦਿੱਤਾ ਕਿ ਉਹ ਉੱਠਣ ਜੋਗੇ ਹੀ ਨਾ ਰਹੇ। ਉਹ ਸਾਰੇ ਅੰਗਰੇਜ਼ ਭਗਤ ਬਣ ਕੇ ਰਹਿ ਗਏ।

ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਦਾ ਇਹ ਪਤਨ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੀ ਨੌਕਰੀ ਵੇਲੇ ਹੀ ਵੇਖ ਲਿਆ ਸੀ। ਆਪ ਜੀ ਨੇ ਉਦੋਂ ਹੀ ਕਹਿ ਦਿੱਤਾ ਸੀ ਕਿ ਸਿੱਖਾਂ ਵਿੱਚ ਮਲੇਛਤਾ ਉਤਪੰਨ ਹੋ ਗਈ ਹੈ, ਹੁਣ ਸਿੱਖ ਰਾਜ ਨਹੀ ਰਹਿ ਸਕਦਾ। ਆਪ ਜੀ ਨੇ ਨੌਕਰੀ ਛੱਡ ਕੇ ਸ੍ਰੀ ਭੈਣੀ ਸਾਹਿਬ ਆ ਕੇ ਘੋਰ ਤਪੱਸਿਆ ਕੀਤੀ ਅਤੇ ਸਿੱਖੀ ਨੂੰ ਮੁੜ ਸੁਰਜੀਤ ਕਰਨ ਦਾ ਪ੍ਰੋਗਰਾਮ ਬਣਾਇਆ। ਆਪ ਜੀ ਨੇ ਇਹ ਅਨੁਭਵ ਕੀਤਾ ਕਿ ਧਰਮ ਦਾ ਤਿਆਗ ਹੀ ਸਿੱਖਾਂ ਦੇ ਪਤਨ ਦਾ ਕਾਰਨ ਹੈ। ਸੋ ਸਭ ਤੋਂ ਪਹਿਲੀ ਲੋੜ ਹੈ ਸਿੱਖਾਂ ਨੂੰ ਨਵੇਂ ਸਿਰੇ ਤੋਂ ਅੰਮ੍ਰਿਤ ਛਕਾ ਕੇ ਗੁਰਸਿੱਖੀ ਮਰਯਾਦਾ ਦੇ ਧਾਰਨੀ ਬਣਾਇਆ ਜਾਵੇ। ਇਹਨਾਂ ਨੂੰ ਨਾਮ ਅਤੇ ਬਾਣੀ ਨਾਲ ਜੋੜਿਆ ਜਾਵੇ ਤਾਂ ਕਿ ਇਹਨਾਂ ਦੀ ਆਤਮਾ ਉੱਚੀ ਸੁੱਚੀ ਤੇ ਬਲਵਾਨ ਹੋਵੇ, ਤਾਂ ਹੀ ਇਹ ਅੰਗਰੇਜ਼ ਦੀ ਕਰੂਰ ਨੀਤੀ ਨੂੰ ਅਸਵੀਕਾਰ ਕਰਨ ਜੋਗੇ ਹੋਣਗੇ। ਇਹ ਇੱਕ ਬਹੁਤ ਹੀ ਮੁਸ਼ਕਿਲ ਕਾਰਜ ਸੀ ਕਿਉਂਕਿ ਇਹ ਇੱਕ ਜਾਂ ਦੋ ਦਾ ਨਹੀ ਸਗੋਂ ਸਾਰੀ ਕੌਮ ਦਾ ਮਾਮਲਾ ਸੀ। ਆਪਣੇ ਇਸ ਮਹਾਨ ਕਾਰਜ ਦੀ ਸ਼ੁਰੂਆਤ

ਆਪ ਜੀ ਨੇ ਸੰਨ ੧੮੫੭ ਦੀ ਵਿਸਾਖੀ ਤੇ ਪੰਜ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਕੀਤੀ। ਉਹਨਾਂ ਦੇ ਕੰਨਾਂ ਵਿੱਚ ਗੁਰਮੰਤ੍ਰ ਦੇ ਕੇ ਉਹਨਾਂ ਦੀ ਕਾਇਆ ਹੀ ਕਲਪ ਕਰ ਦਿੱਤੀ। ਉਹ ਦੁਨੀਆਂ ਦੇ ਝੂਠੇ ਰਸਮਾਂ ਰਿਵਾਜ਼ਾਂ ਨੂੰ ਤਿਆਗ ਕੇ ਅੰਦਰੋਂ ਬਾਹਰੋਂ ਪੂਰਨ ਗੁਰਸਿੱਖ ਬਣ ਗਏ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤਿਆਗ ਕਰ ਦਿੱਤਾ। ਨਾਮ, ਬਾਣੀ ਅਤੇ ਗੁਰ ਮਰਯਾਦਾ ਧਾਰਨ ਕਰਕੇ ਆਪਣਾ ਆਪ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਪਿਤ ਕਰ ਦਿੱਤਾ। ਹੁਣ ਸਤਿਗੁਰੂ ਦਾ ਹੁਕਮ ਹੀ ਉਹਨਾਂ ਵਾਸਤੇ ਸਭ ਕੁਝ ਸੀ।

ਇਹ ਨਾਮ ਬਾਣੀ ਦੇ ਰਸੀਏ ਆਪਣੇ ਸਤਿਗੁਰੂ ਤੋਂ ਵਰੋਸਾਏ ਜਿੱਥੇ ਵੀ ਗਏ, ਉੱਥੇ ਹੀ ਸਤਿਗੁਰੂ ਜੀ ਦਾ ਪ੍ਰਚਾਰ ਕਰਕੇ ਭੁੱਲੇ ਭਟਕੇ ਸਿੱਖਾਂ ਨੂੰ ਸਤਿਗੁਰੂ ਜੀ ਦੀ ਸ਼ਰਨ ਵਿੱਚ ਲਿਆਏ ਅਤੇ ਉਹਨਾਂ ਨੂੰ ਨਾਮ ਦਾਨ ਦੇ ਕੇ ਸਤਿਗੁਰੂ ਦੇ ਰਾਹ ਦੇ ਪਾਂਧੀ ਬਣਾਇਆ। ਇਹ ਸਿਲਸਿਲਾ ਵਧਦਾ ਹੀ ਗਿਆ ਅਤੇ ਥੋੜ੍ਹੇ ਹੀ ਸਮੇਂ ਵਿੱਚ ਲੱਖਾਂ ਦੀ ਗਿਣਤੀ ਵਿੱਚ ਨਾਮਧਾਰੀ ਸਿੱਖ ਸਜ ਗਏ। ਇਹਨਾਂ ਦੇ ਮੁਖ ਅਸੂਲ ਸਨ-

-ਗੁਰੂ ਕੋਲੋਂ ਪੁੱਛ ਕੇ ਸਵਾਸ ਸਵਾਸ ਨਾਮ ਜਪਣਾ, ਸ੍ਰੀ ਆਦਿ ਅਤੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਪੜ੍ਹਨਾ।

-ਸਵਦੇਸ਼ੀ ਕਪੜੇ ਪਹਿਨਣੇ, ਸਾਦਾ ਰਹਿਣਾ, ਆਪਣੇ ਹੱਥ ਦਾ ਸੁੱਚ ਸੋਧ ਦਾ ਬਣਾਇਆ ਹੋਇਆ ਹੀ ਪ੍ਰਸਾਦਾ ਛਕਣਾ। ਜਿਸ ਨੇ ਭਜਨ ਨਹੀ ਪੁੱਛਿਆ ਉਸਦੇ ਘਰ ਦਾ ਨਹੀਂ ਛਕਣਾ।

–ਅੰਗਰੇਜ਼ ਨਾਲ ਪੂਰੀ ਤਰ੍ਹਾਂ ਨਾ-ਮਿਲਵਰਤਣ ਰੱਖਣਾ। ਉਹਨਾਂ ਦੀ ਬਣਾਈ ਹੋਈ ਹਰ ਵਸਤੂ-ਸੜਕ, ਨਹਿਰ, ਸਕੂਲ ਡਾਕਖਾਨੇ, ਕਚਹਿਰੀਆਂ ਦਾ ਪੂਰੀ ਤਰ੍ਹਾਂ ਬਹਿਸ਼ਕਾਰ ਕਰਨਾ ਆਦਿ।

ਇਹਨਾਂ ਅਸੂਲਾਂ ਦੇ ਪੱਕੇ ਧਾਰਨੀ ਹੋਣ ਕਰਕੇ ਨਾਮਧਾਰੀ ਸਿੱਖਾਂ ਦੀ ਆਤਮਾਂ ਪੂਰੀ ਤਰ੍ਹਾਂ ਸਾਫ, ਉੱਚੀ ਅਤੇ ਬਲਵਾਨ ਹੋ ਗਈ। ਗਊ ਅਤੇ ਗ਼ਰੀਬ ਦਾ ਦੁੱਖ ਉਹਨਾਂ ਦਾ ਆਪਣਾ ਦੁੱਖ ਬਣ ਗਿਆ। ਉਹਨਾਂ ਦੀ ਰਹਿਣੀ ਬਹਿਣੀ ਦਾ ਹੋਰ ਲੋਕਾਂ ਤੇ ਵੀ ਗਹਿਰਾ ਅਸਰ ਹੋਇਆ। ਆਮ ਲੋਕਾਂ ਨੂੰ ਵੀ ਅੰਗਰੇਜ਼ ਦੀ ਗਹਿਰੀ ਕਪਟੀ ਚਾਲ ਦਾ ਗਿਆਨ ਹੋ ਗਿਆ ਅਤੇ ਉਹਨਾਂ ਨੇ ਵੀ ਆਪਣੇ - ਆਪਣੇ ਢੰਗ ਅਤੇ ਸਮਰੱਥਾ ਅਨੁਸਾਰ ਕਈ ਕੁਕਰਮਾਂ ਦਾ ਤਿਆਗ ਕਰ ਦਿੱਤਾ।

ਦੁਨੀਆਂ ਦਾ ਕੋਈ ਵੀ ਚੰਗਾ ਕੰਮ ਜਿਸ ਵਿੱਚ ਸਭ ਦਾ ਭਲਾ ਹੋਵੇ ਤਾਂ ਹੀ ਹੋ ਸਕਦਾ ਹੈ ਜੇਕਰ ਆਤਮਾ ਸਵੱਛ ਅਤੇ ਬਲਵਾਨ ਹੋਵੇ। ਨਿਰਬਲ ਆਤਮਾ ਵਾਲਾ ਪੁਰਖ ਭਾਵੇ ਜਿਸਮਾਨੀ ਤੌਰ ਤੇ ਕਿੰਨਾ ਹੀ ਤਗੜਾ ਕਿਉਂ ਨਾ ਹੋਵੇ ਕੋਈ ਵੀ ਲੋਕ ਭਲਾਈ ਦਾ ਕੰਮ ਨਹੀ ਕਰ ਸਕਦਾ। ਇਸਦੇ ਵਿਪਰੀਤ ਇੱਕ ਜਿਸਮਾਨੀ ਤੌਰ ਤੇ ਕਮਜ਼ੋਰ ਵਿਅਕਤੀ ਜੇਕਰ ਉਹ ਆਤਮਿਕ ਤੌਰ ਤੇ ਉੱਚਾ ਸੁੱਚਾ ਅਤੇ ਬਲਵਾਨ ਹੈ ਤਾਂ ਸਾਰੀ ਮਾਨਵ ਜਾਤੀ ਦਾ ਭਲਾ ਕਰ ਸਕਦਾ ਹੈ। ਭਾਰਤ ਨੂੰ ਅੰਗਰੇਜ਼ੀ ਸਾਮਰਾਜ ਤੋਂ ਛੁਟਕਾਰਾ ਦਿਵਾਉਣ ਵਾਸਤੇ ਅਜਿਹੇ ਹੀ ਆਤਮਿਕ ਤੌਰ ਤੇ ਬਲਵਾਨ ਪੁਰਸ਼ਾਂ ਦੀ ਹੀ ਜ਼ਰੂਰਤ ਸੀ ਜੋ ਆਪਣੇ ਨੇਤਾ ਸਤਿਗੁਰੂ ਦੇ ਇੱਕ ਹੁਕਮ ਤੇ ਆਪਣਾ ਆਪ ਨਿਛਾਵਰ ਕਰਨ ਤੋਂ ਜ਼ਰਾ ਜਿੰਨਾ ਵੀ ਗੁਰੇਜ਼ ਨਾ ਕਰਨ। ਮਰੀ ਹੋਈ ਭਾਰਤੀ ਕੌਮ ਵਿੱਚ ਇੱਕ ਜਾਗਰੂਕਤਾ ਪੈਦਾ ਕਰਨੀ ਕਿਸੇ ਵੀ ਸਾਧਾਰਨ ਮਨੁੱਖ ਦਾ ਕੰਮ ਨਹੀਂ ਸੀ। ਸੋ ਇਹ ਪ੍ਰਮੁੱਖ ਕਾਰਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ ਅਤੇ ਲੱਖਾਂ ਦੀ ਗਿਣਤੀ ਵਿੱਚ ਲੋਕ ਜਲਦੀ ਹੀ ਇਸ ਸਚਾਈ ਨੂੰ ਸਮਝ ਗਏ ਅਤੇ ਅੰਗਰੇਜ਼ ਦੇ ਚੁੰਗਲ ਵਿੱਚੋਂ ਨਿਕਲ ਕੇ ਆਜ਼ਾਦੀ ਘੁਲਾਟੀਆਂ ਦੀ ਕਤਾਰ ਵਿੱਚ ਆ ਖੜ੍ਹੇ ਹੋਏ।

ਹੁਣ ਸਮਾਂ ਆ ਗਿਆ ਸੀ ਆਜ਼ਾਦੀ ਦੀ ਲੜਾਈ ਨੂੰ ਅਗਾਂਹ ਵਧਾਉਣ ਦਾ ਅਤੇ ਸਿੱਧੀ ਤਰ੍ਹਾਂ ਖੁੱਲ੍ਹ ਕੇ ਲੜਨ ਦਾ। ਇਸ ਮਹਾਨ ਕਾਰਜ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਅਹਿੰਸਕ ਰਹਿੰਦਿਆਂ ਹੋਇਆ ਸਿਵਲ ਨਾਫ਼ੁਰਮਾਨੀ ਅਤੇ ਸੱਤਿਆਗ੍ਰਹਿ ਦਾ ਹਥਿਆਰ ਲੋਕਾਂ ਨੂੰ ਦਿੱਤਾ। ਸਰਕਾਰੀ ਹੁਕਮਾਂ ਦੀ ਉਲੰਘਣਾ ਅਤੇ ਅੰਗਰੇਜ਼ ਦੀ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਦੀ ਖੁੱਲ੍ਹੇ ਤੌਰ ਤੇ ਮੁਖ਼ਾਲਫ਼ਤ ਕਰਨੀ ਸਿੱਖਾਂ ਦਾ ਧਰਮ ਬਣ ਗਿਆ। ਅੰਗਰੇਜ਼ ਨੇ ਗਊਆਂ ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿਤੇ ਤਾਂ ਸਿੱਖਾਂ ਨੇ ਬੁੱਚੜਾਂ ਦਾ ਬੱਧ ਅਤੇ ਗਊਆਂ ਨੂੰ ਉਹਨਾਂ ਤੋਂ ਛੁਡਾਉਣ ਦਾ ਕੰਮ ਅਰੰਭ ਲਿਆ। ਇਸਦੇ ਫਲਸਰੂਪ ਅੰਮ੍ਰਿਤਸਰ, ਬਾਗਾਂਵਾਲੇ, ਰਾਏਕੋਟ ਅਤੇ ਮਲੇਰਕੋਟਲੇ ਦੀਆਂ ਘਟਨਾਵਾਂ ਵਾਪਰੀਆਂ ਅਤੇ ਸਿੱਖਾਂ ਨੂੰ ਫਾਂਸੀਆਂ ਤੇ ਲਟਕਾਇਆ ਅਤੇ ਤੋਪਾਂ ਨਾਲ ਉਡਾਇਆ ਗਿਆ। ਕਈਆਂ ਨੂੰ ਕਾਲੇ ਪਾਣੀਆਂ ਦੀਆਂ ਸਜ਼ਾਵਾਂ ਵੀ ਮਿਲੀਆਂ।

ਸਤਿਗੁਰੂ ਰਾਮ ਸਿੰਘ ਜੀ ਨੇ ਖੁਦ ਵੀ ਸਰਕਾਰੀ ਹੁਕਮਾਂ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਤਿੰਨ ਵੇਰ ਸੱਤਿਆਗ੍ਰਹਿ ਕੀਤੇ। ਪਹਿਲਾ ਸੱਤਿਆਗ੍ਰਹਿ ੧੮੬੬ ਵਿੱਚ ਦੂਸਰਾ ਫਿਰ ੧੮੬੭ ਵਿੱਚ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਵਾਸਤੇ ਕੀਤਾ। ਅੰਗਰੇਜ਼ ਨੇ ਹੁਕਮ ਦਿੱਤਾ ਸੀ ਕਿ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਨਾ ਜਾਣ ਪਰ ਆਪ ਜੀ ਨੇ ਇਸ ਪਾਬੰਦੀ ਦੀ ਕੋਈ ਪ੍ਰਵਾਹ ਨਾ ਕਰਦਿਆਂ ਹੋਇਆਂ ਆਪਣੇ ਅਨੇਕਾਂ ਹੀ ਸ਼ਰਧਾਲੂਆਂ ਸਮੇਤ ਇਹ ਹੋਲੇ ਮਹੱਲੇ ਕੀਤੇ। ਤੀਸਰੀ ਵਾਰੀ ਫਿਰ ਸੰਨ ੧੮੬੭ ਦੀ ਦਿਵਾਲੀ ਤੇ ਸ੍ਰੀ ਅੰਮ੍ਰਿਤਸਰ ਦਰਸ਼ਨ ਦਿੱਤੇ। ਇਸ ਤਰ੍ਹਾਂ ਤਿੰਨੇ ਹੀ ਸੱਤਿਆਗ੍ਰਹਿ ਪੂਰੀ ਤਰ੍ਹਾਂ ਨਾਲ ਕਾਮਯਾਬ ਹੋਏ।

ਅੰਗੇਰਜ਼ ਦੇ ਖਿਲਾਫ਼ ਆਜ਼ਾਦੀ ਦੀ ਲੜਾਈ ਲੜਨ ਦਾ ਇਹ ਇੱਕ ਐਸਾ ਨਵੇਕਲਾ ਅਤੇ ਅਚੂਕ ਹਥਿਆਰ ਸੀ ਜਿਸਨੂੰ ਅਪਣਾ ਕੇ ਹੀ ਆਉਣ ਵਾਲੀ ਆਜ਼ਾਦੀ ਦਾ ਸੰਘਰਸ਼ ਕਾਮਯਾਬ ਹੋ ਸਕਿਆ।

ਇਸ ਤਰ੍ਹਾਂ ਭਾਰਤ ਦੇ ਆਜ਼ਾਦੀ ਅੰਦੋਲਨ ਦੀ ਜੋ ਸੇਧ ਸਤਿਗੁਰੂ ਰਾਮ ਸਿੰਘ ਜੀ ਨੇ ਦਿੱਤੀ ਉਹ ਬਹੁਤ ਹੀ ਵਡਮੁੱਲੀ ਅਤੇ ਹਰ ਪੱਖ ਤੋਂ ਸੰਪੂਰਨ ਸਿੱਧ ਹੋਈ। ਪਰ ਅਫ਼ਸੋਸ ਹੈ ਕਿ ਭਾਰਤ ਵਾਸੀ ਆਜ਼ਾਦੀ ਤੋਂ ਬਾਅਦ ਇਸ ਦੇ ਜਨਮਦਾਤਾ ਨੂੰ ਵਿਸਾਰੀ ਬੈਠੇ ਹਨ। ਜਿਸ ਤਰ੍ਹਾਂ ਉਸ ਮਾਲੀ ਨੂੰ ਜਿਹੜਾ ਇੱਕ ਪੋਦਾ ਲਾਗਾਉਂਦਾ ਹੈ, ਉਸਨੂੰ ਸਿੰਜ ਸਿੰਜ ਕੇ ਵੱਡਾ ਕਰਦਾ ਹੈ ਪਰ ਜਦੋਂ ਉਹ ਫਲ ਦੇਣ ਲਗਦਾ ਹੈ ਤਾਂ ਲੋਕ ਉਸਨੂੰ ਭੁੱਲ ਜਾਂਦੇ ਹਨ ਅਤੇ ਸਿਰਫ ਫਲ ਨਾਲ ਹੀ ਤੁਅੱਲਕ ਰੱਖਦੇ ਹਨ। ਇਹੋ ਹਾਲ ਅੱਜ ਸਾਡਾ ਵੀ ਹੈ ਕਿ ਅਸੀ ਆਪਣੀਆਂ ਪਾਰਟੀਆਂ ਬਣਾ ਕੇ ਇਹ ਸਮਝਦੇ ਹਾਂ ਕਿ ਜੋ ਕੁਝ ਕੀਤਾ ਸਾਡੀ ਪਾਰਟੀ ਨੇ ਹੀ ਕੀਤਾ ਹੈ ਅਤੇ ਉਸ ਮਹਾਂਪੁਰਖ ਨੂੰ ਜਿਸਨੇ ਸੰਘਰਸ਼ ਦਾ ਸੱਚਾ ਰਾਹ ਦੱਸਕੇ ਇਹ ਸਮ੍ਹਾਂ ਰੌਸ਼ਨ ਕੀਤੀ ਹੈ ਉਸਨੂੰ ਭੁਲਾਈ ਬੈਠੇ ਹਾਂ। ਅਸੀ ਉਸਦੇ ਰਿਣੀ ਹਾਂ। ਕੀ ਕਦੇ ਅਸੀਂ ਉਸਦਾ ਇਹ ਰਿਣ ਉਤਾਰ ਪਾਵਾਂਗੇ ? ❖

# ਨਾਮਧਾਰੀ ਸ਼ਹੀਦ

ਸੂਬਾ ਸੁਰਿੰਦਰ ਕੌਰ ਖਰਲ

*ਨਾਮਧਾਰੀ ਸ਼ਹੀਦਾਂ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਹਨ :*

*"ਉਥੇ ਹੁਕਮ ਉਲਟਾਉਣ ਦੀ ਗੱਲ ਨਹੀਂ, ਸ਼ਹੀਦ ਹੋਏ ਹੱਸਦੇ ਹੱਸਦੇ। ਅੱਜ ਅਸੀਂ ਉਹਨਾਂ ਦਾ ਨਾਉਂ ਲੈ ਕੇ ਉੱਚੇ ਹੁੰਦੇ ਹਾਂ।"*

*-ਲਾਲ ਏਹਿ ਰਤਨ, ਭਾਗ ਤੀਜਾ, ਪੰਨਾ-੧੧੨*

ਮਰ ਜਾਣਾ, ਸ਼ਹੀਦ ਹੋ ਜਾਣਾ, ਕੋਈ ਸੌਖਾ ਨਹੀ ਹੁੰਦਾ। ਫਾਂਸੀ ਦੇ ਫੰਦੇ ਆਪ ਗਲੇ 'ਚ ਪਾ ਕੇ ਫਾਂਸੀ ਲੈਣਾ, ਤੋਪਾਂ ਅੱਗੇ ਨੱਸ ਨੱਸ ਕੇ ਆ ਕੇ ਪੁਰਜਾ-ਪੁਰਜਾ ਹੋ ਸ਼ਹੀਦ ਹੋ ਜਾਣਾ-ਅਸਾਨ ਕੰਮ ਨਹੀ ਹੁੰਦਾ। ਸਾਨੂੰ ਜੇ ਕੋਈ ਆਖੇ ਕਿ ਤੁਸੀਂ ਇਤਨੇ ਘੰਟੇ ਜਾਂ ਇਤਨੇ ਦਿਨਾਂ ਬਾਅਦ ਮਰ ਜਾਣਾ ਹੈ ਤਾਂ ਅਸੀਂ ਭਲੀ-ਭਾਂਤ ਸੋਚ ਸਕਦੇ ਹਾਂ ਕਿ ਸਾਡਾ ਕੀ ਹਾਲ ਹੁੰਦਾ ਹੈ। ਆਪਣੇ ਪਰਵਾਰ, ਆਪਣੇ ਰਿਸ਼ਤੇਦਾਰ, ਆਪਣੇ ਮਿੱਤਰ-ਪਿਆਰੇ ਛੱਡ ਕੇ ਮਰਨ ਦਾ ਖਿਆਲ ਹੀ ਆਮ ਬੰਦੇ ਨੂੰ ਕਿੰਨਾ ਭੈਅ-ਭੀਤ ਤੇ ਦੁਖੀ ਕਰ ਦਿੰਦਾ ਹੈ।

ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਸ਼ਾਹ ਜੀ ਦੀ ਹੀ ਕਿਰਪਾ ਸੀ ਕਿ ਉਨ੍ਹਾਂ ਨੇ ਆਪਣੇ ਸਿੱਖਾਂ ਵਿੱਚ ਇਤਨੀ ਆਤਮਕ ਸ਼ਕਤੀ ਤੇ ਪ੍ਰੇਰਨਾ ਭਰੀ ਕਿ ਉਨ੍ਹਾਂ ਲਈ ਸ਼ਹੀਦ ਹੋਣਾ ਸੰਭਵ ਹੋ ਸਕਿਆ।

ਮਲੇਰਕੋਟਲਾ ਦੇ ਸਾਕੇ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਓਂ ਫਰਮਾਉਂਦੇ ਹਨ,

*"ਸਤਿਗੁਰੂ ਦੇ ਸਿੱਖ ਇਉਂ ਵਿਚਕਰਾਂ ਕਰਦੇ ਹਨ ਗੋਲੀਆਂ ਨੂੰ, ਤੋਪਾਂ ਦੇ ਗੋਲੇ ਨੂੰ ਟਿਚਕਰਾਂ ਕਰਦੇ ਹਨ, ਅੱਗੇ ਖੜ੍ਹੇ ਹੁੰਦੇ ਹਨ।....ਫੇਰ ਕੀ ਬਣਿਆ-ਲੱਗੇ ਉੱਡਣ-ਦੂਸਰੇ ਪਾਸੇ ਕੀ ਹੈ? ਗੁਰੂ ਨਾਨਕ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ ਬਾਰਾਂ ਪਾਤਸ਼ਾਹੀਆਂ ਬੈਠੀਆਂ ਹਨ, ਦਿਵਾਨ ਲੱਗਿਆ ਹੋਇਆ ਹੈ, ਤੋਪ ਨਾਲ ਜਿਹੜਾ ਉੱਡਦਾ ਹੈ, ਉਥੇ ਜਾ ਕੇ ਬੈਠਦਾ ਹੈ। ਉਸਨੂੰ ਪਤਾ ਲੱਗਦਾ ਹੈ-ਸਾਹਮਣੇ ਦੂਜੇ ਵੇਖਣ ਵਾਲਿਆਂ ਨੂੰ ਕਿ ਦਿਵਾਨ ਲੱਗਾ ਹੋਇਆ ਹੈ, ਕਹਿੰਦਾ, "ਉਏ ਖਿੱਲਿਆ, ਛੇਤੀ ਕਰ ਮੇਰਾ ਸਾਥ ਜਾਂਦਾ ਹੈ, ਮੇਰਾ ਵਕਤ ਜਾਂਦਾ ਹੈ। ਇਸ ਤਰ੍ਹਾਂ ਤੋਪਾਂ ਦੇ ਨਾਲ ਉੱਡਦੇ ਹਨ।"*

*-ਲਾਲ ਏਹਿ ਰਤਨ ਭਾਗ ਪਹਿਲਾ ਪੰਨਾ-੨੯੯*

ਭਾਰਤ ਦੀ ਅਜਾਦੀ ਦੀ ਲੜਾਈ ਦਾ ਮੁੱਢ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆਂ ਸੀ।

ਅੰਗਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਅਪਣਾਈ। ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾ ਕੇ ਇਕ ਦੂਜੇ ਦੇ ਖਿਲਾਫ ਕਰਨ ਲਈ ਅੰਮ੍ਰਿਤਸਰ, ਮਲੇਰਕੋਟਲਾ ਤੇ ਰਾਏਕੋਟ ਵਿਖੇ ਬੁੱਚੜਖਾਨੇ ਖੁਲ੍ਹਵਾ ਦਿਤੇ। ਗਊ ਬਧ ਕਰਕੇ ਗਊ ਮਾਸ ਵੇਚਿਆ ਹੀ ਨਹੀਂ ਜਾਣ ਲਗਾ ਸਗੋਂ ਹਿੰਦੂਆਂ ਤੇ ਸਿੱਖਾਂ ਦੇ ਪੂਜਨੀਕ ਧਾਰਮਿਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਇਹ ਬੁੱਚੜਖਾਨੇ ਅਣਖੀ ਭਾਰਤੀਆਂ ਲਈ ਵੰਗਾਰ ਬਣ ਗਏ ਸਨ। ਇਸ ਵੰਗਾਰ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਨੇ ਕਬੂਲਿਆ ਤੇ ਲੋਕਾਂ ਨੂੰ ਵੀ ਅੰਗਰੇਜ਼ਾਂ ਦੀਆਂ ਕੁਟਲ ਨੀਤੀਆਂ ਤੋਂ ਜਾਗਰੂਕ ਕੀਤਾ। ਅੰਮ੍ਰਿਤਸਰ, ਰਾਏਕੋਟ ਤੇ ਮਲੇਰਕੋਟਲਾ ਵਿਖੇ ਬੁੱਚੜਖਾਨਿਆਂ 'ਤੇ ਹਮਲੇ ਕਰਕੇ ਨਾਮਧਾਰੀ ਸਿੱਖਾਂ ਨੇ ਅੰਗਰੇਜ਼ ਸਰਕਾਰ ਨਾਲ ਸਿੱਧੀ ਟੱਕਰ ਲਈ, ਜਿਸ ਕਾਰਨ ਅੰਗਰੇਜ਼ਾਂ ਵਲੋਂ ਇਨ੍ਹਾਂ ਨੂੰ ਸ਼ਹੀਦ ਕੀਤਾ ਗਿਆ।

ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਵਿਖੇ ਅੰਗਰੇਜ਼ਾਂ ਦੁਆਰਾ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ ਅਤੇ ਮਲੇਰਕੋਟਲਾ ਵਿਖੇ ਤੋਪਾਂ ਨਾਲ ਉਡਾਏ ਗਏ ਸ਼ਹੀਦ ਸਿੰਘਾਂ ਤੋਂ ਇਲਾਵਾ ਅਨੇਕ ਨਾਮਧਾਰੀ ਸਿੰਘ ਇਨ੍ਹਾਂ ਸਾਕਿਆਂ ਸਮੇਂ ਲੜਦਿਆਂ ਸ਼ਹੀਦ ਹੋਏ। ਇਹੀ ਨਹੀ, ਅੰਗਰੇਜ਼ਾਂ ਦੁਆਰਾ, ਅਣਗਿਣਤ ਨਾਮਧਾਰੀ ਕਈ ਪ੍ਰਕਾਰ ਦੇ ਘੋਰ ਤਸੀਹੇ ਦੇ ਕੇ, ਸਮੁੰਦਰਾਂ 'ਚ ਡੋਬ ਕੇ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਦੇ ਕੇ ਸ਼ਹੀਦ ਕੀਤੇ ਗਏ। ਸਾਡੇ ਕੋਲ ਇਨ੍ਹਾਂ ਦਾ ਪੂਰਾ ਵੇਰਵਾ ਤੇ ਰਿਕਾਰਡ ਵੀ ਨਹੀ।

ਇਕ ਛੋਟੀ ਜਿਹੀ ਮਿਸਾਲ ਦੇ ਰਹੀ ਹਾਂ। ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੀ ਤਹਿਸੀਲ ਬਰਨਾਲਾ ਵਿਚ, ਰੰਗੀਆਂ ਨਾ

ਦਾ ਇਕ ਪਿੰਡ ਹੈ। ਇਥੋਂ ਦੇ ਸ਼ਹੀਦ ਨਰਾਇਣ ਸਿੰਘ ਲੋਹਟ ਮਲੇਰਕੋਟਲਾ ਸਾਕੇ ਦੇ ਸ਼ਹੀਦੀ-ਕਾਂਡ ਵਿੱਚ ੧੭-੧੮ ਜਨਵਰੀ ੧੮੭੨ ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ ੬੬ ਸਿੰਘਾਂ ਵਿੱਚੋਂ ਇਕ ਸਨ। ਇਨ੍ਹਾਂ ਦਾ ਪਰਵਾਰ ਬੜੀ ਮੁਸ਼ਕਲ ਨਾਲ ਲੱਭਿਆ। ਬਹੁਤ ਵੱਡਾ ਪਰਵਾਰ ਹੈ। ਇਹ ਉਦੋਂ ਤੋਂ ਹੀ 'ਕੂਕਿਆਂ' ਵਜੋ ਜਾਣੇ ਜਾਂਦੇ ਹਨ, ਭਾਵੇਂ ਰਹਿਤ-ਮਰਿਯਾਦਾ ਤੇ ਸਰੂਪ ਵਿੱਚ ਇਹ ਨਾਮਧਾਰੀ ਨਹੀਂ ਰਹੇ ਹਨ।

ਰੰਗੀਆਂ ਵਾਲੇ ਪਰਵਾਰ ਦੇ ਇਕ ਸਭ ਤੋਂ ਵੱਡੀ ਉਮਰ ਦੇ ਬਜ਼ੁਰਗ ਨੇ ਮੈਨੂੰ ਦਸਿਆ ਕਿ ਮਲੇਰਕੋਟਲਾ ਦੇ ਸ਼ਹੀਦੀ ਸਾਕੇ ਤੋਂ ਬਾਅਦ, ਉਹਨਾਂ ਦੇ ਦਾਦਾ ਜੀ ਨੂੰ ਅੰਗਰੇਜ਼ ਸਰਕਾਰ ਫੜ ਕੇ ਲੈ ਗਈ ਸੀ ਤੇ ਰੂਈ ਵਿੱਚ ਲਪੇਟ ਕੇ ਜਿਉਂਦੇ ਨੂੰ ਸਾੜ ਦਿਤਾ ਸੀ। ਇਸ ਬਜ਼ੁਰਗ ਨੇ ਆਪਣੇ ਪਰਵਾਰ ਨੂੰ ਆਖਿਆ ਸੀ ਕਿ ਅਸੀਂ ਤਾਂ ਸਭ ਕੁਝ ਝੱਲ ਲਿਆ, ਤੁਹਾਡੇ ਕੋਲੋਂ ਨਾਮਧਾਰੀ ਪੁਣਾ ਨਹੀ ਪੁੱਗਣਾ, ਅੱਗੇ ਤੋਂ ਇਸ ਪਰਵਾਰ ਵਿਚੋਂ ਕੋਈ ਕੂਕਾ ਅਥਵਾ ਨਾਮਧਾਰੀ ਨਾ ਬਣਿਓ।

ਸ਼ਹੀਦ ਨਰਾਇਣ ਸਿੰਘ ਰੂੰਗੀਆਂ, ਬਰਨਾਲੇ ਦੇ ਜਿਮੀਂਦਾਰਾਂ, ਜੋ ਮਲੇਰਕੋਟਲਾ ਸਾਕੇ ਵਿੱਚ ਤੋਪਾਂ ਨਾਲ ਸ਼ਹੀਦ ਕੀਤੇ ਗਏ ਸਨ, ਨਾਲ ਹੀ ਸ਼ਹੀਦ ਹੋਣ ਗਏ ਸਨ। ਇਹ ਇਨ੍ਹਾਂ ਜਿਮੀਂਦਾਰਾਂ ਦੇ ਸੀਰੀ ਸਨ।

ਅੰਗਰੇਜ਼ਾਂ ਨੇ ਲੋਕਾਂ ਦੇ ਦਿਲਾਂ ਵਿੱਚ ਦਹਿਸ਼ਤ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਸ਼ਹੀਦਾਂ ਦੇ ਪਰਵਾਰਾਂ ਦੀਆਂ ਜ਼ਮੀਨ-ਜਾਇਦਾਦਾਂ ਜ਼ਬਤ ਕਰ ਲਈਆਂ ਸਨ ਤੇ ਉਨ੍ਹਾਂ 'ਤੇ ਕਈ ਪ੍ਰਕਾਰ ਦੀਆਂ ਪਾਬੰਦੀਆਂ ਲਗਾ ਦਿਤੀਆਂ ਸਨ। ਕਈਆਂ ਨੂੰ ਤਸੀਹੇ ਵੀ ਦਿਤੇ ਗਏ ਸਨ। ਪਿੰਡਾਂ ਵਿੱਚ ਪੁੱਛਿਆ ਜਾਂਦਾ ਸੀ ਕਿ ਕਿਤੇ ਕੋਈ ਘਰ ਕੂਕਿਆਂ ਦਾ ਤਾਂ ਨਹੀਂ। ਇਸ ਦੇ ਫਲ ਸਰੂਪ ਸ਼ਹੀਦਾਂ ਦੇ ਬਹੁਤ ਸਾਰੇ ਪਰਵਾਰ ਉਸ ਵੇਲੇ ਅੰਗਰੇਜ਼ਾਂ ਦੇ ਜ਼ੁਲਮਾਂ ਤੋਂ ਡਰਦਿਆਂ ਆਪਣੇ ਪਿੰਡ, ਆਪਣੇ ਘਰ ਛੱਡ ਕੇ ਹੋਰ ਥਾਵਾਂ 'ਤੇ ਚਲੇ ਗਏ ਤੇ ਬਾਅਦ ਵਿੱਚ ਵਾਪਸ ਮੁੜੇ।

ਸ਼ਹੀਦ ਬਿਸ਼ਨ ਸਿੰਘ ਦੇ ਦੋਵੇਂ ਭਰਾ ੧੪ ਸਾਲ ਦਾ ਹਰਨਾਮ ਸਿੰਘ ਤੇ ੧੯-੨੦ ਕੁ ਸਾਲ ਦਾ ਸੱਦਾ ਸਿੰਘ, ਮਲੇਰਕੋਟਲਾ ਸਾਕੇ ਦੇ ਸ਼ਹੀਦੀ ਕਾਂਡ ਵਿੱਚ ਤੋਪਾਂ ਨਾਲ ਸ਼ਹੀਦ ਕੀਤੇ ਗਏ। ਇਨ੍ਹਾਂ ਤਿੰਨਾਂ ਭਰਾਵਾਂ ਦੇ ਪਿਤਾ ਸ੍ਰ. ਚੜ੍ਹਤ ਸਿੰਘ ਤੇ ਮਾਤਾ ਮਾਈ ਖੇਮ ਕੌਰ ਸਨ। ਹੁਣ ਇਸ ਪਰਵਾਰ ਦੇ ਦੱਸਣ ਮੁਤਾਬਕ, ਮਲੇਰਕੋਟਲਾ ਸਾਕੇ ਸਮੇ, ਮਲੋਦ ਵਿਖੇ ਬੁੱਚੜਾਂ ਨਾਲ ਹੋਈ ਲੜਾਈ ਸਮੇ, ਸ੍ਰ. ਨੰਦ ਸਿੰਘ (ਪਿੰਡ ਹੰਡਿਆਇਆ) ਤੇ ਸ੍ਰ. ਚੜ੍ਹਤ ਸਿੰਘ (ਪਿੰਡ ਰੜ) ਸ਼ਹੀਦ ਹੋਏ ਸਨ। ਸ਼ਹੀਦ ਸੱਦਾ ਸਿੰਘ ਦਾ ਇਕਲੌਤਾ ਡੇਢ ਸਾਲ ਦਾ ਪੁੱਤਰ ਨਿਰੰਜਨ ਸਿੰਘ ਤੇ ਉਸ ਦੀ ਮਾਤਾ ਬਚੇ ਸਨ। ਨਿਰੰਜਨ ਸਿੰਘ ਨੂੰ ਉਸ ਦੀ ਮਾਤਾ ਨੇ ਅੰਗਰੇਜ਼ਾਂ ਦੇ ਜ਼ੁਲਮ ਤੋਂ ਬਚਾਉਣ ਲਈ ਆਪਣੇ ਪੇਕੇ ਪਿੰਡ ਝੁਨੇਰ ਵਿਖੇ ਪਾਲਿਆ। ਨਿਰੰਜਨ ਸਿੰਘ ਦੇ ਨੌਜਵਾਨ ਹੋਣ 'ਤੇ ਉਸ ਨੂੰ, ਉਸ ਦੀ ਮਾਤਾ ਪਿੰਡ ਰੜ ਲੈ ਕੇ ਆਈ ਤੇ ਉਸਦਾ ਵਿਆਹ ਕੀਤਾ। ਉਸ ਦੀ ਔਲਾਦ ਹੁਣ ਚਲ ਰਹੀ ਹੈ। ਸ਼ਹੀਦ ਬਿਸ਼ਨ ਸਿੰਘ ਦੀ ਮਾਤਾ, ਮਾਈ ਖੇਮ ਕੌਰ, ਜੋ ਆਪਣੀ ਸਾਥਣ ਮਾਈ ਇੰਦ ਕੌਰ ਹੰਡਿਆਇਆ ਨਾਲ ਸ਼ਹੀਦੀ ਜਥੇ ਵਿੱਚ ਸ਼ਾਮਲ ਸੀ, ਨੂੰ ਅੰਗਰੇਜ਼ਾਂ ਨੇ ਸ਼ਹੀਦ ਨਹੀਂ ਸੀ ਕੀਤਾ, ਬਲਕਿ ਕੈਦ ਕਰ ਲਿਆ ਸੀ ਤੇ ਬਾਅਦ ਵਿੱਚ ਛੱਡ ਦਿੱਤਾ ਸੀ।

ਸ਼ਹੀਦ ਬਿਸ਼ਨ ਸਿੰਘ ਦੇ ਪਰਵਾਰ ਵਿਚੋਂ, ਉਹਨ੍ਹਾ ਦੇ ਭਤੀਜੇ ਸ੍ਰ. ਨਿਰੰਜਣ ਸਿੰਘ ਸਪੁੱਤਰ ਸ਼ਹੀਦ ਸੱਦਾ ਸਿੰਘ ਦੇ ਦੋ ਪੁੱਤਰ ਹੋਏ- ਸਰਬਣ ਸਿੰਘ ਤੇ ਅਰਜਨ ਸਿੰਘ। ਸ੍ਰ. ਸਰਬਣ ਸਿੰਘ ਦੀ ਪਤਨੀ ਮਾਤਾ ਨਿਹਾਲ ਕੌਰ, ਸ੍ਰੀ ਸਤਿਗੁਰੂ ਜੀ ਤੇ ਬਹੁਤ ਸ਼ਰਧਾ ਰੱਖਦੇ ਸਨ। ਇਨ੍ਹਾਂ ਨੇ ਆਪਣੇ ਬੱਚਿਆ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜੀ ਰਖਿਆ। ਇਨ੍ਹਾਂ ਦੇ ਤਿੰਨ ਪੁੱਤਰ -ਸਰਵ ਸ੍ਰੀ ਲਾਲ ਸਿੰਘ, ਸੁਰਜੀਤ ਸਿੰਘ ਤੇ ਬਲਵਿੰਦਰ ਸਿੰਘ ਹਨ।

ਸੰਤ ਲਾਲ ਸਿੰਘ ਪਰਵਾਰ ਸਮੇਤ ਸ੍ਰੀ ਭੈਣੀ ਸਾਹਿਬ ਰਹਿੰਦੇ ਹਨ। ਇਨ੍ਹਾਂ ਦੀ ਵੱਡੀ ਧੀ ਗੁਰਪਾਲ ਕੌਰ ਦਾ ਵਿਆਹ, ਸ੍ਰੀ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਹਜ਼ੂਰੀ ਸੇਵਕ ਰਛਪਾਲ ਸਿੰਘ ਨਾਲ ਹੋਇਆ ਹੈ।

ਸੰਤ ਸੁਰਜੀਤ ਸਿੰਘ ਕੁਝ ਚਿਰ ਸ੍ਰੀ ਭੈਣੀ ਸਾਹਿਬ ਰਹਿ ਕੇ ਹੁਣ ਮੁਹਾਲੀ ਚਲੇ ਗਏ ਹਨ। ਸੰਤ ਬਲਵਿੰਦਰ ਸਿੰਘ ਧੂਰੀ ਰਹਿੰਦੇ ਹਨ। ਪਿੰਡ ਰੜ ਵਿਖੇ ਇਹਨਾਂ ਤਿੰਨਾਂ ਭਰਾਵਾ ਦਾ ਘਰ ਹੈ। ਇਨ੍ਹਾਂ -ਭਰਾਵਾਂ ਨੇ ਆਪਣੇ ਪਿਤਾ ਜੀ, ਆਪਣੇ ਦਾਦਾ ਜੀ ਤੋਂ ਸੀਨਾਂ-ਬ-ਸੀਨਾ ਚਲੀ ਆ ਰਹੀ ਮਲੇਰਕੋਟਲਾ ਸਾਕੇ ਦੇ ਸ਼ਹੀਦਾਂ ਦੀ ਦਾਸਤਾਨ ਸਰਵਣ ਕੀਤੀ ਹੈ। ਸ਼ਹੀਦ ਬਿਸ਼ਨ ਸਿੰਘ ਦੇ ਪਰਵਾਰ ਦੀ ਪੰਜ ਸੌ ਵਿਘਾ ਜ਼ਮੀਨ ਅੰਗਰੇਜ਼ ਸਰਕਾਰ ਵਲੋਂ ਜ਼ਬਤ ਕਰ ਲਈ ਗਈ ਸੀ।

ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਸਦਕਾ ਮੇਰੇ ਮਨ ਵਿੱਚ ਇਹ ਖਾਹਸ਼ ਤੇ ਲਗਨ ਪੈਦਾ ਹੋਈ ਕਿ ਮੈਂ ਇਨ੍ਹਾ ਸਾਰੇ ਨਾਮਧਾਰੀ ਸ਼ਹੀਦਾਂ ਦੇ ਪਰਵਾਰਾਂ ਨੂੰ ਮਿਲਾਂ। ਇਨ੍ਹਾਂ ਦੇ ਇਤਿਹਾਸ ਤੇ ਪਰਵਾਰਕ ਕੁਰਸੀਨਾਮੇ ਲਿਖਾਂ ਤਾਂ ਕਿ ਇਨ੍ਹਾ ਦੀ ਆਉਣ ਵਾਲੀ ਪੀੜ੍ਹੀ ਆਪਣਾ ਮਹਾਨ ਵਿਰਸਾ ਨਾ ਭੁੱਲੇ। ਆਪਣੇ ਬਜ਼ੁਰਗਾਂ ਦੀ ਕੁਰਬਾਨੀ ਦੀ ਅਮਰ ਗਾਥਾ ਨੂੰ ਹਮੇਸ਼ਾ ਯਾਦ ਰੱਖੇ ਤੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੀ ਰਹੇ।

ਹਾਜਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਆਗਿਆ ਤੇ ਅਸ਼ੀਰਵਾਦ ਲੈ ਕੇ ਮੈਂ ਸ਼ਹੀਦਾਂ ਦੇ ਪਰਵਾਰਾਂ ਦੀ ਖੋਜ ਦਾ ਕੰਮ ਸੰਨ ੧੯੯੩ ਤੋਂ ਸ਼ੁਰੂ ਕੀਤਾ।

ਵੈਸੇ ਤਾਂ ਸ਼ਹੀਦਾਂ ਦੇ ਪਰਵਾਰ, ਪੰਜਾਬ ਦੇ ਕਰੀਬ ੫੫-੬੦ ਪਿੰਡਾਂ ਦੇ ਹਨ ਪਰ ਹੁਣ ਤੀਕ ਤਾਂ ਇਹ ਬਹੁਤ ਬਹੁਤ ਵਧ ਫੁਲ ਅਤੇ ਕਈ ਹੋਰ ਥਾਵਾਂ ਤੇ ਫੈਲ ਚੁਕੇ ਹਨ। ਕਈ ਤਾਂ ਵਿਦੇਸ਼ਾਂ ਵਿਚ ਵੱਸ ਰਹੇ ਹਨ।

ਮਈ ੧੯੯੩ ਵਿੱਚ ਮੈਂ ਪਹਿਲੀ ਵਾਰ ਸ਼ਹੀਦਾਂ ਦੇ ਪਿੰਡਾਂ ਵਿੱਚ, ਉਨਾਂ ਦੇ ਪਰਵਾਰਾਂ ਤੇ ਵਾਰਸਾਂ ਨੂੰ ਲੱਭ ਕੇ ਮਿਲਣ ਗਈ ਸੀ।

੨੪ ਜੂਨ ੧੯੯੩ ਨੂੰ ਮਲੇਰਕੋਟਲਾ ਵਿਖੇ ਵਿਸ਼ਾਲ ਪੱਧਰ ਦਾ ਸ਼ਹੀਦ ਯਾਦਗਾਰੀ ਸਮਾਗਮ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਹੇਠ ਹੋਇਆ। ਇਸ ਵਿੱਚ ਉਸ ਵੇਲੇ ਦੇ ਪੰਜਾਬ ਦੇ ਮੁਖ ਮੰਤਰੀ ਸਵ. ਸ੍ਰ. ਬੇਅੰਤ ਸਿੰਘ ਸਮਾਗਮ ਦੇ ਮੁਖ ਮਹਿਮਾਨ ਵਜੋਂ ਪਧਾਰੇ ਸਨ। ਮਲੇਰਕੋਟਲਾ ਸ਼ਹੀਦੀ ਸਮਾਰਕ ਦਾ ਨੀਹ ਪੱਥਰ, ਸ੍ਰੀ ਸਤਿਗੁਰੂ ਜੀ ਨੇ ਉਸ ਸਮਾਗਮ ਸਮੇਂ ਰੱਖਿਆ ਸੀ। ਸ੍ਰ. ਬੇਅੰਤ ਸਿੰਘ ਸ਼ਹੀਦਾਂ ਦੇ ਪਰਵਾਰਾਂ ਨੂੰ ਵੇਖ ਕੇ ਬਹੁਤ ਖੁਸ਼ ਹੋਏ ਸਨ ਤੇ ਆਖਿਆ ਸੀ,

"ਮੇਰਾ ਜੀਅ ਕਰਦਾ ਹੈ ਕਿ ਸ਼ਹੀਦਾਂ ਦੇ ਪਰਵਾਰਾਂ ਦਾ ਸਰਕਾਰੀ ਤੌਰ 'ਤੇ ਸਨਮਾਨ ਕੀਤਾ ਜਾਵੇ।"

ਇਸ ਤਰ੍ਹਾਂ ਸੰਨ ੧੯੯੩ ਤੋਂ ਮੇਰਾ ਇਹ ਖੋਜ ਕਾਰਜ ਜਾਰੀ ਹੈ। ਕਈ ਸ਼ਹੀਦਾਂ ਦੇ ਪਰਵਾਰਾਂ ਦੇ ਕੁਰਸੀਨਾਮੇ ਵੀ ਮੈਂ ਕਢਵਾਏ ਹਨ। ਸ਼ਹੀਦੀ ਸਾਕਿਆਂ ਸੰਬੰਧੀ ਦਸਤਾਵੇਜ਼ (Documents) ਚੰਡੀਗੜ੍ਹ ਤੇ ਪਟਿਆਲਾ ਦੇ ਪੁਰਾਲੇਖਾ ਵਿਭਾਗ (ਆਰਕਾਈਵਜ਼) ਵਿਚੋਂ ਕਢਵਾਏ ਹਨ।

ਆਪਣੇ ਇਸ ਲੇਖ ਵਿੱਚ ਮੈਂ ਅੰਮ੍ਰਿਤਸਰ, ਰਾਏਕੋਟ, ਲੁਧਿਆਣਾ ਤੇ ਮਲੇਰਕੋਟਲਾ ਦੇ ਸਾਕਿਆਂ ਦੇ ਸ਼ਹੀਦਾਂ ਦੀ ਲਿਸਟ ਪੇਸ਼ ਕਰ ਰਹੀ ਹਾਂ।

ਮਲੇਰਕੋਟਲਾ ਸਾਕੇ ਵਿੱਚ ੧੭ ਜਨਵਰੀ ੧੮੭੨ ਨੂੰ ਤੋਪਾਂ ਨਾਲ ਸ਼ਹੀਦ ਕੀਤੇ ਗਏ ੪੯ ਸ਼ਹੀਦਾਂ ਦੇ ਨਾਵਾਂ ਦੀ ਸੂਚੀ (ਲਿਸਟ) ਸਾਨੂੰ ਅੰਗਰੇਜ਼ਾਂ ਦੇ ਰਿਕਾਰਡ ਦੀਆਂ ਫਾਈਲਾਂ ਵਿੱਚੋਂ ਨਹੀਂ ਲੱਭ ਸਕੀ। ਇਸ ਲਿਸਟ ਨੂੰ ਆਪਣੀ ਖੋਜ ਦੇ ਆਧਾਰ 'ਤੇ ਤਿਆਰ ਕੀਤਾ ਹੈ। ਇਸ ਖੋਜ ਦੇ ਆਧਾਰ (Sources) ਅਥਵਾ ਸਰੋਤ ਵੀ ਇਸ ਲਿਸਟ ਨਾਲ ਲਿਖੇ ਹਨ। ਇਸ ਲਿਸਟ ਨੂੰ ੭ ਦਸੰਬਰ ੨੦੦੪ ਦਿਨ ਮੰਗਲਵਾਰ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਈ ਇਕ ਮੀਟਿੰਗ ਜਿਸ ਵਿੱਚ ਸਰਵ ਸ੍ਰੀ ਜਸਵਿੰਦਰ ਸਿੰਘ ਹਿਸਟੋਰੀਅਨ, ਹਜ਼ੂਰੀ ਸੇਵਕ ਹਰਪਾਲ ਸਿੰਘ, ਪ੍ਰੋ. ਤਾਰਾ ਸਿੰਘ ਅਨਜਾਣ, ਮੈਂ (ਸੁਰਿੰਦਰ ਕੌਰ ਖਰਲ) ਸ਼ਾਮਲ ਸਨ, ਵਿਚਾਰਿਆ, ਸੋਧਿਆ ਤੇ ਅੰਤਮ ਰੂਪ ਦਿੱਤਾ ਗਿਆ। ਜਿਸ ਦੀ ਪ੍ਰਵਾਨਗੀ ਸ੍ਰੀ ਸਤਿਗੁਰੂ ਜੀ ਕੋਲੋਂ ਲੈ ਲਈ ਗਈ।

# ਨਾਮਧਾਰੀ ਸ਼ਹੀਦ

## ਅੰਗਰੇਜ਼ਾਂ ਦੁਆਰਾ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ ਸਿੰਘ

### ਅੰਮ੍ਰਿਤਸਰ ਸਾਕੇ ਦੇ ਅੰਮ੍ਰਿਤਸਰ ਵਿਖੇ ਫਾਂਸੀ ਦੇ ਕੇ ੧੫ ਸਤੰਬਰ ੧੮੭੧ ਨੂੰ ਸ਼ਹੀਦ ਕੀਤੇ ਗਏ ਸਿੰਘ
### (ਅੰਮ੍ਰਿਤਸਰ ਦਾ ਸਾਕਾ ੧੪-੧੫ ਜੂਨ ੧੮੭੧ ਦੀ ਰਾਤ ਨੂੰ ਹੋਇਆ)

੧. ਬੀਹਲਾ ਸਿੰਘ ਪਿੰਡ ਨਾਰਲੀ, ਜ਼ਿਲ੍ਹਾ ਅੰਮ੍ਰਿਤਸਰ।

੨. ਲਹਿਣਾ ਸਿੰਘ ਪਿੰਡ ਪੰਨਵ, ਜ਼ਿਲ੍ਹਾ ਅੰਮ੍ਰਿਤਸਰ।

੩. ਫਤਿਹ ਸਿੰਘ, ਅੰਮ੍ਰਿਤਸਰ।

੪. ਹਾਕਮ ਸਿੰਘ ਪਟਵਾਰੀ, ਪਿੰਡ ਮੋਹਲੇ, ਅੰਮ੍ਰਿਤਸਰ ।

**ਅਗਸਤ ੧੮੭੩ ਨੂੰ ਫਾਂਸੀ ਦਿਤਾ ਗਿਆ ਸਿੰਘ-**

੫. ਸ਼ਹੀਦ ਝੰਡਾ ਸਿੰਘ ਪਿੰਡ ਠੱਠਾਵਾਲਾ, ਜ਼ਿਲ੍ਹਾ ਅੰਮ੍ਰਿਤਸਰ।

੬. ਲਹਿਣਾ ਸਿੰਘ ਪੁੱਤਰ ਬਲਾਕਾ ਸਿੰਘ ਤੇ

੭. ਲਾਲ ਸਿੰਘ ਸਿਪਾਹੀ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ।

### ਰਾਏਕੋਟ ਸਾਕੇ ਦੇ ਰਾਏਕੋਟ ਵਿਖੇ ਫਾਂਸੀ ਦੇ ਕੇ ੫ ਅਗਸਤ ੧੮੭੧ ਨੂੰ ਸ਼ਹੀਦ ਕੀਤੇ ਗਏ ਸਿੰਘ
### (ਰਾਏਕੋਟ ਦਾ ਸਾਕਾ ੧੬ ਜੁਲਾਈ ੧੮੭੧ ਨੂੰ ਹੋਇਆ)

੧. ਮੰਗਲ ਸਿੰਘ, ਪਿੰਡ ਪਿੱਥੋ, ਜ਼ਿਲ੍ਹਾ ਬਠਿੰਡਾ।

੨. ਮਸਤਾਨ ਸਿੰਘ, ਪਿੰਡ ਪਿੱਥੋ, ਜ਼ਿਲ੍ਹਾ ਬਠਿੰਡਾ ਰਿਆਸਤ ਨਾਭਾ, ਹੁਣ ਤਹਿਸੀਲ ਫੂਲ ਜ਼ਿਲ੍ਹਾ ਬਠਿੰਡਾ।

੩. ਗੁਰਮੁਖ ਸਿੰਘ, ਪਿੰਡ ਪਿੱਥੋ, ਜ਼ਿਲ੍ਹਾ ਬਠਿੰਡਾ।

### ਰਾਏਕੋਟ ਸਾਕੇ ਦੇ ਸੰਬੰਧ ਵਿਚ ਹੀ ੨੬ ਨਵੰਬਰ ੧੮੭੧ ਨੂੰ ਫਾਂਸੀ ਦੇ ਕੇ ਲੁਧਿਆਣਾ ਵਿਖੇ ਸ਼ਹੀਦ ਕੀਤੇ ਗਏ ਸਿੰਘ

੧. ਸੂਬਾ ਗਿਆਨੀ ਰਤਨ ਸਿੰਘ
ਪਿੰਡ ਮੰਡੀ ਕਲਾਂ ਤਹਿਸੀਲ ਫੂਲ ਜ਼ਿਲ੍ਹਾ ਬਠਿੰਡਾ (ਉਦੋਂ ਰਿਆਸਤ ਨਾਭਾ)।

੨. ਰਤਨ ਸਿੰਘ
ਪਿੰਡ ਨਾਈਵਾਲਾ ਤਹਿਸੀਲ ਬਰਨਾਲਾ ਜ਼ਿਲ੍ਹਾ ਸੰਗਰੂਰ (ਉਦੋਂ ਰਿਆਸਤ ਪਟਿਆਲਾ)

# ਮਲੇਰਕੋਟਲੇ ਸਾਕੇ ਦੇ ਸ਼ਹੀਦ
## ੧੭ ਜਨਵਰੀ ੧੮੭੨ ਨੂੰ ਸ਼ਹੀਦ ਕੀਤੇ ਗਏ ਸਿੰਘ

| *ਸ਼ਹੀਦ ਦਾ ਨਾਂ* | *ਪਿਤਾ ਦਾ ਨਾਂ* | *ਪਿੰਡ* | *ਜ਼ਿਲ੍ਹਾ* |
|---|---|---|---|
| ੧. ਸ੍ਰੀ ਹੀਰਾ ਸਿੰਘ | ਸ. ਕਾਨ੍ਹ ਸਿੰਘ | ਸਕਰੌਦੀ | ਸੰਗਰੂਰ |
| ੨. ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ | ਸੰਗਰੂਰ |
| ੩. ਸ. ਮਿੱਤ ਸਿੰਘ | ਸ੍ਰ. ਕਾਲ੍ਹ ਸਿੰਘ | ਸਕਰੌਦੀ | ਸੰਗਰੂਰ |
| ੪. ਸ. ਭੂਪ ਸਿੰਘ | ਸ੍ਰ. ਦਿਆਲ ਸਿੰਘ | ਦਿਆਲਗੜ੍ਹ | ਸੰਗਰੂਰ |
| ੫. ਸ. ਅਤਰ ਸਿੰਘ ਉਰਫ ਨਿੱਕਾ ਸਿੰਘ | ਸ. ਹੀਸਾ ਸਿੰਘ | ਦਿਆਲਗੜ੍ਹ | ਸੰਗਰੂਰ |
| ੬. ਸ. ਫਤਿਹ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੭. ਸ. ਅਤਰ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੮. ਸ ਸੌਦਾ ਸਿੰਘ | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੯. ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੧੦ ਸ. ਬਿਸ਼ਨ ਸਿੰਘ (ਤਲਵਾਰ ਨਾਲ ਸ਼ਹੀਦ ਕੀਤਾ ਗਿਆ) | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੧੧. ਸ. ਗੁਰਦਿਤ ਸਿੰਘ | | ਰੜ੍ਹ | ਸੰਗਰੂਰ |
| ੧੨. ਸ. ਹੀਰਾ ਸਿੰਘ | | ਰੜ੍ਹ | ਸੰਗਰੂਰ |
| ੧੩. ਸ. ਨਾਰਾਇਣ ਸਿੰਘ | | ਰੜ੍ਹ | ਸੰਗਰੂਰ |
| ੧੪. ਸ. ਅਤਰ ਸਿੰਘ | | ਰੜ੍ਹ | ਸੰਗਰੂਰ |
| ੧੫. ਸ. ਗੁਰਮੁਖ ਸਿੰਘ | ਸ. ਕਰਮ ਸਿੰਘ | ਫਰਵਾਹੀ | ਸੰਗਰੂਰ |
| ੧੬. ਸ. ਬੇਲਾ ਸਿੰਘ | | ਫਰਵਾਹੀ | ਸੰਗਰੂਰ |
| ੧੭. ਸ. ਭੂਪ ਸਿੰਘ | | ਫਰਵਾਹੀ | ਸੰਗਰੂਰ |
| ੧੮. ਸ. ਖੜਕ ਸਿੰਘ | | ਫਰਵਾਹੀ | ਸੰਗਰੂਰ |
| ੧੯. ਸ. ਨਾਰਾਇਣ ਸਿੰਘ | | ਰੰਗੀਆਂ | ਸੰਗਰੂਰ |
| ੨੦. ਸ ਵਰਿਆਮ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |
| ੨੧. ਸ. ਨੱਥਾ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |
| ੨੨. ਸ. ਰਤਨ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |
| ੨੩. ਸ. ਕਟਾਰ ਸਿੰਘ | | ਧਨੌਲਾ | ਸੰਗਰੂਰ |
| ੨੪. ਸ. ਜੈਮਲ ਸਿੰਘ | | ਕਾਂਝਲਾ | ਸੰਗਰੂਰ |
| ੨੫. ਸ. ਬੀਰ ਸਿੰਘ | | ਮੂੰਮ | ਸੰਗਰੂਰ |
| ੨੬. ਸ. ਵਰਿਆਮ ਸਿੰਘ | | ਮੂੰਮ | ਸੰਗਰੂਰ |
| ੨੭. ਸ. ਸੁਜਾਨ ਸਿੰਘ | | ਫੂਲੇੜਾ | ਸੰਗਰੂਰ |
| ੨੮. ਸ. ਖੜਕ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ |
| ੨੯. ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ |
| ੩੦. ਸ. ਧਿਆਨ ਸਿੰਘ | | ਚੱਕ ਕੂਕਿਆਂ | ਸੰਗਰੂਰ |
| ੩੧. ਸ. ਕਾਨ੍ਹ ਸਿੰਘ | ਸ. ਹਰਗੁਲਾਲ ਸਿੰਘ | ਸੰਗੋਵਾਲ | ਲੁਧਿਆਣਾ |
| ੩੨. ਸ. ਸ਼ੇਰ ਸਿੰਘ | | ਦੀਵਾ ਮੰਡੇਰ | ਲੁਧਿਆਣਾ |
| ੩੩. ਸ. ਹਰਨਾਮ ਸਿੰਘ | ਸ. ਸ਼ੇਰ ਸਿੰਘ | ਧਮੋਟ | ਲੁਧਿਆਣਾ |

| | | | |
|---|---|---|---|
| ੩੪. ਸ. ਦੇਵਾ ਸਿੰਘ | ਸ. ਕੂਮ ਸਿੰਘ | ਲੋਹਗੜ੍ਹ | ਲੁਧਿਆਣਾ |
| ੩੫. ਸ. ਉੱਤਮ ਸਿੰਘ | | ਰੁੜਕਾ | ਲੁਧਿਆਣਾ |
| ੩੬. ਸ. ਚੜ੍ਹਤ ਸਿੰਘ | | ਰੁੜਕਾ | ਲੁਧਿਆਣਾ |
| ੩੭. ਸ. ਸੁਹੇਲ ਸਿੰਘ | | ਲਹਿਰਾ | ਲੁਧਿਆਣਾ |
| ੩੮. ਸ. ਪਰਸਾ ਸਿੰਘ | | ਗੁਰੂਸਰ | ਬਠਿੰਡਾ |
| ੩੯. ਸ. ਹਰਨਾਮ ਸਿੰਘ | | ਮੰਡੀ ਕਲਾਂ | ਬਠਿੰਡਾ |
| ੪੦. ਸ. ਪ੍ਰੇਮ ਸਿੰਘ | | ਪੀਰ ਦਾ ਕੋਟ | ਬਠਿੰਡਾ |
| ੪੧. ਸ. ਮਹਾਂ ਸਿੰਘ | | ਚਾਉਕੇ | ਬਠਿੰਡਾ |
| ੪੨. ਸ. ਜੀਵਨ ਸਿੰਘ | | ਬੱਲੋ | ਬਠਿੰਡਾ |
| ੪੩. ਸ. ਧਿਆਨ ਸਿੰਘ | ਸ. ਭਗਵਾਨ ਸਿੰਘ | ਭੱਦਲਥੂਹਾ | ਫਤਿਹਗੜ੍ਹ ਸਾਹਿਬ |
| ੪੪. ਸ. ਰਤਨ ਸਿੰਘ | ਸ. ਭਗਵਾਨ ਸਿੰਘ | ਭੱਦਲਥੂਹਾ | ਫਤਿਹਗੜ੍ਹ ਸਾਹਿਬ |
| ੪੫. ਸ. ਗੁੱਜਰ ਸਿੰਘ | ਸ. ਕਾਨ੍ਹ ਸਿੰਘ | ਹਰੀਪੁਰ | ਫਤਿਹਗੜ੍ਹ ਸਾਹਿਬ |
| ੪੬ ਸ. ਜਵਾਹਰ ਸਿੰਘ | ਸ. ਕਾਨ੍ਹਾ ਸਿੰਘ | ਜੋਗਾ | ਮਾਨਸਾ |
| ੪੭. ਸ. ਸੱਦਾ ਸਿੰਘ | | ਜੋਗਾ | ਮਾਨਸਾ |
| ੪੮ ਸ. ਕਿਸ਼ਨ ਸਿੰਘ | | ਜੋਗਾ | ਮਾਨਸਾ |
| ੪੯. ਸ. ਨਿਧਾਨ ਸਿੰਘ | | ਸਾਦਕ | ਫਰੀਦਕੋਟ |
| ੫੦. ਸ. ਹਰਨਾਮ ਸਿੰਘ | | ਸਾਦਕ | ਫਰੀਦਕੋਟ |

## ੧੮ ਜਨਵਰੀ ਨੂੰ ਸ਼ਹੀਦ ਕੀਤੇ ਸਿੰਘ

| | | | |
|---|---|---|---|
| ੫੧ ਸ. ਅਨੂਪ ਸਿੰਘ | ਸ੍ਰ. ਪੰਜਾਬ ਸਿੰਘ | ਸਕਰੌਦੀ | ਸੰਗਰੂਰ |
| ੫੨ ਸ. ਵਰਿਆਮ ਸਿੰਘ | | ਫੈਨਾਂ ਬਹਾਦਰ ਸਿੰਘ ਵਾਲਾ | ਸੰਗਰੂਰ |
| ੫੩. ਸ. ਅਲਬੇਲ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੫੪. ਸ. ਜਵਾਹਰ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੫੫. ਸ. ਰੂੜ ਸਿੰਘ | | ਮੱਲ੍ਹਮਾਜਰਾ | ਸੰਗਰੂਰ |
| ੫੬. ਸ. ਭਗਤ ਸਿੰਘ | | ਕਾਂਝਲਾ | ਸੰਗਰੂਰ |
| ੫੭. ਸ. ਬੇਲਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੫੮. ਸ. ਸੋਭਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੫੯. ਸ. ਸੁਜਾਨ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੬੦. ਸ. ਸੇਠਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੬੧. ਸ. ਹੀਰਾ ਸਿੰਘ | | ਪਿੱਥੋ | ਬਠਿੰਡਾ |
| ੬੨. ਸ. ਵਰਿਆਮ ਸਿੰਘ | | ਮਹਿਰਾਜ | ਬਠਿੰਡਾ |
| ੬੩. ਸ. ਕੇਸਰ ਸਿੰਘ | | ਗਿੱਲ | ਬਠਿੰਡਾ |
| ੬੪ ਸ. ਸੋਭਾ ਸਿੰਘ | ਸ੍ਰ. ਵੀਰ ਸਿੰਘ | ਭੱਦਲਥੂਹਾ | ਫਤਿਹਗੜ੍ਹ ਸਾਹਿਬ |
| ੬੫. ਸ. ਸ਼ਾਮ ਸਿੰਘ | ਸ. ਮੇਹਰ ਸਿੰਘ | ਜੋਗਾ | ਮਾਨਸਾ |
| ੬੬. ਸ. ਹਾਕਮ ਸਿੰਘ | | ਝਬਾਲ | ਅੰਮ੍ਰਿਤਸਰ |

## ਲੜਦਿਆਂ ਸ਼ਹੀਦ ਹੋਏ ਸਿੰਘ

| *ਸ਼ਹੀਦ ਦਾ ਨਾਂ* | *ਪਿੰਡ ਦਾ ਨਾਂ* | *ਜ਼ਿਲ੍ਹਾ* | *ਲੜਦਿਆਂ ਸ਼ਹੀਦ ਹੋਏ* |
|---|---|---|---|
| ੧. ਸ੍ਰ. ਨੰਦ ਸਿੰਘ | ਹੰਡਿਆਇਆ | ਸੰਗਰੂਰ | ਮਲੋਦ ਵਿਖੇ |
| ੨. ਸ. ਅਤਰ ਸਿੰਘ | | | ਮਲੋਦ ਵਿਖੇ |
| ੩. ਸ. ਊਧਮ ਸਿੰਘ | ਹੰਡਿਆਇਆ | ਸੰਗਰੂਰ | ਮਲੇਰਕੋਟਲਾ ਵਿਖੇ |

| | | | |
|---|---|---|---|
| ੪. ਸ. ਰਾਮ ਸਿੰਘ | ਬਲਾੜੀ | ਸੰਗਰੂਰ | ਮਲੇਰਕੋਟਲਾ ਵਿਖੇ |
| ੫. ਸ. ਵਜੀਰ ਸਿੰਘ | ਰੱਬੋਂ | ਲੁਧਿਆਣਾ | ਮਲੇਰਕੋਟਲਾ ਵਿਖੇ |
| ੬. ਸ. ਨੱਥਾ ਸਿੰਘ | ਰੱਬੋਂ | ਲੁਧਿਆਣਾ | ਮਲੇਰਕੋਟਲਾ ਵਿਖੇ |
| ੭. ਸ. ਜਗਤ ਸਿੰਘ | ਰੀਜੀ | | ਮਲੇਰਕੋਟਲਾ ਵਿਖੇ |
| ੮. ਸ. ਕਾਨ੍ਹ ਸਿੰਘ | ਬੀੜ | | ਮਲੇਰਕੋਟਲਾ ਵਿਖੇ |
| ੯. ਸ. ਨਾਰਾਇਣ ਸਿੰਘ | ਮਾਨਸਾ | ਮਾਨਸਾ | ਮਲੇਰਕੋਟਲਾ ਵਿਖੇ |
| ੧੦. ਸ. ਨਾਰਾਇਣ ਸਿੰਘ | ਚੂੰਘ | | ਮਲੇਰਕੋਟਲਾ ਵਿਖੇ |

## ਜਲਾਵਤਨ ਕੀਤੇ ਗਏ ਸਿੰਘ

੧. ਸ. ਗਿਆਨ ਸਿੰਘ ਸਪੁੱਤਰ ਸ. ਦੂਲਾ ਸਿੰਘ ਪਿੰਡ ਬਲਾੜ੍ਹੀ।

੨. ਸ. ਥੰਮਣ ਸਿੰਘ ਭੈਂਗੂ ਸਪੁੱਤਰ ਸ. ਅਲਬੇਲ ਸਿੰਘ ਪਿੰਡ ਫੂਲੇੜਾ

੩. ਸ. ਭਗਵਾਨ ਸਿੰਘ ਸਪੁੱਤਰ ਸ. ਰਾਮ ਸਿੰਘ ਪਿੰਡ ਨੰਗਲ ਜ਼ਿਲ੍ਹਾ ਮਾਨਸਾ

੪. ਸ. ਮੇਹਰ ਸਿੰਘ ਸਪੁੱਤਰ ਸ. ਗੁਲਾਬਾ ਸਿੰਘ ਪਿੰਡ ਅਲਾਵਲਪੁਰ ਜ਼ਿਲ੍ਹਾ ਜਲੰਧਰ।

ਅਤੇ ਇਹਨਾਂ ਤੋਂ ਬਿਨਾ ਹੋਰ ਅਨੇਕਾਂ ਸਿੰਘਾਂ ਨੂੰ ਕੈਦ ਕਰਕੇ ਕਾਲੇ ਪਾਣੀ ਭੇਜ ਦਿਤਾ ਗਿਆ।

ਸ਼ਹੀਦੀ ਜਥੇ ਵਿੱਚ ੧੪੦ ਸਰੀਰ ਸ਼ਾਮਲ ਸਨ। ਜਦੋਂ ਜਥਾ ਮਲੇਰਕੋਟਲਾ ਦੇ ਸਾਕੇ ਉਪਰੰਤ ਰੜ ਪਹੁੰਚਿਆ ਸੀ। ਅੱਸੀ ਸਿੰਘ ਸ਼ਹੀਦ ਹੁੰਦੇ ਹਨ, ਬਾਕੀ ੬੦ ਜਥੇ ਵਿਚੋਂ ਨਿਕਲ ਜਾਂਦੇ ਹਨ। ਇਸ ਬਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਫਰਮਾਉਂਦੇ ਹਨ,

"ਸ਼ਹੀਦ ਹੁੰਦੇ ਹਨ ਅੱਸੀ-ਸੀ ਸੱਤ ਵੀਹਾਂ। ...ਉਹ ਜਿਹੜੇ ਸੱਠ ਆਦਮੀ ਸਨ ਕਿਉਂਕਿ ਜੇ ਤੇ ਥਾਣੇਦਾਰ ਸਾਰਿਆਂ ਦੇ ਨਾਂ ਲਿਖ ਲੈਂਦਾ ਤਾਂ ਮਗਰੋਂ ਪਤਾ ਲਗ ਜਾਂਦਾ-ਕੌਣ ਕੌਣ ਸੀ? ਜਿਹੜੇ ਚਲੇ ਗਏ, ਉਨ੍ਹਾਂ ਦੀ ਬਾਬਤ ਕਿਸੇ ਨੂੰ ਪਤਾ ਨਹੀਂ, ਉਹ ਕਿਹੜੇ-ਕਿਹੜੇ ਸਨ। ਅਸੀਂ ਬਹੁਤ ਸਾਰਿਆਂ ਦੇ ਦਰਸ਼ਨ ਮੇਲੇ ਕੀਤੇ ਹਨ।"

-ਲਾਲ ਏਹਿ ਰਤਨ ਭਾਗ ਪਹਿਲਾ ਪੰਨਾ ੨੮੭

ਜਿਹੜੇ ਸਰੀਰ ਸ਼ਹੀਦੀ ਜਥੇ ਵਿਚੋਂ ਨਿਕਲ ਗਏ, ਉਨ੍ਹਾਂ ਵਿੱਚੋਂ ਜ਼ਿਆਦਾਤਰ ਅੰਗਰੇਜ਼ਾਂ ਦੇ ਜ਼ੁਲਮ ਤੋਂ ਬਚਣ ਲਈ ਲੁਕ ਛਿਪ ਗਏ, ਆਪਣੇ ਘਰਾਂ ਨੂੰ ਨਹੀਂ ਗਏ। 'ਲਾਲ ਏਹਿ ਰਤਨ' ਭਾਗ ਪਹਿਲਾ ਦੇ ਪੰਨਾ ੩੦-੩ ਤੇ ੨੮੭-੨੮੮ ਮੁਤਾਬਕ ਇਨ੍ਹਾਂ ਵਿਚੋਂ ਕੁਝ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਜਿਵੇਂ ਕਿ ਸੰਤ ਹੀਰਾ ਦਾਸ ਜੀ ਚਿੱਟੀ ਵਾਲੇ, ਸੰਤ ਹਜਾਰਾ ਸਿੰਘ ਹਿੰਮਤਪੁਰੇ ਦੇ, ਸੰਤ ਹਰਨਾਮ ਸਿੰਘ ਗਿੱਲਾਂ ਦੇ, ਬਾਬਾ ਮਸਤਾਨ ਦਾਸ ਜੀ ਪਟਿਆਲੇ ਦੇ ਆਦਿਕ।

ਸ਼ਹੀਦਾਂ ਦੇ ਪਿੰਡਾਂ 'ਚ ਜਾ ਕੇ ਸ਼ਹੀਦਾਂ ਦੇ ਪਰਵਾਰਾਂ ਦੀ ਖੋਜ ਕਰਦਿਆਂ ਮੇਰੀ ਜਾਣਕਾਰੀ ਵਿੱਚ ਕੁਝ ਅਜਿਹੇ ਸਿੰਘ ਆਏ, ਜਿਹੜੇ ਸ਼ਹੀਦੀ ਜਥੇ ਵਿੱਚ ਸ਼ਾਮਲ ਸਨ, ਪਰ ਸ਼ਹੀਦ ਨਹੀਂ ਹੋਏ, ਜਥੇ ਵਿਚੋਂ ਨਿਕਲ ਆਏ ਸਨ। ਉਨ੍ਹਾਂ ਦੇ ਪਰਵਾਰ ਪਿੰਡਾਂ ਵਿੱਚ ਹਨ। ਜਿਵੇਂ ਕਿ ਪਿੰਡ ਮਹਿਰਾਜ ਦੇ ਮੱਗਾ ਸਿੰਘ, ਜੋਧ ਸਿੰਘ, ਅਤਰ ਸਿੰਘ ਤੇ ਸੰਦਾ ਸਿੰਘ, ਪਿੰਡ ਫੂਲੇੜਾ ਦੇ ਪੰਜਾਬ ਸਿੰਘ ਭੈਂਗੂ, ਪਿੰਡ ਦੀਵਾ ਖੋਸਾ ਦੇ ਲਹਿਣਾ ਸਿੰਘ ਮੰਡੇਰ, ਪਿੰਡ ਚਾਉਕੇ ਦੇ ਹਜਾਰਾ ਸਿੰਘ ਤੇ ਬੀਰ ਸਿੰਘ, ਪਿੰਡ ਬਿਲਾਸਪੁਰ (ਨੇੜੇ ਮੋਰਿੰਡਾ) ਦੇ ਦਸੌਧਾ ਸਿੰਘ ਮਠਾੜੂ ਆਦਿਕ।

ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਅੰਮ੍ਰਿਤਸਰ, ਲੁਧਿਆਣਾ, ਮਲੇਰਕੋਟਲਾ ਵਿਖੇ, ਸ਼ਾਨਦਾਰ ਨਾਮਧਾਰੀ ਸ਼ਹੀਦੀ ਸਮਾਰਕ ਬਣਾਏ ਗਏ ਹਨ। ਸ਼ਹੀਦਾਂ ਦੇ ਪਿੰਡਾਂ ਤੇ ਪਰਵਾਰਾਂ ਵਾਲੇ ਵੀ ਜਾਗਰੂਕ ਹੋ ਗਏ ਹਨ, ਸ਼ਹੀਦਾਂ ਦੀ ਯਾਦ ਵਿੱਚ ਉਨ੍ਹਾਂ ਦੇ ਪਿੰਡਾਂ ਵਿੱਚ ਸ਼ਹੀਦ ਯਾਦਗਾਰੀ ਗੇਟ ਬਣਵਾਏ ਜਾ ਰਹੇ ਹਨ, ਸ਼ਹੀਦ-ਯਾਦਗਾਰੀ ਅਸਥਾਨ ਬਣਾਏ ਜਾ ਰਹੇ ਹਨ ਤੇ ਸ਼ਹੀਦ ਯਾਦਗਾਰੀ ਟੂਰਨਾਮੈਂਟ ਹਰ ਸਾਲ ਕਰਵਾਏ ਜਾਣ ਲੱਗੇ ਹਨ।

---


**ਖੋਜ ਦੇ ਸਰੋਤ ਅਤੇ ਸਰੋਤ-ਪੁਸਤਕਾਂ-**

੧. ਅੰਗਰੇਜ਼ ਸਰਕਾਰ ਵਲੋਂ ੨੨ ਮਾਘ ਸੰਮਤ ੧੯੮੬ ਦੇ ਜ਼ਬਤ ਕੀਤੇ ਸਤਿਜੁਗ ਵਿਚੋਂ ਸੰਤ ਇੰਦਰ ਸਿੰਘ ਚੱਕਰਵਰਤੀ ਦਾ ਲਿਖਿਆ ਮਲੇਰਕੋਟਲਾ ਸਾਕੇ ਬਾਰੇ ਲੇਖ

੨. ਸ਼ਹੀਦ ਬਿਲਾਸ ਗਿਆਨੀ ਕਾਹਲਾ ਸਿੰਘ

੩. ਅਣਖੀ ਮਸਤਾਨੇ ਬਿਸ਼ਨ ਸਿੰਘ ਹਿਸਟੋਰੀਅਨ

੪. ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਬਾਹੋਵਾਲ

੫. ਜੁਗ ਪਲਟਾਊ ਸਤਿਗੁਰੂ ਸੰਤ ਨਿਧਾਨ ਸਿੰਘ ਆਲਿਮ

੬. ਲਾਲ ਏਹਿ ਰਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਵਚਨ

੭. ਸੰਤ ਖਾਲਸਾ ਸੰਤ ਹਰਨਾਮ ਸਿੰਘ ਸ੍ਰੈਚ ਬਗਲੀ ਕਲਾਂ

੮. ਨਾਮਧਾਰੀ ਇਤਿਹਾਸ ਸ੍ਰ. ਨਾਹਰ ਸਿੰਘ ਐਮ.ਏ.

੯. Rebels Against the British Rule ਸ੍ਰ. ਨਾਹਰ ਸਿੰਘ ਐਮ.ਏ

੧੦. ਪੁਰਲੇਖਾ ਵਿਭਾਗ (ਆਰਕਾਈਵਜ਼) ਪਟਿਆਲਾ ਤੇ ਚੰਡੀਗੜ੍ਹ ਤੋਂ ਕਢਵਾਏ ਗਏ ਡਾਕੂਮੈਂਟਸ

੧੧. ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ

੧੨. ਸ਼ਹੀਦਾਂ ਦੇ ਪਿੰਡਾਂ ਵਿੱਚ ਜਾ ਕੇ ਉਨ੍ਹਾਂ ਦੇ ਵਾਰਸਾਂ ਤੇ ਪਰਵਾਰਾਂ ਤੋਂ ਪੁੱਛਗਿੱਛ


ਮਲੇਰਕੋਟਲਾ ਸਾਕੇ ਦੇ ਸ਼ਹੀਦ ਸਿੰਘ, ਸਾਰੇ ਹੀ ਕਰੀਬ ੩੫-੩੬ ਸਾਲ ਤੋਂ ਘੱਟ ਉਮਰ ਦੇ ਸਨ। ਅੰਗਰੇਜ਼ਾਂ ਨੇ ਇਨ੍ਹਾਂ ਨੂੰ ਬਿਨਾਂ ਮੁਕੱਦਮਾ ਚਲਾਏ ਸ਼ਹੀਦ ਕੀਤਾ।■

ਜ਼ਿੰਦਗੀ ਦੇ—

# ਪਿਤਾ ਦਾ ਰਹਿਬਰ ਪੁੱਤਰ

✍ ਸਾਧੂ ਸਿੰਘ ਕਿਸਾਨ

*ਉਹਨੂੰ ਦੂਰੋਂ ਔਦਾ ਵੇਖ ਕੇ ਦਿਆਲ ਸਿੰਘ ਨੇ ਤਰੰਗਲੀ ਛੱਡ ਕੇ ਗੜਵੇ ਵਿਚੋਂ ਪਾਣੀ ਪੀ ਲਿਆ, ਅਤੇ ਅੱਗੇ ਵਧ ਦੋਹਾਂ ਇਕ ਦੂਜੇ ਦੇ ਚਰਨੀ ਹੱਥ ਲਾ ਕੇ ਸਤਿ ਸ੍ਰੀ ਅਕਾਲ ਦਾ ਵਟਾਂਦਰਾ ਕੀਤਾ। ਆਣ ਵਾਲੇ ਨੂੰ ਜਲ ਛਕਣ ਦੀ ਬੇਨਤੀ ਕੀਤੀ ਗਈ ਤਾਂ ਉਹਨੇ ਤਹਿ ਕੀਤਾ ਹੋਇਆ ਕਾਗਜ਼ ਦਿਆਲ ਸਿੰਘ ਦੇ ਹੱਥ ਫੜਾਂਦਿਆਂ ਆਖਿਆ, "ਜਲ ਮੈਂ ਆਪੇ ਹੀ ਛਕ ਲਵਾਂਗਾ।" ਦੋਹਾਂ ਦੀ ਹੋਰ ਕੋਈ ਗੱਲ ਆਪਸ ਵਿਚ ਨਹੀ ਹੋਈ, ਦਿਆਲ ਸਿੰਘ ਨੇ ਕਾਗਜ਼ ਚੁੰਮ ਕੇ ਛਾਤੀ ਨਾਲ ਘੁੱਟਿਆ ਫਿਰ ਸੀਸ ਤੇ ਦਸਤਾਰੇ ਵਿਚ ਟੁੰਗ ਲਿਆ ਅਤੇ ਲਹਿੰਦੇ ਪਹਾੜ ਦੀ ਗੁੱਠ ਨੂੰ ਕਾਹਲੇ ਪੈਰੀਂ ਵਗ ਤੁਰਿਆ।*

ਪਿੰਡੋਂ ਚੜ੍ਹਦੇ ਵੱਲ ਨੇੜਲੇ ਖੂਹ ਤੇ ਸੇਰੂ ਜੋੜਵੇਂ ਦੇ ਮੰਜਿਆਂ ਤੋਂ ਚੌੜੀ ਦਸ ਮੰਜਿਆਂ ਤੋਂ ਲੰਮੀ, ਪੱਕੀ ਬੈਠਕ ਬਣੀ ਹੋਈ ਏ। ਜਿਦ੍ਹੇ ਪਹਾੜ ਪਾਸੇ ਵਾਲੇ ਦੋ ਦਰਵਾਜਿਆਂ ਸਾਹਵੇਂ ਦੋ ਪਿੱਪਲ ਇੱਕ ਸੰਘਣੀ ਫਲਾਹੀ, ਥੱਲੇ ਅਰਧ ਚੰਦ੍ਰਾਕਾਰ ਕੱਚਾ ਥੜ੍ਹਾ ਬਣਿਆ ਹੋਇਆ ਹੈ। ਜਿਸ ਦੇ ਬਾਹਰਵਾਰ ਉਸੇ ਤਰ੍ਹਾਂ ਗੁਲਾਈਦਾਰ ਖੁਰਲੀ ਬਣੀ ਹੋਈ ਏ ਜਿਦ੍ਹੇ ਤੇ ੧੨-੧੪ ਮੱਝਾਂ, ਗਊਆਂ ਪੱਠੇ ਖਾ ਕੇ ਜੁਗਾਲੀ ਕਰਦੀਆਂ ਪਈਆਂ ਨੇ, ਥੜ੍ਹੇ ਦੀ ਗੁਲਾਈ ਦੇ ਅੰਦਰਵਾਰ ਦੋ ਵੱਡੇ ਤਖਤਪੋਸ਼ ਇੱਕ ਏਧਰ ਇੱਕ ਉਧਰ ਟਿਕਾਏ ਹੋਏ ਨੇ, ਜਿਨ੍ਹਾਂ ਚੋਂ ਇੱਕ ਤੇ ਚਾਰ ਹੱਥ ਤੋਂ ਲੰਮਾ ਢਾਈ ਮਣ ਤੋਂ ਵਧ ਵਜਨੀ, ਲਾਲੀ ਮਿਲੇ ਗੋਰੇ ਰੰਗ, ਖੁਲ੍ਹੇ ਮਸਤਕ, ਮਸਤ ਨੁਕੀਲੇ ਨੇਤਰਾਂ, ਉੱਚੇ ਤਿੱਖੇ ਮਰਦਾਵੇ ਨੱਕ, ਗਿੱਠ ਕੁ ਲੰਮੇ ਸਿੱਧੇ ਕਰੜ ਬਰੜੇ ਦਾਹੜੇ, ਬਿਨਾਂ ਕੁੰਢਾਂ ਤੋਂ ਸੰਭਾਲੇ ਹੋਏ ਮੁਛਹਿਰਿਆਂ ਵਾਲਾ ਸਰਦਾਰ ਬੈਠਾ ਹੈ। ਇਸਨੇ ਸੀਸ ਤੇ ਪੇਡੂ ਤਰੀਕੇ ਨਾਲ ਪਿੱਛੇ ਚੱਪਾ ਕੁ ਲੜ ਛੱਡ ਕੇ ਚਿੱਟਾ ਦਸਤਾਰਾ ਸਜਾਇਆ ਹੋਇਆ ਏ, ਖੁੱਲ੍ਹੀਆਂ ਬਾਹੀ ਵਾਲਾ ਸਫ਼ੇਦ ਕੁੜਤਾ, ਲੱਕ ਧੜ ਧੜ ਕਰਦੇ ਲੱਠੇ ਦਾ ਚਾਦਰਾ ਬੰਨ੍ਹੀ ਇਹ ਹਿੰਦੂ ਚੱਕ ਦੀ ਚੁਹਾਈ ਦਾ ਮਾਲਕ ਸ੍ਰ. ਅਤਰ ਸਿੰਘ ਹੈ। ਥੜ੍ਹੇ ਅਤੇ ਦੂਸਰੇ ਤਖਤਪੋਸ਼ ਤੇ ਪਿੰਡ ਦੇ ਹੋਰ ਜ਼ਿਮੀਦਾਰ ਜਾਂ ਸਰਦਾਰ ਦੇ ਮੁਜ਼ਾਰੇ ਬੈਠੇ ਗੱਲੀ ਰੁੱਝੇ ਹੋਏ ਨੇ।

ਤਦੋਂ ਚੜ੍ਹਦੇ ਪਾਸੇ ਕਿਲ੍ਹਾ ਮੱਲਾ ਸਿੰਘ ਵੱਲੋਂ ਲੰਬਾ ਝੰਮਾ ੩੦-੩੫ ਸਾਲ ਦਾ ਜੁਆਨ ਧੂੜ ਭਰੀਆਂ ਲੱਤਾਂ, ਸਿਰ ਤੇ ਚਿੱਟਾ ਜਿਹਾ ਗੋਲ ਪਰਨਾ ਬੰਨ੍ਹੀ ਕਾਹਲੀ ਨਾਲ ਆਵਿਆ ਅਤੇ ਜਾਣੂੰਆਂ ਵਾਂਗ ਸਰਦਾਰ ਜੀ ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਪੁੱਛਣ ਲੱਗਾ, "ਸੰਤ ਦਿਆਲ ਸਿੰਘ ਜੀ ਕਿੱਥੇ ਮਿਲਣਗੇ? ਉਸ ਨੇ ਪਹਾੜ ਵੱਲ ਬਾਂਹ ਲੰਮਿਆਰ ਕੇ ਕਿਹਾ "ਔਹ ਜਿੱਥੇ ਫਲ੍ਹੇ ਵਗਦੇ ਨੇ।"

ਔਣ ਵਾਲੇ ਨੇ ਸਾਰੀ ਗੱਲ ਵੀ ਨਾਂ ਸੁਣੀ ਤੇ ਉਧਰ ਨੂੰ ਵਾਹੋਦਾਹੀ ਤੁਰ ਗਿਆ, ਉਹਨੂੰ ਦੂਰੋਂ ਔਦਾ ਵੇਖ ਕੇ ਦਿਆਲ ਸਿੰਘ ਨੇ ਤਰੰਗਲੀ ਛੱਡ ਕੇ ਗੜਵੇ ਵਿਚੋਂ ਪਾਣੀ ਪੀ ਲਿਆ, ਅਤੇ ਅੱਗੇ ਵਧ ਦੋਹਾਂ ਇਕ ਦੂਜੇ ਦੇ ਚਰਨੀ ਹੱਥ ਲਾ ਕੇ ਸਤਿ ਸ੍ਰੀ ਅਕਾਲ ਦਾ ਵਟਾਂਦਰਾ ਕੀਤਾ। ਆਣ ਵਾਲੇ ਨੂੰ ਜਲ ਛਕਣ ਦੀ ਬੇਨਤੀ ਕੀਤੀ ਗਈ ਤਾਂ ਉਹਨੇ ਤਹਿ ਕੀਤਾ ਹੋਇਆ ਕਾਗਜ਼ ਦਿਆਲ ਸਿੰਘ ਦੇ ਹੱਥ ਫੜਾਂਦਿਆਂ ਆਖਿਆ, "ਜਲ ਮੈਂ ਆਪੇ ਹੀ ਛਕ ਲਵਾਂਗਾ।" ਦੋਹਾਂ ਦੀ ਹੋਰ ਕੋਈ ਗੱਲ ਆਪਸ ਵਿਚ ਨਹੀ ਹੋਈ, ਦਿਆਲ ਸਿੰਘ ਨੇ ਕਾਗਜ਼ ਚੁੰਮ ਕੇ ਛਾਤੀ ਨਾਲ ਘੁੱਟਿਆ ਫਿਰ ਸੀਸ ਤੇ ਦਸਤਾਰੇ ਵਿਚ ਟੁੰਗ ਲਿਆ ਅਤੇ ਲਹਿੰਦੇ ਪਹਾੜ ਦੀ ਗੁੱਠ ਨੂੰ ਕਾਹਲੇ ਪੈਰੀਂ ਵਗ ਤੁਰਿਆ। ਆਪਣੇ ਬੰਦਿਆਂ ਦੀ ਨਜ਼ਰੋਂ ਉਹਲੇ ਹੋ ਕੇ ਦੁੜਕੀ ਪੈ ਗਿਆ। ਚਿੱਠੀ ਦੇਣ ਵਾਲੇ ਨੇ ਦਿਆਲ ਸਿੰਘ ਦੇ ਗੜਵੇ 'ਚੋਂ ਜਲ ਛਕਿਆ, ਫਿਰ ਉਸੇ ਤਰਾਂ ਗੜਵਾ ਲਪੇਟ ਕੇ ਪਿਛਲ ਪੈਰੀਂ ਹੋ ਲਿਆ।

ਰਾਤ ਨੂੰ ਕੁਵੇਲੇ ਆਏ ਦਿਆਲ ਸਿੰਘ ਨੂੰ ਪਿਤਾ ਸ੍ਰ. ਅਤਰ ਸਿੰਘ ਨੇ ਕੋਲ ਬਿਠਾ ਕੇ ਸਹਿਜ ਨਾਲ ਆਖਿਆ, ਅਜ ਉਸ ਕੂਕੇ ਦੇ ਔਣ ਅਤੇ ਤੇਰੇ ਇਕ ਦਮ ਕੰਮ ਵਿੱਚੇ ਛੱਡ ਕੇ ਚਲੇ ਜਾਣ ਬਾਦ, ਲਹਿੰਦੀ ਪੱਤੀ ਵਾਲੇ ਕੱਚੇ ਨੰਬਰਦਾਰ ਸਹਾਈ ਸਿੰਘ ਨੇ ਗੱਲ ਛੇੜ ਦਿੱਤੀ ਕਿ ਇਹ ਕੂਕੇ ਪਤਾ ਨਹੀ ਬੁੱਕਲ ਵਿੱਚ ਕੀ ਰੋੜੀਆਂ ਭੰਨਦੇ ਫਿਰਦੇ ਨੇ, ਤਦੋਂ ਸਹਿੰਸਰੇ ਦੇ ਮਿਰਾਸੀ ਨੇ ਆ ਕੇ ਕਲਾਣ ਕਰਨੀ ਸ਼ੁਰੂ ਕਰ ਦਿੱਤੀ ਤੇ ਉਹਦੀ ਗੱਲ ਵਿੱਚ ਰਹਿ ਗਈ। ਮੈਂ ਜਾਣ ਬੁਝ ਕੇ ਮਰਾਸੀ ਨਾਲ ਗੱਲੀ ਜੁੱਟ ਪਿਆ ਤਾਂ ਉਸਨੂੰ ਦੁਬਾਰਾ ਗੱਲ ਛੇੜਨ ਦਾ ਹੌਸਲਾ ਨਾ ਪਿਆ। ਸਹਾਈ ਸਿੰਘ ਨੂੰ ਚੁਗਲੀ ਕਰਨ ਦੀ ਬੜੀ ਆਦਤ ਏ, ਭਾਵੇਂ ਸਾਡੇ ਖ਼ਿਲਾਫ਼ ਇਹਦੀ ਗੱਲ ਕਿਸੇ ਨਹੀ ਸੁਣਨੀ ਪਰ ਮੈਂ ਸੋਚਿਆ ਏ ਮੈਨੂੰ ਵੀ ਸਾਰੀ ਗੱਲ ਦੀ ਜਾਣਕਾਰੀ ਤਾਂ ਹੋਣੀ ਹੀ ਚਾਹੀਦੀ ਏ।" ਪਿਤਾ ਜੀ ਦੀ ਸਿਆਣੀ ਗੱਲ ਸੁਣ ਕੇ ਦਿਆਲ ਸਿੰਘ ਨੇ, ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ, ਆਖ ਕੇ, ਬੜੇ ਠਰ੍ਹੰਮੇ ਨਾਲ ਕਹਿਣਾ ਸ਼ੁਰੂ ਕੀਤਾ :

ਬਾਪੂ ਜੀ! ਮੇਰਾ ਵੀ ਜੀ ਤੇ ਬੜੇ ਚਿਰ ਦਾ ਕਰਦਾ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾਂ ਤੋਂ ਆਪ ਨੂੰ ਜਾਣੂੰ ਕਰਾਵਾਂ, ਪਰ ਆਪਦੇ ਲੰਮੇ ਚੌੜੇ ਕਾਰਾਂ ਵਿਹਾਰਾਂ ਤੋਂ ਵਿਹਲ ਨਾ ਮਿਲਣ ਕਰਕੇ ਸਮਾਂ ਈ ਨਹੀ ਮਿਲਿਆ। ਆਪ ਜੀ ਵਲੋਂ ਸਮਾਂ ਦੇਣ ਦੀ ਕਿਰਪਾ ਕਰਨ ਦਾ ਬਹੁਤ ਧੰਨਵਾਦ, ਪਰ ਵਿਸਤਾਰ ਨਾਲ ਸਾਰਾ ਬਿਰਤਾਂਤ ਕਹਿਣ ਤੇ ਵਕਤ ਬੜਾ ਲੱਗ ਜਾਏਗਾ।

ਬਾਪੂ ਜੀ : ਕੋਈ ਗੱਲ ਨਹੀਂ ਪੁੱਤਰ ਸਾਰੀ ਰਾਤ ਪਈ ਏ, ਠਰ੍ਹੰਮੇ ਨਾਲ ਦੱਸੋ।

ਦਿਆਲ ਸਿੰਘ : ਤਾਂ ਸਹਿਜ ਨਾਲ ਸੁਣੋਂ ਬਾਪੂ ਜੀ। ਆਪ ਨੇ ਆਪਣੇ ਸਿੱਖ ਰਾਜ ਦੀ ਚੜ੍ਹਦੀ ਕਲਾ ਵੇਖੀ ਫਿਰ ਧਾਰਮਕ ਸਦਾਚਾਰਕ ਪਤਨ ਦੇ ਫਲਸਰੂਪ ਰਾਜਨੀਤਕ ਪਤਨ ਵੀ ਤੱਕਿਆ, ਜਿਸ ਤਰ੍ਹਾਂ ਸਿੱਖ ਰਾਜ ਦੇ ਵਾਰਸਾਂ ਤੇ ਸਰਦਾਰਾਂ ਨੇ ਗ਼ਦਾਰਾਂ ਦੇ ਟੋਟੇ ਚੜ੍ਹਕੇ ਆਪਣੀ ਹੱਥੀਂ ਆਪਣਿਆਂ ਦੇ ਆਹੂ ਲਾਹੇ, ਤੇ ਫਿਰ ਜਿਵੇਂ ਅੰਗਰੇਜ਼ਾਂ ਕੋਲੋਂ ਆਪਣੀਆਂ ਫ਼ੌਜਾਂ ਦੇ ਘਾਣ ਕਰਾਏ। ਓਹ ਸਾਰੇ ਹਾਲਾਤ ਆਪਦੀਆਂ ਨਜ਼ਰਾਂ ਸਾਂਹਵੇਂ ਹੋ ਗੁਜ਼ਰੇ ਨੇ।

ਬਾਪੂ ਜੀ: ਬਿਲਕੁਲ ਠੀਕ ਏ ਪੁੱਤਰਾ, ਓਹ ਸਮਾਂ ਨਾ ਹੀ ਚੇਤੇ ਕਰਾਓ ਤੇ ਚੰਗਾ ਏ। ਓਹਦੀ ਯਾਦ ਨਾਲ ਦਿਲ ਖੂਨ ਦੇ ਅੱਥਰੂ ਕੇਰਨ ਲਗ ਪੈਂਦਾ ਏ, ਹੁਣ ਦੇ ਸਮੇਂ ਦੀ ਬਾਤ ਪਾਓ ਤਾਂ ਠੀਕ ਹੈ।

ਦਿਆਲ ਸਿੰਘ : ਹਾਂ ਜੀ ਬਾਪੂ ਜੀ, ਪਿਛਲੀ ਗੱਲ ਏਨੀ ਕੁ ਤਾਂ ਕਰਨੀ ਪਈ ਏ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਚੜ੍ਹਦੀ ਜਵਾਨੀ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ (ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ) ਵਿਚ ਭਰਤੀ ਹੋਏ ਰਹੇ ਸਨ। ਸਰਦਾਰਾਂ ਦੀ ਬਦਹਾਲੀ ਵੇਖ ਕੇ ਨੌਕਰੀ ਛੱਡ ਕੇ ਘਰੇ ਚਲੇ ਗਏ ਸਨ। ਜਦੋਂ ਅੰਗਰੇਜ਼ਾਂ ਦਾ ਸਾਰੇ ਪੰਜਾਬ ਤੇ ਪੂਰਾ ਕਬਜ਼ਾ ਹੋ ਗਿਆ ਤੇ ਇਹਨਾਂ ਨੇ ਲੋਕਾਂ ਦੇ ਧਾਰਮਕ ਮਸਲਿਆਂ ਵਿਚ ਵੀ ਦਖਲ ਦੇਣਾ ਸ਼ੁਰੂ ਕਰ ਦਿੱਤਾ, ਜਿਦ੍ਹੇ ਤੋਂ ਸ੍ਰੀ ਸਤਿਗੁਰੂ ਜੀ ਦਾ ਫੌਜੀ ਮਨ ਝੰਜੋੜਿਆ ਗਿਆ। ਜਿਨ੍ਹਾਂ ਬੜੀ ਗੰਭੀਰਤਾ ਨਾਲ ਸੋਚ ਕੇ ਇਹ ਨਤੀਜਾ ਕੱਢਿਆ ਕਿ ਪੰਜਾਬੀਆਂ ਦਾ ਬੁਰਾ ਹਾਲ ਇਸ ਕਰਕੇ ਹੋਇਆ ਹੈ ਕਿ ਇਹਨਾਂ ਸ੍ਰੀ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਜਾਚ ਤੋਂ ਮੂੰਹ ਮੋੜ ਲਿਆ ਹੈ, ਆਪਣੀ ਇਹ ਸੋਚ ਸ੍ਰੀ ਸਤਿਗੁਰੂ ਜੀ ਨੇ ਕੁਝ ਸਿਆਣੇ ਖਾਸ ਕਰ ਆਪਣੇ ਪੁਰਾਣੇ ਫੌਜੀ ਸਾਥੀਆਂ ਨਾਲ ਵਿਚਾਰ ਕੇ ਇਸ ਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ।

ਸਭ ਤੋਂ ਪਹਿਲਾਂ ਇਕ ਗੁਰਬਾਣੀ ਦੇ ਵਿਦਵਾਨ ਤੇ ਅੱਤ ਦੇ ਸਿਰੜੀ ਨੌਜਵਾਨ ਭਾਈ ਰਾਏ ਸਿੰਘ ਨੂੰ ਅਬਚਲ ਨਗਰ, ਹਜ਼ੂਰ ਸਾਹਿਬ ਭੇਜਿਆ ਕਿ ਓਥੋਂ ਦਸਵੇਂ ਪਾਤਸ਼ਾਹ ਦੀ ਰਹਿਤ ਮਰਿਆਦਾ ਦਾ ਵੇਰਵਾ ਲਿਆਵੇ। ਉਸ ਤੋਂ ਬਾਦ ਵਿਚਾਰ ਵਟਾਂਦਰੇ ਕਰਕੇ, ਗੁਰਬਾਣੀ ਅਨੁਸਾਰ ਇਕ ਐਹੋ ਜਹੀ ਧਾਰਮਕ ਸਦਾਚਾਰਕ ਤੇ ਰਾਜਨੀਤਕ ਨਿਯਮਾਵਲੀ ਤਿਆਰ ਕੀਤੀ ਜਿਦ੍ਹੇ ਤੇ ਕਰੜਾਈ ਨਾਲ ਚੱਲਿਆਂ ਸਿੱਖੀ ਬਚ ਜਾਇਗੀ ਅਤੇ ਅੰਗਰੇਜ਼ ਨੂੰ ਵੀ ਦੇਸੋਂ ਬਾਹਰ ਕੱਢਿਆ ਜਾ ਸਕੇਗਾ- ਭਾਵ ਆਪਣਾ ਸੁਦੇਸ਼ੀ ਰਾਜ ਹੋ ਜਾਇਗਾ।

ਬਾਪੂ ਜੀ : ਸ਼ਾਬਾਸ਼ ਮੇਰੇ ਸਿਆਣੇ ਪੁੱਤਰ ! ਹੁਣ ਤੂੰ ਮੈਨੂੰ ਉਹ ਨਿਯਮ ਖੋਹਲ ਕੇ ਦੱਸ, ਜਿਨ੍ਹਾਂ ਤੇ ਪਹਿਰਾ ਦਿੱਤਿਆਂ ਫੇਰ ਸਿੱਖ ਰਾਜ ਹੋ ਸਕੇਗਾ।

ਦਿਆਲ ਸਿੰਘ : ਪਿਆਰੇ ਬਾਪੂ ਜੀ! ਰਾਤ ਅੱਧੀਓਂ ਢਲ ਗਈ ਏ। ਸਲਾਹ ਤਾਂ ਹੁਣ ਸੌਂ ਜਾਣ ਦੀ ਏ। ਕੱਲ੍ਹ ਸ਼ਾਮ ਨੂੰ ਜ਼ਰਾ ਸਵਖਤੇ ਸ਼ੁਰੂ ਕਰ ਲਵਾਂਗੇ, ਤਾਂ ਕਿ ਸਾਰੀ ਮਰਯਾਦਾ ਵਿਸਤਾਰ ਨਾਲ ਬਿਆਨ ਕੀਤੀ ਜਾ ਸਕੇ।

ਬਾਪੂ ਜੀ : ਠੀਕ ਏ ਪੁੱਤਰ! ਮੇਰਾ ਜੀ ਤੇ ਨਹੀਂ ਸੀ ਕਰਦਾ ਕਿ ਸਾਖੀ ਵਿਚੇ ਛੱਡੀ ਜਾਵੇ ਪਰ ਮੈਨੂੰ ਤੇ ਖਿਆਲ ਈ ਨਹੀਂ ਰਿਹਾ ਕਿ ਤੈਨੂੰ ਦਿਨ ਦੇ ਸਫਰ ਦਾ ਥਕੇਵਾਂ ਹੋਇਗਾ।

ਦੂਸਰੇ ਦਿਨ ਦੋਵੇਂ ਪਿਉ ਪੁੱਤਰ ਸ਼ਾਮ ਦਾ ਲੰਗਰ ਜ਼ਰਾ ਸੁਵਖਤੇ ਛਕ ਲੈਣ ਬਾਦ ਖੁਸ਼ੀ ਖੁਸ਼ੀ ਇਕੱਠੇ ਬਹਿ ਗਏ, ਪਿਤਾ ਇਸ ਖੁਸ਼ੀ ਨਾਲ ਕਾਹਲਾ ਕਿ ਉਹ ਕਿਹੜੀ ਸਕੀਮ ਹੈ ਜਿਦ੍ਹੇ ਨਾਲ ਦੁਬਾਰਾ ਸਿੱਖ ਰਾਜ ਹੋ ਸਕੇਗਾ ਅਤੇ ਪੁੱਤਰ ਇਸ ਖੁਸ਼ੀ ਵਿਚ ਖੀਵਾ ਕਿ ਬਾਪੂ ਜੀ ਨਾਮਧਾਰੀ ਸਜਣ ਦੇ ਰਾਹੇ ਪੈ ਗਏ ਨੇ।

ਬਾਪੂ ਅਤਰ ਸਿੰਘ ਨੇ ਮੰਜਿਆਂ ਤੇ ਬੈਠਦਿਆਂ ਹੀ ਕਾਹਲੇ ਮਨ ਆਖਿਆ : ਹੁਣ ਅਗੌਂ ਦੱਸੋ ਪੁੱਤਰ ਜੀ! ਤੁਹਾਡੇ ਗੁਰੂ ਬਾਬੇ ਨੇ ਕਿਹੜੀ ਗਿੱਦੜ ਸਿੰਗੀ ਤਿਆਰ ਕੀਤੀ ਏ ਜਿਦ੍ਹੇ ਨਾਲ ਦੁਬਾਰਾ ਆਪਣੇ ਰਾਜ ਦਾ ਸੁਪਨਾ ਸਾਕਾਰ ਹੋ ਸਕੇ।

ਦਿਆਲ ਸਿੰਘ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ! ਸੁਣੋਂ ਬਾਪੂ ਜੀ! ਸ੍ਰੀ ਸਤਿਗੁਰੂ ਜੀ ਨਿਰੇ ਮੇਰੇ ਗੁਰੂ ਬਾਬੇ ਨਹੀਂ ਉਹ ਤੇ ਸਾਰੀ ਸ੍ਰਿਸ਼ਟੀ ਦੇ ਮਾਲਕ ਅਤੇ ਸਤਿਗੁਰੂ ਨੇ। ਜੇ ਆਪ ਇਕ ਵਾਰ ਪਾਤਸ਼ਾਹਾਂ ਦੇ ਦਰਸ਼ਨ ਕਰ ਲਓ ਤਾਂ ਫੇਰ ਉਹਨਾਂ ਦੇ ਈ ਹੋ ਕੇ ਰਹਿ ਜਾਓ। ਨਾਲੇ ਸਤਿਗੁਰੂ ਜੀ ਤਾਂ ਆਪ ਜਿਹੇ ਦਰਸ਼ਨੀ ਜੁਆਨਾਂ ਨੂੰ ਪਿਆਰ ਵੀ ਬੜਾ ਕਰਦੇ ਨੇ, ਸਤਿਗੁਰ ਉਹ ਵੇਲਾ ਛੇਤੀ ਲਿਆਵੇ ਜਦੋਂ ਆਪ ਜੀ ਨੂੰ ਗੁਰੂ ਚਰਨ ਪਰਸਨ ਦਾ ਸੁਭਾਗ ਪ੍ਰਾਪਤ ਹੋ ਸਕੇ।

ਬਾਪੂ ਜੀ : ਠੀਕ ਏ ਪੁੱਤਰ ਜੀ, ਜਦੋਂ ਮਹਾਰਾਜ ਮਿਹਰ ਕਰੇਗਾ, ਆਪੇ ਹੀ ਢੋਅ ਢੁਕਾ ਦੇਵੇਗਾ ਹੁਣ ਤੁਸੀਂ ਜਿੱਥੇ ਕੱਲ੍ਹ ਸਾਖੀ ਨੂੰ ਰੋਕਿਆ ਸੀ ਓਥੋਂ ਸ਼ੁਰੂ ਕਰੋ!

ਦਿਆਲ ਸਿੰਘ : ਤਾਂ ਫਿਰ ਸੁਣੋਂ! ਜਿਵੇਂ ਸ੍ਰੀ ਸਤਿਗੁਰੂ ਜੀ ਨੇ ਹੁਕਮ ਫੁਰਮਾਏ ਨੇ, ਦਸਵੇਂ ਪਾਤਸ਼ਾਹ ਦੀ ਮਰਯਾਦਾ ਅਨੁਸਾਰ, ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਸਿਮਰਨ ਕਰਨਾ, ਫਿਰ ਗੁਰਬਾਣੀ ਦਾ ਪਾਠ ਕਰਨਾ, ਸਾਰਾ ਦਿਨ ਦਸਾਂ ਨੌਂਹਾਂ ਦੀ ਕਿਰਤ ਕਰਨੀ, ਵੰਡ ਕੇ ਖਾਣਾ, ਕਿਸੇ ਦਾ ਹੱਕ ਨਹੀਂ ਮਾਰਨਾ ਅਤੇ ਆਪਣਾ ਕਿਸੇ ਨੂੰ ਮਾਰਨ ਨਹੀਂ ਦੇਣਾ, ਕਿਸੇ ਦੀ ਧੀ ਭੈਣ ਵੱਲ ਬੁਰੀ ਨਜ਼ਰੇ ਨਹੀਂ ਵੇਖਣਾ, ਬੱਚੀ ਦੀ ਸੋਲਾਂ ਤੇ ਬੱਚੇ ਦੀ ਅਠਾਰਾਂ ਸਾਲ ਤੋਂ ਘੱਟ ਸ਼ਾਦੀ ਨਹੀਂ ਕਰਨੀ, ਬੱਚਿਆਂ ਦੇ ਅਨੰਦ ਬਿਨਾਂ ਕਿਸੇ ਖਰਚੋਂ ਸੰਗਤ ਸੌਂਹੇਂ ਗੁਰਮਤ ਅਨੁਸਾਰ ਕਰਨੇ।

ਬਾਪੂ ਜੀ : ਪੁੱਤਰ ਜੀ ! ਹੋਰ ਗੱਲਾਂ ਤੇ ਸਮਝ ਆ ਗਈਆ ਨੇ ਪਰ ਆਹ ਅਨੰਦਾਂ ਵਾਲੀ ਗੱਲ ਜ਼ਰਾ ਖੋਲ੍ਹ ਕੇ ਦੱਸੋ।

ਦਿਆਲ ਸਿੰਘ : ਧੰਨਵਾਦ ਬਾਪੂ ਜੀ! ਪਿਛਲੇਰੇ ਸਾਲ ਵੀ ਸ੍ਰੀ ਸਤਿਗੁਰੂ ਜੀ ਨੇ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਖੋਟੇ, ਵਿਚ ਬ੍ਰਾਹਮਣਾਂ ਤੋਂ ਬਿਨਾਂ ਛੇ ਜੋੜਿਆਂ ਦੇ ਅਨੰਦ ਨੰਗੇ ਮੂੰਹ, ਚੌਥੀ ਪਾਤਸ਼ਾਹੀ ਵਲੋਂ ਸੂਹੀ ਰਾਗ ਵਿਚ ਰਚੀਆ ਲਾਵਾਂ ਪੜ੍ਹ ਕੇ, ਭਰੇ ਮੇਲੇ ਵਿਚ ਸੰਪੰਨ ਕਰਕੇ ਨਵੀਂ ਪਿਰਤ ਪਾਈ ਸੀ। ਜਿਦ੍ਹੇ ਤੋਂ ਖਾਰ ਖਾ ਕੇ ਪੰਡਤਾਂ ਨੇ ਗੋਰਿਆਂ ਦੇ ਦਰਖਾਸਤ ਦੇ ਦਿੱਤੀ ਕਿ ਕੂਕਿਆਂ ਦੇ ਗੁਰੂ ਨੇ, ਸਾਡੀ ਰੋਜ਼ੀ ਰੋਟੀ ਤੇ ਲੱਤ ਮਾਰੀ ਏ ਤੇ ਸਮਾਜ ਵਿੱਚ ਰੌਲਾ ਪੈਣ ਦਾ ਬੜਾ ਖਤਰਾ ਏ। ਗੋਰਿਆਂ ਨੂੰ ਤਾਂ ਹਿੰਦੀਆਂ ਦੀ ਖਹਿਬਾਜ਼ੀ ਤੋਂ ਲਾਭ ਹਾਸਲ ਹੁੰਦਾ ਏ, ਉਹਨਾਂ ਸ੍ਰੀ ਸਤਿਗੁਰੂ ਜੀ ਨੂੰ ਪੁਲਿਸ ਰਾਹੀ ਥਾਣਿਓ ਥਾਣੀ ਸ੍ਰੀ ਭੈਣੀ ਸਾਹਿਬ ਪੁਚਾ ਕੇ ਨਜ਼ਰਬੰਦ ਕਰ ਦਿਤਾ।

ਦੂਸਰਾ ਹੁਕਮ ਸੀ ਗੁਰਦੁਆਰਿਆਂ ਵਿਚ ਡੇਰੇਦਾਰ ਪੰਜਾਬੀ ਪੜ੍ਹੇ ਹੋਏ ਟਿਕਾ ਕੇ ਬੱਚੀਆਂ ਬੱਚਿਆਂ ਤੇ ਵੱਡਿਆਂ ਨੂੰ ਵੀ ਪੰਜਾਬੀ ਜ਼ਰੂਰ ਪੜ੍ਹਾਈ ਜਾਏ, ਤਾਂ ਕਿ ਸਾਰੇ ਗੁਰਬਾਣੀ ਦਾ ਪਾਠ ਨਿਤਨੇਮ ਕਰ ਸਕਣ।

ਜਿਹੜਾ ਪੰਜਾਬੀ ਪੜ੍ਹ ਜਾਏਗਾ, ਉਹ ਗੁਰਬਾਣੀ ਦੇ ਨਾਲ ਨਾਲ ਆਪਣੇ ਪੁਰਾਤਨ ਵਿਰਸੇ, ਇਤਿਹਾਸ ਆਦਿ ਤੋਂ ਵੀ ਜਾਣੂੰ ਹੋ ਜਾਏਗਾ। ਹੋਰ ਸਰਕਾਰੀ ਸਕੂਲਾਂ ਵਿਚ ਬੱਚੇ ਪੜ੍ਹਨੇ ਨਹੀਂ ਪਾਣੇ, ਕਿਉਂਕਿ ਜਿਹੜੇ ਉਥੇ ਪੜ੍ਹਨਗੇ ਉਹ ਤਾਂ ਸਰਕਾਰੀ

ਨੌਕਰ ਹੀ ਬਣਨਗੇ ਅਤੇ ਸਰਕਾਰੀ ਨੌਕਰੀ ਕਿਸੇ ਤਰ੍ਹਾਂ ਵੀ ਨਹੀਂ ਕਰਨੀ :

ਇਸ ਤੋਂ ਅਗਲਾ ਹੁਕਮ ਹੈ ਕਿ ਗੋਰਿਆਂ ਦੀ ਕਚਹਿਰੀ ਵਿਚ ਨਹੀ ਜਾਣਾ, ਆਪਸੀ ਝਗੜੇ ਆਪਣੀਆਂ ਪੰਚਾਇਤਾਂ ਵਿਚ ਨਬੇੜੇ ਜਾਣ ਜਿਨ੍ਹਾਂ ਦਾ ਗਠਨ ਵੀ ਕਰ ਦਿੱਤਾ ਗਿਆ ਹੈ। ਜੇ ਕੋਈ ਝਗੜਾ ਪੰਚਾਂ ਤੋਂ ਵਧ ਜਾਏ ਤਾਂ ਉਹ ਸ੍ਰੀ ਸਤਿਗੁਰੂ ਜੀ ਦੇ ਥਾਪੇ ਹੋਏ ਸੂਬਿਆਂ ਕੋਲ ਪੁਚਾਇਆ ਜਾਏ।

ਇਕ ਹੋਰ ਗੱਲ ਜਿਹੜੀ ਹੈ ਤੇ ਕਾਫ਼ੀ ਔਖੀ, ਪਰ ਬਚਨ ਮੰਨਣ ਵਾਲਿਆਂ ਦੀਆਂ ਕਿਆ ਬਾਤਾਂ ਨੇ, ਸਤਿਗੁਰੂ ਜੀ ਦਾ ਹੁਕਮ ਹੈ ਗੋਰੇ ਦੀ ਰੇਲ ਤੇ ਨਹੀ ਚੜ੍ਹਨਾ। ਗੁਰਸਿੱਖ ਦੋ ਘੰਟੇ ਰੇਲ ਤੇ ਨਹੀਂ ਚੜ੍ਹਦੇ, ਸਾਰਾ ਦਿਨ ਪੈਦਲ ਸਫਰ ਕਰਨਾ ਮਨਜ਼ੂਰ ਕਰ ਲੈਣਗੇ, ਇਹਦਾ ਭਾਵ ਅੰਗਰੇਜ਼ ਦੀ ਕੋਈ ਸਹੂਲਤ ਨਹੀਂ ਵਰਤਣੀ, ਜਿਦ੍ਹੇ ਨਾਲ ਉਹਦੇ ਬਾਰੇ ਮਨ ਵਿਚ ਆਦਰ ਪੈਦਾ ਹੁੰਦਾ ਹੋਵੇ।

ਹੋਰ ਗੋਰਿਆਂ ਦੇ ਲਿਆਂਦੇ ਕੱਪੜੇ ਨਹੀ ਵਰਤਣੇ। ਗੋਰੇ ਏਧਰੋਂ ਸਸਤੀ ਕਪਾਹ ਲਿਜਾ ਕੇ, ਵਲੈਤ ਆਪਣੇ ਕਾਰਖਾਨਿਆਂ ਵਿਚ ਕੱਪੜੇ ਬਣਾ ਕੇ, ਏਧਰ ਲਿਆ ਕੇ ਫਿਰ ਮਹਿੰਗੇ ਮੁਲੋਂ ਵੇਚਦੇ ਹਨ। ਦੋਹੀ ਪਾਸੀ ਲੋਟੀ ਕਰਦੇ ਹਨ, ਏਹ ਵਪਾਰੀ ਨੇ, ਜੇ ਅਸੀ ਇਹਨਾਂ ਦੇ ਬਣਾਏ ਕੱਪੜੇ ਨਾ ਖਰੀਦਾਂਗੇ ਇਹਨਾਂ ਨੂੰ ਵਪਾਰ ਵਿਚ ਘਾਟਾ ਪੈ ਜਾਇਗਾ ਤਾਂ ਏਹ ਆਪੇ ਏਥੋਂ ਚਲੇ ਜਾਣਗੇ।

ਬਾਪੂ ਜੀ : ਠੀਕ ਏ ਪੁੱਤਰ ਸਤਿਗੁਰੂ ਜੀ ਦੀਆਂ ਸਕੀਮਾਂ ਬਹੁਤ ਗਹਿਰੀਆਂ ਨੇ, ਲੋੜ ਏ ਤਾਂ ਨੇਕ ਨੀਅਤ ਨਾਲ ਅਮਲ ਕਰਨ ਦੀ, ਅਤੇ ਹਾਂ ਸੱਚ ! ਯਾਦ ਆ ਗਿਆ ਏ, ਪਰਸੋਂ ਵਾਲੀ ਗੱਲ ਦਾ ਨਿਰਣਾ ਹੋਣਾ ਤੇ ਅਜੇ ਬਾਕੀ ਏ, ਗੱਲ ਤੇ ਉਹਦੇ ਤੋਂ ਈ ਸ਼ੁਰੂ ਹੋਈ ਸੀ।

"ਹਾਂ ਜੀ ਬਾਪੂ ਜੀ ! ਮੈਂ ਆਪਣੇ ਆਪ ਉਸੇ ਗੱਲ ਵੱਲ ਆ ਰਿਹਾ ਸਾਂ। ਸ੍ਰੀ ਸਤਿਗੁਰੂ ਜੀ ਨੇ, ਹੋਰ ਸਰਕਾਰੀ ਮਹਿਕਮਿਆਂ ਵਾਂਗ, ਡਾਕ ਦਾ ਇਕ ਵੱਖਰਾ ਮਹਿਕਮਾ ਚਾਲੂ ਕੀਤਾ ਹੈ, ਜਿਸਦਾ ਮੁਖੀਆ ਸਭ ਤੋਂ ਹੁਸ਼ਿਆਰ ਤੇਜ਼ ਦਿਮਾਗ਼ ਸੂਬੇ ਨੂੰ ਬਣਾਇਆ ਗਿਆ ਹੈ, ਸਾਡੀਆਂ ਗੁਪਤ ਕਾਰਵਾਈਆਂ ਦਾ ਅੰਗਰੇਜ਼ ਨੂੰ ਪਤਾ ਨਾ ਲੱਗ ਸਕੇ, ਇਸ ਕਰਕੇ ਇਸ ਮਹਿਕਮੇ ਵਿਚ ਅੱਤ ਦੇ ਇਤਬਾਰੀ ਸਿੰਘਾਂ ਦੇ ਜਥੇ ਦਾ ਗਠਨ ਕੀਤਾ ਗਿਆ ਹੈ। ਜਦੋਂ ਕੋਈ ਜ਼ਰੂਰੀ ਹੁਕਮ ਕਿਤੇ ਜਲਦੀ ਭੇਜਣਾ ਹੋਵੇ ਤਾਂ ਰਾਤ ਬਰਾਤੇ ਰਸਤਿਆਂ ਦੇ ਜਾਣੂੰ ਸਿੰਘਾਂ ਤੇਜ਼ ਦੌੜਨ ਵਾਲਿਆਂ ਜਾਂ ਘੋੜੀਆਂ ਵਾਲਿਆਂ ਨੂੰ ਚੁਣਿਆ ਜਾਂਦਾ ਹੈ। ਉਸ ਦਿਨ ਜਾਣਾ ਤੇ ਮੈਂ ਘੋੜੀ ਲੈ ਕੇ ਸੀ ਪਰ ਡੇਰੇ ਤੇ ਬਹੁਤੇ ਆਦਮੀ ਵੇਖ ਕੇ, ਪੈਦਲ ਜਾਣਾ ਠੀਕ ਸਮਝਿਆ। ਰਸਤੇ ਵਿਚੋਂ ਕਿਸੇ ਦੀ ਘੋੜੀ ਮੰਗ ਕੇ ਲੈ ਗਿਆ ਸਾਂ। ਸ੍ਰੀ ਸਤਿਗੁਰੂ ਜੀ ਡਾਕ ਮੁਖੀ ਸੂਬੇ ਨੂੰ ਹੁਕਮ ਕਰਦੇ ਹਨ, ਉਹ ਗੁਪਤ ਇਸ਼ਾਰੇ ਲਿਖ ਕੇ, ਪਰਚੀ ਤਹਿ ਕਰਕੇ, ਨੇੜਲੇ ਸਿੰਘ ਨੂੰ ਸੌਂਪ ਦੇਂਦਾ ਏ, ਉਹ ਅਗੋਂ ਤੋਂ ਅਗੋਂ ਇਕ ਦੂਜੇ ਨੂੰ ਦੇਈ ਜਾਂਦੇ ਹਨ, ਰਸਤੇ ਵਿਚ ਪਰਚੀ ਕੋਈ ਨਹੀ ਖੋਲ੍ਹਦਾ, ਨਾ ਕਿਸੇ ਨੂੰ ਕੁਝ ਪਤਾ ਹੁੰਦਾ ਏ, ਪਰਚੀ ਦੇ ਨਿਸ਼ਾਨੇ ਤੋਂ ਪਤਾ ਲਗਦਾ ਹੈ ਕਿ, ਕਿਸ ਨੂੰ ਕੀ ਹੁਕਮ ਹੈ- ਚਿੱਠੀ ਦੇਣ ਲੈਣ ਲੱਗਿਆਂ ਕਿਸੇ ਕੋਈ ਸਵਾਲ ਨਹੀ ਕਰਨਾ ਹੁੰਦਾ। ਚਿਠੀ ਲੈ ਕੇ ਸਿਧੀ ਦਿਸ਼ਾ ਵੱਲ ਤੁਰ ਪੈਣਾ, ਜੇ ਕੋਈ ਵਿਹਦਾ ਨਾ ਹੋਵੇ ਤਾਂ ਦੌੜ ਪੈਣਾ ਹੁੰਦਾ ਏ, ਰਸਤੇ ਛੱਡ ਕੇ ਥੋੜ੍ਹਾ ਜਿਹਾ ਭੇਸ ਬਦਲ ਕੇ ਹੀ ਜਾਣਾ ਹੁੰਦਾ ਏ, ਅਤੇ ਇਹ ਡਾਕ ਇਸੇ ਤਰ੍ਹਾਂ ਨਿਰੰਤਰ ਚਲਦੀ ਰਹਿੰਦੀ ਏ।

ਬਾਪੂ ਜੀ : ਬੱਲੇ ਬੱਲੇ ਮੇਰੇ ਬਹਾਦਰ ਬੱਚਿਆ ਤੂੰ ਤੇ ਮੇਰੇ ਮਨ ਵਿਚ ਨਵੀਂ ਤਰੰਗ ਛੇੜ ਦਿੱਤੀ ਹੈ, ਮੈਨੂੰ ਆਪਣੇ ਸਿਖ ਰਾਜ ਦੇ ਵੇਲੇ ਚੇਤੇ ਔਣ ਲੱਗ ਪਏ ਨੇ, ਅੰਗਰੇਜ਼ਾਂ ਨੇ ਭਾਵੇਂ ਮੈਨੂੰ ਪੇਂਡੂ ਮਜਿਸਟ੍ਰੇਟ ਬਣਾਈ ਰੱਖਿਆ ਏ, ਪਰ ਜਿਸ ਆਜ਼ਾਦੀ ਤੇ ਹੰਮੇ ਹੌਸਲੇ ਨਾਲ ਉਦੋਂ ਫੈਸਲੇ ਕਰ ਲਈਦੇ ਸਨ, ਉਹ ਗੱਲਾਂ ਹੁਣ ਕਿੱਥੇ। ਖ਼ੈਰ! ਏਹ ਝੇਰੇ ਤਾਂ ਹੁਣ ਸਤਿਗੁਰਾਂ ਦੀ ਹਿੰਮਤ ਨਾਲ ਸ਼ਾਇਦ ਖ਼ਤਮ ਹੋ ਜਾਣ, ਹੁਣ ਕੋਈ ਹੋਰ ਨਵੀਂ ਚੰਗੀ ਗੱਲ ਦੱਸ ਕਿ ਸਤਿਗੁਰਾਂ ਵਲੋਂ ਕੀ ਫੁਰਮਾਨ ਹੋਏ ਨੇ।

ਦਿਆਲ ਸਿੰਘ : ਵਾਹਵਾ ਬਾਪੂ ਜੀ ! ਆਪ ਜੀ ਨੇ ਮੇਰਾ ਬੜਾ ਹੌਸਲਾ ਵਧਾਇਆ ਏ। ਸ੍ਰੀ ਸਤਿਗੁਰੂ ਜੀ ਨੇ ਸਿੰਘਾਂ ਨਾਲ ਬੀਬੀਆਂ ਨੂੰ ਵੀ ਕਛਹਿਰੇ ਪਵਾ ਦਿੱਤੇ ਨੇ, ਨਾਲੇ ਅੰਮ੍ਰਿਤ ਦੀ ਬਖਸ਼ਿਸ਼ ਕੀਤੀ ਏ, ਰਿਸ਼ਤੇ ਕਰਨ ਲੱਗੇ ਵੱਟਾ ਨਾ ਕਰੋ। ਧੀ, ਭੈਣ ਪੈਸੇ ਲੈ ਕੇ ਨਹੀ ਵਿਆਹੁਣੀ। ਜੰਮਦੀਆਂ ਕੁੜੀਆਂ ਮਾਰਨੀਆਂ ਨਹੀ, ਕੁੜੀ ਮਾਰ ਤੇ ਨੜੀ ਮਾਰ (ਤਮਾਕੂ ਪੀਣ ਵਾਲੇ) ਨਾਲ ਵਰਤਣਾ ਨਹੀ, ਮੜੀਆਂ ਕਬਰਾਂ ਨੂੰ ਮੱਥਾ ਨਹੀ ਟੇਕਣਾ। ਇਹ ਰਿਵਾਜ ਮੁਸਲਮਾਨਾਂ ਵੇਲੇ ਦੇ ਪਏ ਹੋਏ ਨੇ, ਜਿਨ੍ਹਾਂ ਤੋਂ ਗੁਰੂ ਜੀ ਨੇ ਸਾਨੂੰ ਪਹਿਲਾਂ ਹੀ ਸੁਚੇਤ ਕੀਤਾ ਹੋਇਆ ਏ,

ਬੁਤ ਪੂਜ ਪੂਜ ਹਿੰਦੂ ਮੂਏ ਤੁਰਕ ਮੂਏ ਸਿਰ ਨਾਈ।

ਬਾਪੂ ਜੀ : ਥੋੜ੍ਹਾ ਰੁਕੋ ਪੁੱਤਰ ਜੀ ! ਸ੍ਰੀ ਸਤਿਗੁਰੂ ਜੀ ਦੇ ਪ੍ਰੋਗਰਾਮ ਬਾਰੇ ਤੁਸਾਂ ਕਾਫ਼ੀ ਕੁਝ ਦੱਸਿਆ ਏ, ਹੁਣ ਇਹ ਦੱਸੋ ਪਈ ਸਤਿਗੁਰੂ ਜੀ ਦੇ ਦਰਸ਼ਨ ਕਦੋਂ, ਤੇ ਕਿੱਥੇ ਹੋਣਗੇ। ਜਿਨ੍ਹਾਂ ਦੇ ਉਪਦੇਸ ਏਡੇ ਗੂੜ੍ਹ ਤੇ ਆਜ਼ਾਦੀ ਨੇੜੇ ਲਿਆਉਣ ਵਾਲੇ ਨੇ, ਉਹ ਆਪ ਵੀ ਜਾਪਦਾ ਏ ਕੋਈ ਅਲੋਕਾਰ ਪੁਰਖ ਹੋਣਗੇ।

ਦਿਆਲ ਸਿੰਘ : ਮੇਰੇ ਧੰਨ ਭਾਗ ਬਾਪੂ ਜੀ ! ਆਪ ਜੀ ਦੇ ਮਨ ਵਿੱਚ ਜੇ ਗੁਰ ਦਰਸ਼ਨਾਂ ਦੀ ਖਿੱਚ ਜਾਗੀ ਏ, ਤਾਂ ਉਹਦੇ ਬਾਰੇ ਥੋਹੜਾ ਹੋਰ ਤਨ ਮਨ ਨੂੰ ਤਿਆਰ ਕਰਨਾ ਹੋਇਗਾ।

ਬਾਪੂ ਜੀ : ਹਾਂ ਹਾਂ ਦੱਸੋ ਪੁੱਤਰ ਜੀ, ਕੀ ਕਰਨਾ ਪਏਗਾ, ਝਿਜਕ ਨਾ ਰੱਖੋ।

ਦਿਆਲ ਸਿੰਘ : ਅਗਲੀ ਗੱਲ ਇਹ ਵੇ ਬਾਪੂ ਜੀ! ਸਤਿਗੁਰੂ ਜੀ ਦੀ ਮਰਿਆਦਾ ਬਹੁਤ ਕਰੜੀ ਏ ਤੇ, ਆਪ ਜੀ ਹੋਏ ਹੁਕਮ ਹਾਸਲ ਤੇ ਆਜ਼ਾਦ ਤਬੀਅਤ। ਅੰਮ੍ਰਿਤ ਵੇਲੇ ਇਸਨਾਨ ਕਰਕੇ ਦੂਸਰੇ ਕਛਹਿਰੇ ਦਾ ਪਹੁੰਚਾ ਪਾਇ ਕੇ ਫਿਰ ਲਾਹੁਣਾ ਪਹਿਲੇ ਦਾ, ਭਾਵ ਹਰ ਵਕਤ ਕਛਹਿਰਾ ਧਾਰਣ ਕਰੀ ਰੱਖਣਾ? ਸਿੱਧਾ ਦਸਤਾਰਾ ਸਜਾਣਾ ਅਤੇ ਚਾਦਰੇ ਦਾ ਤਿਆਗ ਕਰਨਾ ਪਏਗਾ। ਸ੍ਰੀ ਸਤਿਗੁਰੂ ਜੀ ਦੇ ਮੁਖ ਮੰਡਲ ਦਾ ਏਨਾਂ ਤੇਜ ਪ੍ਰਤਾਪ ਏ ਕਿ ਸਾਹਵੇਂ ਕੋਈ ਨਜ਼ਰ ਉੱਚੀ ਨਹੀ ਕਰ ਸਕਦਾ। ਮਰਿਆਦਾ ਪੱਖੋਂ ਪਾਤਸ਼ਾਹ ਕਿਸੇ ਨੂੰ ਰੂ-ਰਿਆਇਤ ਨਹੀ ਕਰਦੇ, ਇਸ ਕਰਕੇ ਆਪ ਚੰਗੀ ਤਰ੍ਹਾਂ ਮਨ ਬਣਾ ਲਓ।

ਬਾਪੂ ਜੀ : ਮਨ ਬਣਿਆ ਈ ਪਿਆ ਏ ਪੁੱਤਰ ਜੀ। ਇਕ ਵਾਰ ਤੁਸੀ ਮੈਨੂੰ ਸਤਿਗੁਰੂ ਜੀ ਦੇ ਹਜ਼ੂਰ ਲੈ ਚੱਲੋ, ਬਾਕੀ ਦੀਆਂ ਬੇਨਤੀਆਂ ਮੈਂ ਆਪੇ ਕਰ ਲਵਾਂਗਾ।

ਇੰਜ ਸ੍ਰੀ ਵਹਿਮੀ ਜੀ ਦੇ ਦਾਦਾ ਜੀ ਨੇ, ਕਿਸਾਨ ਦੇ ਦਾਦਾ ਜੀ ਦੇ ਦਾਦਾ ਜੀ ਨੂੰ ਨਾਮਧਾਰੀ ਸਜਾ ਲਿਆ।■

# ਰਹਿਤਨਾਮੇ ਦਾ ਪਰਚਾ

✍ ਤਾਰਾ ਸਿੰਘ ਅਨਜਾਣ

*ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਨੂੰ ਦੱਸੀ ਰਹਿਤ ਮਰਯਾਦਾ ਦਿੜ੍ਹਾਉਣ ਲਈ ਰਹਿਤਨਾਮਾ ਜਾਰੀ ਕੀਤਾ। ਇਸ ਰਹਿਤਨਾਮੇ ਵਿੱਚ ਆਏ ਮਰਯਾਦਾ ਦੇ ਮਾਪਦੰਡ ਵਰਤਮਾਨ ਸਮੇਂ ਵਿੱਚ ਵੀ ਓਨੇ ਹੀ ਮਹੱਤਵਪੂਰਨ ਹਨ। ਏਸੇ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਦਾ ਪਾਠ ਕਰਕੇ ਇਸ ਅਨੁਸਾਰ ਚੱਲਣ ਦਾ ਉਪਦੇਸ਼ ਦੇਂਦੇ ਹਨ।*

*ਇਸ ਰਹਿਤਨਾਮੇ ਨੂੰ ਜੇ ਇੱਕ ਸਿੱਖ ਵਿਦਿਆਰਥੀ ਦੇ ਰੂਪ ਵਿੱਚ ਵਾਚ ਕੇ ਆਪੇ, ਆਪਣੀ ਮਰਯਾਦਾ ਨੂੰ ਤੋਲ ਕੇ ਵੇਖੇ ਕਿ ਮੈਂ ਕਿੰਨਾ ਕੁ ਮਰਯਾਦਾ ਨੂੰ ਮੰਨ ਰਿਹਾ ਹਾਂ, ਤਾਂ ਉਹ ਆਪਣਾ ਮੁਲਾਂਕਣ ਕਰ ਸਕਦਾ ਹੈ ਤੇ ਲੋੜ ਅਨੁਸਾਰ ਹੋਰ ਵੱਧ ਉਤਸ਼ਾਹ ਨਾਲ ਗੁਰ ਮਰਯਾਦਾ ਅਨੁਸਾਰ ਚੱਲਣ ਲਈ ਹੰਭਲਾ ਮਾਰ ਸਕਦਾ ਹੈ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਰਾਜਨੀਤਕ ਸਰਗਰਮੀਆਂ, ਉਹਨਾਂ ਪ੍ਰਤੀ ਲੋਕਾਂ ਦੀ ਵਧਦੀ ਸ਼ਰਧਾ, ਉਹਨਾਂ ਦੇ ਸਮਾਜ ਸੁਧਾਰ ਲਈ ਉਠਾਏ ਕ੍ਰਾਂਤੀਕਾਰੀ ਕਦਮਾਂ ਨੇ ਬਰਤਾਨਵੀ ਸਰਕਾਰ ਲਈ ਤੌਖਲਾ ਪੈਦਾ ਕਰ ਦਿੱਤਾ। ਸਰਕਾਰੀ ਤੰਤਰ ਨੇ ੧੮੬੩ ਈ. ਨੂੰ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕਰ ਦਿੱਤਾ ਅਤੇ ਕਿਤੇ ਬਾਹਰ ਸਿੱਖੀ ਦੇ ਪ੍ਰਚਾਰ ਤੇ ਸੰਭਾਲ ਲਈ ਨਾ ਜਾਣ ਦਾ ਸਰਕਾਰੀ ਫੈਸਲਾ ਸੁਣਾ ਦਿੱਤਾ।

ਸ੍ਰੀ ਸਤਿਗੁਰੂ ਜੀ ਨੇ ਸਿੱਖਾਂ ਨੂੰ ਦੱਸੀ ਰਹਿਤ ਮਰਯਾਦਾ ਦਿੜ੍ਹਾਉਣ ਲਈ ਰਹਿਤਨਾਮਾ ਜਾਰੀ ਕੀਤਾ। ਇਸ ਰਹਿਤਨਾਮੇ ਵਿੱਚ ਆਏ ਮਰਯਾਦਾ ਦੇ ਮਾਪਦੰਡ ਵਰਤਮਾਨ ਸਮੇਂ ਵਿੱਚ ਵੀ ਓਨੇ ਹੀ ਮਹੱਤਵਪੂਰਨ ਹਨ। ਏਸੇ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਦਾ ਪਾਠ ਕਰਕੇ ਇਸ ਅਨੁਸਾਰ ਚੱਲਣ ਦਾ ਉਪਦੇਸ਼ ਦੇਂਦੇ ਹਨ।

ਇਸ ਰਹਿਤਨਾਮੇ ਨੂੰ ਜੇ ਇੱਕ ਸਿੱਖ ਵਿਦਿਆਰਥੀ ਦੇ ਰੂਪ ਵਿੱਚ ਵਾਚ ਕੇ ਆਪੇ, ਆਪਣੀ ਮਰਯਾਦਾ ਨੂੰ ਤੋਲ ਕੇ ਵੇਖੇ ਕਿ ਮੈਂ ਕਿੰਨਾ ਕੁ ਮਰਯਾਦਾ ਨੂੰ ਮੰਨ ਰਿਹਾ ਹਾਂ, ਤਾਂ ਉਹ ਆਪਣਾ ਮੁਲਾਂਕਣ ਕਰ ਸਕਦਾ ਹੈ ਤੇ ਲੋੜ ਅਨੁਸਾਰ ਹੋਰ ਵੱਧ ਉਤਸ਼ਾਹ ਨਾਲ ਗੁਰਮਰਯਾਦਾ ਅਨੁਸਾਰ ਚੱਲਣ ਲਈ ਹੰਭਲਾ ਮਾਰ ਸਕਦਾ ਹੈ।

ਮੰਨ ਲਈਏ ਕਿ ਰਹਿਤਨਾਮੇ ਦੇ ਇੱਕ ਪਰਚੇ ਦੇ ਰੂਪ ਵਿੱਚ ੧੦੦ ਅੰਕਾਂ ਦੇ ਕੁਲ ੨੦ ਸੁਆਲ ਹਨ।

### ਰਹਿਤਨਾਮਾ : ਪਾਤਸ਼ਾਹੀ ੧੨ ਵੀਂ

ਸਮਾਂ : ਖੁਲ੍ਹਾ : ਕੁੱਲ ਅੰਕ : ਸੌ

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ। ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤ ਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ।

੧. (ੳ) ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ
(ਅ) ਦੋ ਵਾਰੀ ਗੜਵਾ ਮਾਂਜਣਾ
(ੲ) ਬਸਤਰ ਲਾਹਿ ਕੇ ਜਾਣਾ
(ਸ) ਦਾਤਨ ਕਰਨੀ
(ਹ) ਫੇਰ ਇਸਨਾਨ ਕਰਨਾ

੨. (ੳ) ਬਾਣੀ ਪੜ੍ਹਨੀ
(ਅ) ਜੇ ਨਾ ਕੰਠ ਹੋਵੇ ਤਾਂ ਕੰਠ ਕਰ ਲੈਣੀ
(ੲ) ਸਰਬ ਮਾਈ ਬੀਬੀ
(ਸ) ਸਰਬ ਬੁਢੇ ਬਾਲੇ ਨੇ ਜਪੁ ਜਾਪੁ ਦੁਹਾਂ ਦੇ ਹਜਾਰੇ ਕੰਠ ਕਰਨੇ
(ਹ) ਰਹਿਰਾਸ ਆਰਤੀ ਸੋਹਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ

੩. ਤੇ ਸੀਲ ਸੰਤੋਖ ਸਭ ਨੇ ਰਖਨਾ

੪. ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ

੫. ਹੋਰ ਪਰਾਈ ਧੀ ਭੈਣ ਆਪਣੀ ਜਾਨਣੀ

੬. ਪਰਾਇਆ ਹਕ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ, ਹਕ ਪਰਾਇਆ ਨਾਨਕਾ ਉਸ ਸੂਆਰ ਉਸ ਗਾਇ

੭. ਜੇ ਕੋਈ ਭਜਨ ਪੁਛਕੇ ਨਾ ਕਰੂਗਾ ਉਸ ਦਾ ਮੂੰਹ ਦੋਹੀਂ ਜਹਾਨੀ ਕਾਲਾ ਹੋਊਗਾ।

੮. ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀ ਬੋਲਣਾ।

੯. (ੳ) ਖਿਮਾ ਕਰਨੀ, ਬੋਲ ਕੁਬੋਲ ਸਹਿ ਜਾਣਾ ਸਭ ਦਾ।
(ਅ) ਜੋ ਕੋਈ ਮਾਰੇ ਕੁਛ, ਤਾ ਭੀ ਖਿਮਾ ਕਰਨਾ। ਤੁਸਾ ਦਾ ਰਛਕ ਗੁਰੂ ਹੈ।

੧੦. ਹਰ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ।

੧੧. (ੳ) ਹਰਿ ਬਖਤ ਦੁਵਾਨੁ ਲਾਉਣਾ।
(ਅ) ਹਰ ਦਿਨ ਸਬਦ ਕੀਰਤਨ ਕਰਨ।

੧੨. (ੳ) ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ।

(ਅ) ਭਾਂਡੇ ਕੋਰੇ ਲਿਆਉਣੇ।
(ੲ) ਚੌਕੇ ਵਿਚ ਚਰਨ ਧੋਇ ਕੇ ਬੜਨਾ।
(ਸ) ਅਰ ਹੋਮ ਬੀ ਕਰਨਾ।
(ਹ) ਪਹਿਲੇ ਚੌਕਾ ਦੇਣਾ ਹੋਮ ਦੀ ਜਗਾ।
(ਕ) ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾਂ ਬੇਰੀ ਪਾਉਣੀ।
(ਖ) ਫੂਕ ਨਹੀ ਮਾਰਨੀ।
(ਗ) ਹੋਮ ਵਿਚ ਪੋਥੀਆਂ ਉਤੇ ਬਾਣੀ ਪੜਨੀ ਚਉਪਈ, ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤ।*
(ਘ) ਛੇਵਾਂ ਆਦਮੀ ਅਹੂਤੀਆਂ ਪਾਵੇ।**
(ਙ) ਸਤਵਾਂ ਮਗਰੋਂ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ।**

੧੩. (ੳ) ਜੇ ਕੋਈ ਮੰਦਾ ਕਰਮ ਕਰੇ, ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਬਿਚ ਨਹੀਂ ਬੜਨ ਦੇਣਾ।
(ਅ) ਜੇਕਰ ਜੋਰਾਬਰ ਹੋਵੇ ਤਾਂ ਸਭਨਾ ਨੇ ਇਹੁ ਅਰਦਾਸ ਕਰਨੀ ਜੀ ਇਹ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ।

੧੪. ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਝ ਸਮਝ ਲੈਣਾ ਜੀ, ਹੋਰ ਜੀ, ਸਭ ਨੇ ਹਥ ਜੋੜਨੇ ਪਰਮੇਸਰ ਅਗੇ ਜੋ ਹੇ ਮਹਾਰਾਜ ! ਸਾਡਾ ਧਰਮ ਬਣਿਆ ਰਹੇ ਜੀ।

੧੫. (ੳ) ਹੋਰ ਕਛਾਂ ਰਖਣੀਆਂ
(ਅ) ਪਉਚਾ ਪਾ ਕੇ ਪਉਚਾ ਲਾਹੁਣਾ।

੧੬. ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ।

੧੭. ੳ) ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ।
(ਅ) ਬਟਾ ਨਹੀ ਕਰਨਾ।
(ੲ) ਸਾਰੇ ਬਹੀਰ ਨੂੰ ਇਹੁ ਹੁਕਮ ਸੁਣਾਇ ਦੇਣਾ ਜੋ ਪੰਦਰਾਂ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ।

੧੮. ਸਦਾ ਗੁਰੂ ਗੁਰੂ ਜਪਦੇ ਰਹਿਣਾ।

੧੯ (ੳ) ਦਾਰੂ
(ਅ) ਮਾਸ ਨਹੀ ਖਾਣਾ।

੨੦. ਖੌਫ ਰਖਣਾ ਗੁਰੂ ਦਾ ਹਰਿਦਮ।

ਉਹਨਾਂ ਵਿਚੋਂ ਕਈ ਸੁਆਲਾਂ ਦੇ ਅੱਗੋਂ ਹਿਸੇ ਹਨ। ਸੁਆਲਾਂ ਦੀ ਗਿਣਤੀ ੧, ੨, ੩, ..... ਅਤੇ ਹਿੱਸਿਆਂ ਦੀ ੳ, ਅ, ੲ... ਆਦਿ ਨਾਲ ਪੇਸ਼ ਕੀਤੀ ਗਈ ਹੈ।

* ਸ੍ਰੀ ਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਹਵਨ ਵਿਚ ਚੰਡੀ ਦੀ ਵਾਰ ਤੇ ਉਗ੍ਰਦੰਤੀ ਬਾਣੀਆਂ, ਹੋਰ ਪੜ੍ਹਨ ਦੀ ਮਰਯਾਦਾ ਹੈ।

** ਇਹ ਦੋਵੇ ਭਜਨ ਵੀ ਕਰਨ।

### ਪਰਚੇ ਦੇ ਹੱਲ ਬਾਰੇ ਸੰਕੇਤ

ਰਹਿਤਨਾਮੇ ਦੀਆਂ ਮੁੱਢਲੀਆਂ ਸਤਰਾਂ ਉਸ ਸਖਸੀਅਤ ਦੀ ਜਾਣਕਾਰੀ ਦੇਂਦੀਆਂ ਹਨ ਜਿਸ ਨੇ ਇਹ ਜਾਰੀ ਕੀਤਾ। ਲਿਖਣ ਵਾਲੇ ਦਾ ਨਾਂ (ਗੁਰੂ) ਰਾਮ ਸਿੰਘ ਹੈ। ਮਾਨੋ ਉਹਨਾਂ ਨੇ ਇਹ ਪਰਚਾ ਬਣਾਇਆ ਹੈ। ਇਹ ਪਰਚਾ ਕੇਵਲ ਭੈਣੀ (ਸ੍ਰੀ ਭੈਣੀ ਸਾਹਿਬ) ਦੇ ਖਾਲਸੇ ਨੂੰ ਸੰਬੋਧਨ ਹੈ ਭਾਵ ਹੋਰ ਜਿਹੜੇ ਮੜੀਆਂ ਮਸਾਣਾਂ, ਦੇਵੀ ਦੇ ਥਾਨਾਂ, ਠਾਕਰ ਦੁਆਰਿਆਂ ਆਦਿ ਨੂੰ ਮੰਨਦੇ ਹਨ ਉਹ ਇਸ ਤੋਂ ਬਾਹਰ ਹਨ। ਉਸ ਸਮੇਂ ਕੋਈ ਸੰਤ, ਮਹੰਤ, ਮਹਾਰਾਜ, ਗੁਰੂ ਐਸ ਦਾ ਸਾਹਿਬਜ਼ਾਦਾ, ਸਾਹਿਬ, ਸੰਤ, ਬਾਬਾ ਰੋਟੀਆਂ ਕਾਰਨ ਤਾਲ ਪੂਰ ਰਿਹਾ ਤੇ ਜਨ ਸਧਾਰਨ ਨੂੰ ਗੁੰਮਰਾਹ ਕਰਦਾ ਹੋ ਸਕਦਾ ਹੈ। ਐਸੇ ਵਿਅਕਤੀ ਜਾਂ ਸਥਾਨ ਨੂੰ ਮੰਨਣ ਵਾਲੇ ਲਈ ਨਹੀ ਇਹ ਰਹਿਤਨਾਮਾ ਲਿਖਿਆ ਗਿਆ। ਅੱਜ ਵੀ ਜੇ ਕੋਈ ਸਿੱਖ ਤਾਂ ਗੁਰੂ ਰਾਮ ਸਿੰਘ ਦਾ ਅਖਵਾਉਂਦਾ ਹੈ ਅਤੇ ਸ੍ਰੀ ਭੈਣੀ ਸਾਹਿਬ ਦੀ ਗੱਦੀ ਨੂੰ ਨਹੀ ਮੰਨਦਾ ਕਿਸੇ ਹੋਰ ਡੇਰੇ ਜਾਂ ਗੁਰਦੁਆਰੇ ਨੂੰ ਮੰਨਦਾ ਹੈ ਤਾਂ ਉਹ ਇਸ ਰਹਿਤਨਾਮੇ ਦੀ ਜਦ ਤੋਂ ਬਾਹਰ ਹੈ, ਭਾਵੇਂ ਜਿੰਨਾ ਮਰਜੀ ਗੁਰੂ ਦਾ ਸਿੱਖ ਹੋਣ ਦਾ ਵਖਾਲਾ ਕਰੇ।

ਸ੍ਰੀ ਸਤਿਗੁਰੂ ਜੀ ਦੀ ਸਮੂਹ ਸੰਗਤ ਲਈ ਲਿਖਿਆ ਰਹਿਤਨਾਮਾ ਇਸ ਉੱਤੇ ਪੂਰਾ ਅਮਲ ਨਾਲ ਸੰਬੰਧ ਰੱਖਦਾ ਹੈ।

ਅਮਲ ਪਿਛਲ ਰਾਤ ਉੱਠਣ ਨਾਲ ਅਰੰਭ ਹੁੰਦਾ ਹੈ :

*ਫਰੀਦਾ ਪਿਛਲ ਰਾਤਿ ਨ ਜਾਗਿਓਹਿ*
*ਜੀਵਦੜੋ ਮੁਇਓਹਿ ।।*
*ਜੇ ਤੈ ਰਬੁ ਵਿਸਾਰਿਆ*
*ਤ ਰਬਿ ਨ ਵਿਸਰਿਓਹਿ ।।*

ਜਾਗ ਕੇ ਤਰਤੀਬਵਾਰ ਪੰਜ ਕੰਮ ਕਰਨੇ ਹਨ, ਉਦੋਂ ਜੰਗਲ ਮੈਦਾਨ ਬਾਹਰ ਜਾਂਦੇ ਸਨ ਸੋ ਪਾਣੀ ਦਾ ਗੜਵਾ ਲੈ ਕੇ ਜਾਣਾ। ਪਾਣੀ ਵਰਤ ਕੇ ਖ਼ਾਲੀ ਗੜਵੇ ਨੂੰ ਦੋ ਵਾਰ ਮਾਂਜਣਾ ਸੁੱਚ ਪਵਿੱਤਰਤਾ ਨੂੰ ਧਿਆਨ ਵਿੱਚ ਰੱਖਕੇ, ਬਸਤਰ ਪਾ ਕੇ ਨਹੀ ਜਾਣੇ ਤਾ ਕਿ ਅਪਵਿੱਤਰ ਨਾ ਹੋਣ, ਦੰਦਾਂ ਦੀ ਸਫ਼ਾਈ ਤੇ ਪੁਖਤਗੀ ਲਈ ਦਾਤਨ ਕਰਕੇ ਇਸ਼ਨਾਨ ਕਰਨਾ ਅਤੇ ਇਸ਼ਨਾਨ ਸਣੇਕੇਸੀ ਕਰਨਾ ਹੀ ਬਣਦਾ ਹੈ ਨਹੀ ਤਾਂ ਅਧੂਰਾ ਏ। ਇੱਕ ਇੱਕ ਹਿੱਸੇ ਦਾ ਇਕ ਇੱਕ ਨੰਬਰ ਹੈ, ਕੁਲ ਪੰਜ ਅੰਕ। ਸੋਚੀਏ ਸਾਡੇ ਕਿੰਨੇ ਬਣੇ ?

ਅਗਲੇ ਪ੍ਰਸ਼ਨ ਦੇ ਫਿਰ ਪੰਜ ਹਿੱਸੇ ਹਨ। ਇਸ਼ਨਾਨ ਕਰਕੇ ਪਾਠ ਕਰਨਾ ਹੈ ਬਾਣੀ ਦਾ, ਕਿਉਂਕਿ ਉਦੋਂ ਬਿਜਲੀ ਬਾਰੇ ਤਾਂ ਸੋਚਿਆ ਵੀ ਨਹੀ ਸੀ ਜਾ ਸਕਦਾ, ਸੋ ਹਨੇਰੇ ਵਿੱਚ ਉਹੀ ਬਾਣੀ ਪੜ੍ਹ ਸਕਦਾ ਸੀ ਜਿਸ ਨੂੰ ਕੰਠ ਹੋਵੇ। ਫਿਰ ਵਿਤਕਰਾ ਨਹੀ ਕਿਸੇ ਨਾਲ ਸਭ ਇਸਤਰੀ ਪੁਰਸ਼ ਲਈ ਬਾਣੀ ਪੜ੍ਹਨੀ ਜ਼ਰੂਰੀ ਹੈ। ਕਿਹੜੀਆਂ ਕਿਹੜੀਆਂ ਬਾਣੀਆਂ? ਉਹਨਾਂ ਦੇ ਨਾਂ ਦਿੱਤੇ ਹਨ। ਕਈ ਮਾਈ ਭਾਈ ਤਾਂ ਦਿੱਤੀਆਂ ਬਾਣੀਆਂ ਤੋਂ ਬਿਨਾਂ ਆਸਾ ਦੀ ਵਾਰ, ਸੁਖਮਨੀ ਆਦਿ ਵੀ ਸੌਖਿਆਂ ਹੀ ਕੰਠ ਕਰ ਲੈਂਦੇ ਸਨ। ਫਿਰ ਕੰਠ ਕੀਤੀ ਬਾਣੀ ਕਾਰ ਵਿਹਾਰ ਕਰਦਿਆਂ ਵੀ ਪੜ੍ਹਨੀ ਔਖੀ ਨਹੀ ਹੁੰਦੀ, ਭਾਵੇਂ ਕਿਸੇ ਨੇ ਹਲ ਜੋਇਆ ਹੋਵੇ, ਰੇੜ੍ਹਕਾ ਪਾਇਆ ਹੋਵੇ ਜਾਂ ਬਹੁਕਰ ਬੁਹਾਰੀ ਦਿੱਤੀ ਜਾ ਰਹੀ ਹੋਵੇ। ਇਸ ਰਹਿਤ ਦੇ ਵੀ ਪੰਜ ਹਿੱਸੇ ਹਨ ਸੋ ਉਂਜ ਹੀ ਆਪਾ ਪਛਾਣੀਏ ਕਿ ਕਿਥੇ ਖੜ੍ਹੇ ਹਾਂ?

ਅਗਲਾ ਸੁਆਲ ਆਪਣੇ ਆਪ ਨੂੰ ਪੁੱਛਣਾ ਹੈ ਕੀ ਅਸੀ ਸੀਲ ਰੱਖਣ, ਸਬਰ ਸੰਤੋਖ ਰੱਖਣ ਦੇ ਹੁਕਮ ਦਾ ਪਾਲਣ ਕਰਦੇ ਹਾਂ? ਕਿਤੇ ਲੋਭ ਲਾਲਚ ਵਿੱਚ ਫਸੇ ਹੋਏ ਤਾਂ ਨਹੀ। ਇਹ ਸਾਡੇ ਸਦਾਚਾਰਕ ਪੱਖ ਦਾ ਹਿੱਸਾ ਹੈ? ਇਸ ਬਾਰੇ ਅਸੀ ਆਪਣੇ ਆਪ ਨੂੰ ਪੰਜਾਂ ਵਿਚੋਂ ਕਿੰਨੇ ਨੰਬਰ ਦੇਂਦੇ ਹਾਂ। ਇੰਜ ਹੀ ਅੱਠੇ ਪਹਿਰ ਭਜਨ ਕਰਨ ਨੂੰ ਵਿਚਾਰੀਏ।

ਇੱਕ ਹੋਰ ਸਦਾਚਾਰਕ ਗੱਲ ਹੈ ਕਿ ਅਸੀ ਕਿਸੇ ਹੋਰ ਦੀ ਧੀ ਭੈਣ ਨੂੰ ਬੁਰੀ, ਲਾਲਚੀ, ਵਾਸ਼ਨਾ ਭਰੀ ਨਿਗ੍ਹਾ ਨਾਲ ਤਾਂ ਨਹੀ ਵੇਖਦੇ? ਸਾਡੀ ਮਨੋ ਭਾਵਨਾ ਮਲੀਨ ਤਾਂ ਨਹੀ? ਇਹ ਮਲੀਨਤਾ ਪਰਾਏ ਹੱਕ ਬਾਰੇ ਵੀ ਹੋ ਸਕਦੀ ਹੈ ਜਿਸ ਨੂੰ ਪਹਿਲੇ ਪਾਤਸ਼ਾਹ ਨੇ ਗਊ ਮਾਸ ਜਾਂ ਸੂਰ ਦਾ ਮਾਸ ਖਾਣ ਤੁੱਲ ਸਮਝਿਆ ਹੈ। ਮਾਸ ਤਾਂ ਭਾਵੇਂ ਕਿਸੇ ਤਰ੍ਹਾਂ ਦਾ ਵੀ ਖਾਣਾ ਠੀਕ ਨਹੀ ਪਰ ਉੱਤੇ ਲਿਖਿਆ ਦੋ ਤਰ੍ਹਾਂ ਦਾ ਤਾਂ ਹਿੰਦੂ ਮੁਸਲਿਮ ਧਾਰਮਿਕ ਮਰਯਾਦਾ ਅਨੁਸਾਰ ਵੀ ਮਨ੍ਹਾਂ ਹੈ।

ਸ੍ਰੀ ਸਤਿਗੁਰੂ ਜੀ ਤੋਂ ਪੁਛ ਕੇ ਭਜਨ ਨਾ ਕਰਨਾ ਲੋਕ, ਪ੍ਰਲੋਕ ਵਿੱਚ ਮੂੰਹ ਕਾਲਾ ਕਰਨਾ ਹੈ। ਕੋਈ ਇਸ ਦੇ ਅਰਥ ਇਹ ਵੀ ਕਰ ਸਕਦਾ ਹੈ ਭਜਨ ਪੁੱਛ ਕੇ ਹੀ ਕਰਨਾ ਹੈ ਬਿਨਾਂ ਪੁੱਛਿਆਂ ਨਹੀ। ਕੋਈ ਅਰਥ ਭਜਨ ਕਰਨ ਨੂੰ ਛੁਟਿਆਉਂਦੇ ਨਹੀ ਪਰ ਕਿੰਨਾ ਕਰਦੇ ਹਾਂ ਉਸ ਅਨੁਸਾਰ ਪੰਜਾਂ ਵਿਚੋਂ ਨੰਬਰ ਲਾਏ ਜਾਣੇ ਚਾਹੀਦੇ ਹਨ। ਏਸੇ ਤਰ੍ਹਾਂ ਮੰਦਾ ਫਿਕਾ ਬੋਲਣ ਬਾਰੇ ਆਪਣੇ ਅੰਦਰ ਝਾਤੀ ਮਾਰੀ ਜਾਏ ਅਤੇ ਆਪਣਾ ਮੁਲਾਂਕਣ ਕੀਤਾ ਜਾਏ।

ਅਗਲੀ ਸਦਾਚਾਰਕ ਮਰਯਾਦਾ ਹੋਰ ਉੱਚੀ ਹੈ। ਇਸ ਦੇ ਦੋ ਹਿੱਸੇ ਹਨ, ਪਹਿਲਾ ਬੋਲ, ਕੁਬੋਲ ਸਹਿਣਾ ਤੇ ਖਿਮਾ ਕਰਨਾ। ਦੂਜਾ ਹੈ ਜੇ ਕੋਈ ਮਾਰੇ ਤਾਂ ਭੀ ਖ਼ਿਮਾ ਕਰਨਾ। ਸ਼ੇਖ ਫਰੀਦ ਜੀ, ਦੀ ਇਹੀ ਸੋਚ ਸੀ, ***ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।।*** ਅਨੁਸਾਰ ਜੇ ਗੁਰੂ ਦੀ ਰੱਖਿਆ ਦਾ ਕਵਚ ਚਾਹੀਦਾ ਹੈ ਤਾਂ ਇਸ ਤਰ੍ਹਾਂ ਦਾ ਮਨ ਬਣਾਉਣਾ ਲੋੜੀਦਾ ਹੈ। ਇਸ ਨਾਲ ਹੋਰ ਉਚੇਰਾ ਉਠਣ ਲਈ ਨਿਮਰਤਾ ਹੈ, ਸਹਿਜਤਾ ਉਹ ਤਾਂ ਆਪਣੀ ਭਲਾਈ ਛੁਪਾਉਣ ਨਾਲ ਆਵੇਗੀ ਕਿਉਂਕਿ ਜੇ ਅਸੀ ਆਪਣੀ ਭਲਾਈ ਦਾ ਢੰਡੋਰਾ ਦਿਆਂਗੇ ਤਾਂ ਹਉਮੈ, ਹੰਕਾਰ ਸਾਰੇ ਦੁੱਧ ਵਿੱਚ ਕਾਂਜੀ ਪਾ ਸਕਦਾ ਹੈ। ਪਰ ਕੀ ਅਸੀ ਆਪਣੀ ਭਲਾਈ ਛੁਪਾਉਂਦੇ ਹਾਂ? ਇਸ ਨੂੰ ਮਾਪਣ ਦਾ ਮਾਪਦੰਡ ਆਪ ਹੀ ਲੱਭਣਾ ਹੈ ਤੇ ਉਸ ਅਨੁਸਾਰ ਨੰਬਰ ਲਾਉਣੇ ਹਨ।

ਉਤੇ ਲਿਖੇ ਨਿਜੀ ਰਹਿਤ ਮਰਯਾਦਾ ਦੇ ਨੁਕਤਿਆਂ ਨਾਲ ਕੁਝ ਸਮੂਹਿਕ ਰਹਿਤ ਦੇ ਮਾਪਦੰਡ ਵੀ ਹਨ। ਦਿਵਾਨ ਲਾਉਣਾ, ਕੀਰਤਨ ਕਰਨਾ, ਸਮੂਹਿਕ ਕਾਰਜ ਹਨ ਸੰਗਤ ਦੇ ਰੂਪ ਵਿਚ ਬੈਠ ਕੇ ਕਰਨ ਵਾਲੇ। ਪਰ ਸੰਗਤ ਵਿੱਚ ਜਾਣਾ ਤਾਂ ਗੁਰਸਿੱਖ ਵਿਅਕਤੀਆਂ ਨੇ। ਇਸ ਦੇ ਅੰਕ ਸਾਡੇ ਸੰਗਤ ਵਿੱਚ ਜਾਣ ਨਾਲ ਸੰਬੰਧਤ ਹਨ। ਜਗ ਕਰਨਾ ਇੱਕ ਹੋਰ ਸਮੂਹਿਕ ਕਾਰਜ ਹੈ। ਇਸ ਦੇ ਅੱਧੇ ਅੱਧੇ ਨੰਬਰ ਦੇ ਦਸ ਹਿੱਸੇ ਹਨ। ਉਸ ਅਨੁਸਾਰ ਨੰਬਰ ਲਾਉਣੇ ਉਚਿਤ ਰਹਿਣਗੇ। ਮੰਦਾ ਕਰਮ ਕਰਨ ਵਾਲੇ ਪ੍ਰਤੀ ਰੱਵਈਆ ਉਗਰ ਨਾ ਹੋਵੇ। ਨਾ ਉਸ ਨੂੰ ਨਿੰਦਿਆ ਜਾਏ ਨਾ ਉਸ ਨਾਲ ਹੱਥੋ ਪਾਈ ਹੋਇਆ ਜਾਏ ਤੇ ਲੜਾਈ ਝਗੜਾ ਕੀਤਾ ਜਾਏ ਸਗੋਂ ਸ਼ਾਂਤ ਰਿਹਾ ਜਾਏ। ਸਤਿਗੁਰ ਅੱਗੇ ਉਸ ਦੇ ਸੰਗਤ ਵਿੱਚ ਨਾ ਆਉਣ ਬਾਰੇ ਅਰਦਾਸ ਕੀਤੀ ਜਾਏ।

ਆਪਣੀ ਨਿਮਰਤਾ ਪ੍ਰਗਟ ਕਰਦਿਆਂ ਤੇ ਰਾਜਨੀਤਕ ਪੱਖ ਨੂੰ ਇਸ਼ਾਰੇ ਨਾਲ ਸਮਝਾਉਂਦਿਆਂ ਸ੍ਰੀ ਸਤਿਗੁਰੂ ਜੀ ਸਭ ਕੁਝ ਆਪੇ ਹੀ ਸਮਝ ਲੈਣ ਦਾ ਵਿਕਲਪ ਖੁੱਲ੍ਹਾ ਰੱਖਦੇ ਹਨ। ਸ੍ਰੀ ਸਤਿਗੁਰੂ ਜੀ ਧਰਮ ਉੱਤੇ ਦ੍ਰਿੜ ਰਹਿਣਾ ਵੀ ਰਹਿਤ ਦਾ ਹਿੱਸਾ ਬਣਾਉਂਦੇ ਹਨ। ਇਸ ਲਈ ਅਕਾਲਪੁਰਖ ਅਗੇ ਹੱਥ ਜੋੜਨ ਨਾਲ ਮਨ ਨਹੀ ਡੋਲਦਾ। ਗੰਗਾ ਗਏ ਗੰਗਾ ਰਾਮ ਤੇ ਜਮਨਾ ਗਏ ਜਮਨਾ ਦਾਸ ਵਾਲੀ ਸਥਿਤੀ ਨਹੀ ਬਣਦੀ। ਸਾਡੇ ਪ੍ਰਾਪਤ ਅੰਕ ਇਸ ਨਾਲ ਜੁੜੇ ਹਨ ਕਿ ਕੀ ਅਸੀਂ ਧਰਮ ਉੱਤੇ ਪੱਕੇ ਰਹਿਣ ਲਈ ਅਰਦਾਸ ਕਰਦੇ ਹਾਂ ਜਾਂ ਆਪ ਹੀ ਭਟਕਣ ਦਾ ਬਹਾਨਾ ਲੱਭਦੇ ਹਾਂ।

ਅਗੇ ਫੇਰ ਨਿਜੀ ਰਹਿਤ ਹੈ ਕਛਹਿਰੇ ਰੱਖਣ ਦੀ ਅਤੇ ਜਦ ਇਸ਼ਨਾਨ ਪਾਣ ਵੇਲੇ ਕਛਹਿਰਾ ਬਦਲਣਾ ਹੈ ਤਾਂ ਇੱਕ ਇੱਕ ਪਹੁੰਚਾ ਕਰਕੇ ਬਦਲਣਾ ਹੈ। ਦੋਹਾਂ ਹਿੱਸਿਆਂ ਦੇ ਢਾਈ ਢਾਈ ਅੰਕ ਹਨ। ਕਿਸੇ ਮੰਦਾ ਕਰਮ ਕਰਨ ਵਾਲੇ ਦੀ ਕਰਨੀ ਉਤੇ ਚਾਦਰ ਨਹੀ ਪਾਉਣੀ, ਉਸ ਦਾ ਲਿਹਾਜ ਨਹੀ ਕਰਨਾ।

ਔਰਤਾਂ ਪ੍ਰਤੀ ਰਵਈਆ ਚੰਗੇਰਾ ਰੱਖਣ ਦੀ ਵੀ ਲੋੜ ਹੈ। ਅੰਕ ਵੰਡ ਅਨੁਸਾਰ ਇਸ ਸੁਆਲ ਦੇ ਤਿੰਨ ਹਿੱਸੇ ਬਣ ਸਕਦੇ ਹਨ।ਇਕ ਧੀ ਭੈਣ ਦਾ ਪੈਸਾ ਨਹੀ ਲੈਣਾ ਭਾਵ ਉਸ ਦਾ ਰਿਸ਼ਤਾ ਕਰਨਾ ਹੈ ਸੌਦਾ ਨਹੀ। ਇਸ ਦੇ ਦੋ ਨੰਬਰ ਹਨ। ਦੂਜਾ ਵੱਟਾ ਨਹੀ ਕਰਨਾ, ਮਤਲਬ ਕਿ ਜਿਸ ਨੂੰ ਧੀ ਦਾ ਰਿਸ਼ਤਾ ਦੇਣਾ ਉਸ ਕੋਲੋਂ ਉਸਦੀ ਧੀ ਦਾ ਰਿਸ਼ਤਾ ਨਹੀ ਮੰਗਣਾ। ਰਿਸ਼ਤੇਦਾਰੀ ਨਾ ਹੋਈ ਬਿਨਾਂ ਪੈਸੇ, ਵਸਤੂ ਵਾਂਗ ਕੁੜੀਆਂ ਦੀ ਅਦਲਾ ਬਦਲੀ ਹੋਈ। ਇਸਦਾ ਇਕ ਨੰਬਰ ਹੈ। ਤੀਜਾ ਹਿੱਸਾ ਹੈ, ਬਾਲ ਵਿਆਹ ਦਾ ਤਿਆਗ ਕਰਨ ਦਾ। ਲੜਕੀ ਦਾ ਅਨੰਦ ਕਾਰਜ ਘਟੋ ਘੱਟ ੧੫-੧੬ ਸਾਲ ਦੀ ਉਮਰ ਵਿਚ ਹੀ ਕਰਨਾ। ਇਸ ਦੇ ਦੋ ਅੰਕ ਹਨ।

ਇਸ ਤੋਂ ਬਾਅਦ ਦੇ ਨੁਕਤੇ ੧੮ਵਾਂ ਤੇ ੨੦ਵਾਂ ੫-੫ ਅੰਕਾਂ ਦੇ ਹਨ। ਗੁਰੂ ਗੁਰੂ ਜਪਣਾ ਤੇ ਗੁਰੂ ਦਾ ਖੌਫ਼ ਰਖਣਾ ਕਿਉਂਕਿ ਭੈਅ ਬਿਨ ਭਗਤੀ ਨਹੀ ਹੁੰਦੀ। ਅਸੀਂ ਆਪਣੇ ਆਪ ਨੂੰ ਤੋਲੀਏ ਕਿ ਕੀ ਅਸੀਂ ਗੁਰੂ ਦਾ ਖੌਫ ਰੱਖਦੇ ਹੋਏ ਉਸ ਦੇ ਹੁਕਮ ਵਿੱਚ ਰਹਿੰਦੇ ਹਾਂ ਜਾਂ ਗੁਰਮਤ ਦੀ ਥਾਂ ਉੱਤੇ ਮਨਮਤ ਨੂੰ ਪ੍ਰਮੁੱਖਤਾ ਦੇਂਦੇ ਹਾਂ?

੧੯ਵੇਂ ਸੁਆਲ ਵਿੱਚ ਦੋ ਕੰਮ ਕਰਨ ਦੀ ਮਨਾਹੀ ਹੈ। ਇਕ ਦਾਰੂ ਪੀਣਾ। ਇਸ ਦਾ ਸੰਕੇਤ ਕੇਵਲ ਸ਼ਰਾਬ ਹੀ ਨਹੀ ਹੋਰ ਨਸ਼ਿਆਂ ਵੱਲ ਵੀ ਸਮਝਣਾ ਚਾਹੀਦਾ ਹੈ। ਦੂਜਾ ਮਾਸ ਖਾਣਾ। ਮਾਸ ਭਾਵੇਂ ਕਿਸੇ ਜਾਨਵਰ ਦਾ ਹੋਵੇ-ਮੱਛੀ ਦਾ ਹੋਵੇ ਜਾਂ ਮਾਸ ਬਣਨ ਤੋਂ ਪਹਿਲੀ ਅਵਸਥਾ ਆਂਡੇ ਦੇ ਰੂਪ ਵਿੱਚ ਹੋਵੇ, ਮਾਸ ਤਾਂ ਮਾਸ ਹੀ ਹੈ।

ਇਹ ਰਹਿਤਨਾਮਾ ਸ੍ਰੀ ਭੈਣੀ ਸਾਹਿਬ (ਪੰਜਾਬ) ਉੱਤੇ ਸ਼ਰਧਾ ਰੱਖਣ ਵਾਲੇ ਸਮੁੱਚੇ ਖਾਲਸਾ ਪੰਥ ਲਈ ਹੈ। ਇਸ ਦਾ ਮੰਤਵ ਖਾਲਸੇ ਨੂੰ ਉੱਚ ਪੱਧਰੀ ਸਦਾਚਾਰਕ ਕਦਰਾਂ ਕੀਮਤਾਂ ਦਾ ਧਾਰਨੀ ਰੱਖਣਾ, ਉੱਚਾ ਸੁੱਚਾ ਜੀਵਨ ਦ੍ਰਿੜ ਕਰਵਾਉਣਾ ਅਤੇ ਅਕਾਲਪੁਰਖ ਨਾਲ ਜੋੜਨਾ ਹੈ। ਜਿੰਨਾਂ ਅਸੀ ਰਹਿਤਨਾਮੇ ਉੱਤੇ ਅਮਲ ਕਰਦੇ ਹਾਂ ਉਨੇ ਪੱਕੇ ਅਸੀਂ ਸਿੱਖ ਹਾਂ, ਨਹੀ ਤਾਂ ਸਤਿਗੁਰੂ ਹੀ ਸਾਡੇ ਪੜਦੇ ਢਕਦਾ ਹੈ।■

# ਵਿਦੇਸ਼ਾਂ ਨਾਲ ਸੰਬੰਧਾਂ ਦੁਆਰਾ ਰਾਜਨੀਤਕ ਸਰਗਰਮੀਆਂ

✍ ਦਲੀਪ ਸਿੰਘ ਨਾਮਧਾਰੀ

***ਉਨ੍ਹਾਂ ਨੇ ਹਿੰਦੁਸਤਾਨੀ ਰਿਆਸਤਾਂ ਦੀਆ ਫੌਜਾਂ ਵਿਚ ਭਰਤੀ ਹੋਣਾ ਸ਼ੁਰੂ ਕਰ ਦਿਤਾ ਹੈ। ਇਸ ਭਰਤੀ ਬਾਰੇ ਸਾਨੂੰ ਕਾਫ਼ੀ ਚੋਕੰਨੇ ਹੋ ਕੇ ਰਹਿਣਾ ਚਾਹੀਦਾ ਹੈ। ਅਮਨ ਹੋਵੇ ਜਾਂ ਲੜਾਈ, ਇਕ ਧਾਰਮਿਕ ਨੇਤਾ ਨੂੰ ਦਿਤਾ ਗਿਆ ਉਹ ਮੋਕਾ ਕਿਸੇ ਸਮੇਂ ਵੀ ਕਿਸੇ ਸਰਕਾਰ ਨੂੰ ਲਾਭਦਾਇਕ ਨਹੀਂ ਹੋ ਸਕਦਾ। ਭਰਤੀ ਹੋਏ ਚੇਲਿਆਂ ਨੂੰ ਉਨ੍ਹਾਂ ਦਾ ਧਾਰਮਿਕ ਨੇਤਾ ਜਦ ਚਾਹੇ ਰਾਜਸੀ ਪ੍ਰੋਗਰਾਮ ਲਈ ਵਰਤ ਸਕਦਾ ਹੈ।***

ਬਰਤਾਨਵੀ ਸਾਮਰਾਜ ਤੋਂ ਪੂਰੀ ਤਰ੍ਹਾਂ ਛੁਟਕਾਰਾ ਪਾਉਣ ਲਈ, ਆਜ਼ਾਦੀ ਸੰਗਰਾਮ ਅੰਦਰ ਹੋਰ ਤੇਜੀ ਲਿਆਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ਾਂ ਨਾਲ ਸੰਬੰਧ ਜੋੜ ਕੇ ਉਹਨਾਂ ਦੀ ਸਹਾਇਤਾ ਪ੍ਰਾਪਤ ਕਰਨ ਲਈ ਯਤਨ ਅਰੰਭੇ ਹੀ ਨਹੀ ਬਲਕਿ ਇਸ ਆਜ਼ਾਦੀ ਅੰਦੋਲਨ ਨੂੰ ਪ੍ਰਚੰਡ ਕਰਨ ਲਈ ਸਤਿਗੁਰੂ ਜੀ ਨੇ ਕਸ਼ਮੀਰ, ਨੇਪਾਲ, ਅਫ਼ਗਾਨਿਸਤਾਨ ਨਾਲ ਸੰਬੰਧ ਸਥਾਪਿਤ ਕਰਨ ਲਈ ਆਪਣੇ ਸੂਬੇ ਸਫ਼ੀਰ ਦੇ ਤੌਰ ਤੇ ਭੇਜਣੇ ਸ਼ੁਰੂ ਕਰ ਦਿੱਤੇ ਸਨ। ਇਸ ਤਰ੍ਹਾਂ ਰੂਸ ਨਾਲ ਸੂਬਾ ਗੁਰਚਰਨ ਸਿੰਘ ਰਾਹੀ ਸੰਬੰਧ ਕਾਇਮ ਕਰਨਾ ਦੇਸ਼ ਦੀ ਆਜ਼ਾਦੀ ਦੀ ਲਹਿਰ ਨੂੰ ਹੋਰ ਪ੍ਰਚੰਡ ਕਰਨਾ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਕਾਬਲ, ਰੂਸ ਤੇ ਨੇਪਾਲ ਸਰਕਾਰ ਨਾਲ ਆਪਣੇ ਦੂਤਾਂ ਰਾਹੀ ਸੰਬੰਧ ਸਥਾਪਤ ਕਰ ਲੈਣਾ ਸਿੱਧ ਕਰਦਾ ਹੈ ਕਿ ਉਹ ਇਸ ਲਹਿਰ ਨੂੰ ਭਰਪੂਰ ਰਾਜਸੀ ਲਹਿਰ ਦੇ ਰੂਪ ਵਿਚ ਵਿਕਸਿਤ ਹੋਇਆ ਵੇਖਣਾ ਚਾਹੁੰਦੇ ਸਨ। ਉਨ੍ਹਾਂ ਨੇ ਧਾਰਮਕ, ਸਮਾਜਕ ਅਤੇ ਆਰਥਿਕ ਪ੍ਰੋਗਰਾਮਾਂ ਦਾ ਢੁਕਵਾਂ ਰੂਪ ਧਾਰਨ ਕਰ ਲਿਆ ਹੋਇਆ ਸੀ। ਮਿ. ਫੋਰਸਿਥ-ਚੀਫ਼ ਕਮਿਸ਼ਨਰ ਅੰਬਾਲਾ ਸੰਨ ੧੮੭੨ ਈ: ਦੀ ਰਿਪੋਰਟ ਵਿਚ ਲਿਖਦਾ ਹੈ :

ਕੇਵਲ ਪੰਜਾਬ ਨੂੰ ੨੨ ਸੂਬਿਆਂ ਵਿਚ ਹੀ ਨਹੀ ਵੰਡਿਆ ਸੀ, ਸਗੋਂ ਉਹਨਾਂ ਨੇ ਇਸ (ਗੁਰੂ ਰਾਮ ਸਿੰਘ ਜੀ) ਦੇ ਸੂਬੇ ਦੌਰੇ ਕਰਕੇ ਖਾਲਸਾ ਰਾਜ ਦੇ ਮੁੜ ਬਹੁਤ ਛੇਤੀ ਸਥਾਪਿਤ ਹੋਣ ਦਾ ਪ੍ਰਚਾਰ ਕਰਿਆ ਕਰਦੇ ਸਨ ਅਤੇ ਸਿੱਖਾਂ ਦੇ ਸਾਰੇ ਵਰਗਾਂ ਦੀਆਂ ਦਲ-ਮਜਲਸੀਆਂ ਨੂੰ ਇਕੱਠਾ ਕਰ ਰਹੇ ਸਨ। ਕਸ਼ਮੀਰ, ਕਾਬਲ ਅਤੇ ਨੇਪਾਲ ਵਿਚ ਆਪਣੇ ਰਾਜਦੂਤ ਭੇਜੇ ਸਨ। ਇਹਨਾਂ ਦਾ ਖੁਫ਼ੀਆ ਡਾਕ ਪ੍ਰਬੰਧ ਤਾਂ ਇਤਨਾ ਪਰੀਪੂਰਨ ਸੀ ਕਿ ਗੁਰੂ ਜੀ ਦੇ ਆਦੇਸ਼ ਹੈਰਾਨੀ-ਜਨਕ ਤੇਜੀ ਨਾਲ ਦੂਰ-ਦੁਰਾਡੇ ਇਲਾਕਿਆਂ ਵਿਚ ਵੀ ਪਹੁੰਚ ਜਾਂਦੇ ਸਨ।

੩੦ ਜਨਵਰੀ ੧੮੭੧ ਨੂੰ ਇੰਸਪੈਕਟਰ ਜਨਰਲ ਪੁਲੀਸ ਪੰਜਾਬ ਆਪਣੀ ਇਕ ਰਿਪੋਰਟ ਵਿਚ ਨਾਮਧਾਰੀਆਂ ਬਾਰੇ ਲਿਖਦਾ ਹੈ :

ਕੂਕਿਆਂ ਦੇ ਪਿਛਲੇ ਸਾਲ ਦੇ ਰਾਜਸੀ ਪ੍ਰੋਗਰਾਮ ਵਿਚ ਇਹ ਚੀਜ਼ ਪ੍ਰਤੱਖ ਤੌਰ ਤੇ ਦਿਸਦੀ ਹੈ ਕਿ ਉਨ੍ਹਾਂ ਨੇ ਹਿੰਦੁਸਤਾਨੀ ਰਿਆਸਤਾਂ ਦੀਆ ਫੌਜਾਂ ਵਿਚ ਭਰਤੀ ਹੋਣਾ ਸ਼ੁਰੂ ਕਰ ਦਿਤਾ ਹੈ। ਇਸ ਭਰਤੀ ਬਾਰੇ ਸਾਨੂੰ ਕਾਫ਼ੀ ਚੋਕੰਨੇ ਹੋ ਕੇ ਰਹਿਣਾ ਚਾਹੀਦਾ ਹੈ। ਅਮਨ ਹੋਵੇ ਜਾਂ ਲੜਾਈ, ਇਕ ਧਾਰਮਿਕ ਨੇਤਾ ਨੂੰ ਦਿਤਾ ਗਿਆ ਉਹ ਮੋਕਾ ਕਿਸੇ ਸਮੇ ਵੀ ਕਿਸੇ ਸਰਕਾਰ ਨੂੰ ਲਾਭਦਾਇਕ ਨਹੀ ਹੋ ਸਕਦਾ। ਭਰਤੀ ਹੋਏ ਚੇਲਿਆਂ ਨੂੰ ਉਨ੍ਹਾਂ ਦਾ ਧਾਰਮਿਕ ਨੇਤਾ ਜਦ ਚਾਹੇ ਰਾਜਸੀ ਪ੍ਰੋਗਰਾਮ ਲਈ ਵਰਤ ਸਕਦਾ ਹੈ।

**ਕਸ਼ਮੀਰ ਵਿੱਚ ਕੂਕਾ ਰਜਮੈਂਟ** : ਵਿਦੇਸ਼ੀ ਰਾਜਾਂ ਨਾਲ ਜਿਵੇਂ ਕਸ਼ਮੀਰ, ਨੇਪਾਲ, ਕਾਬਲ ਤੇ ਰੂਸ ਆਦਿ ਨਾਲ ਰਾਜਨੀਤਕ ਸੰਬੰਧ ਸਥਾਪਿਤ ਕਰ ਲੈਣਾ, ਬ੍ਰਿਟਿਸ਼ ਸਾਮਰਾਜ ਦੀਆਂ ਕੁਟਲ ਨੀਤੀਆਂ ਬਾਰੇ ਉਨ੍ਹਾਂ ਨੂੰ ਸੁਚੇਤ ਕਰਨਾ ਇਕ ਬੜੀ ਅਹਿਮ ਗੱਲ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਗੋਬਗੜ੍ਹ ਵਾਲੇ ਸੰਤ ਕਿਸ਼ਨ ਸਿੰਘ ਨੂੰ ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਨਾਲ ਸੁਹਿਰਦਤਾ ਪੂਰਨ ਗੱਲਬਾਤ ਲਈ ਭੇਜਿਆ। ਨਾਮਧਾਰੀ ਲਹਿਰ ਦੀਆਂ ਰਾਜਨੀਤਕ, ਸਮਾਜਕ ਤੇ ਧਾਰਮਕ ਸਰਗਰਮੀਆਂ ਤੋਂ ਪੂਰੇ ਵਿਸਥਾਰ ਸਹਿਤ ਜਾਣਕਾਰੀ ਮਹਾਰਾਜੇ ਨੂੰ ਦਿੱਤੀ ਗਈ। ਜਿਸ ਤੋਂ ਨਾਮਧਾਰੀ ਸਿੱਖਾਂ ਨੂੰ ਆਪਣੇ ਰਾਜ ਦੀ ਫੌਜ ਵਿਚ ਨੌਕਰ ਰੱਖਣ ਲਈ ਰਾਜਾ ਤਿਆਰ ਹੋ ਗਿਆ।

ਉਨ੍ਹੀ ਦਿਨੀ ਸਤਿਗੁਰੂ ਰਾਮ ਸਿੰਘ ਜੀ ਸਿਆਲਕੋਟ ਤੇ

ਗੁਜਰਾਂਵਾਲੇ ਦਾ ਦੌਰਾ ਕਰ ਰਹੇ ਸਨ।। ਪਤਾ ਲੱਗਣ ਤੇ ਸ੍ਰ: ਹੀਰਾ ਸਿੰਘ ਸਢੌਰੇ ਵਾਲੇ ਦੀ ਕਮਾਨ ਹੇਠ ੩੦ ਸਿੱਖਾਂ ਦਾ ਇੱਕ ਜਥਾ ਸਤਿਗੁਰੂ ਜੀ ਨੇ ਮਹਾਰਾਜੇ ਪਾਸ ਭੇਜਿਆ। ਸਾਰੇ ਕੂਕੇ ਦਰਸ਼ਨੀ ਜੁਆਨ ਤੇ ਅਨੁਸ਼ਾਸਨ ਵਿਚ ਪ੍ਰਪੱਕ ਵੇਖ ਕੇ ਮਹਾਰਾਜੇ ਨੇ ਸ੍ਰ: ਹੀਰਾ ਸਿੰਘ ਨੂੰ ਕੁਝ ਹੋਰ ਜਵਾਨ ਲਿਆਉਣ ਲਈ ਕਿਹਾ ਤਾਂ ਜੁ ਕੂਕਿਆਂ ਦੀ ਇਕ ਪੂਰੀ ਦੀ ਪੂਰੀ ਰੈਜੀਮੈਂਟ ਕਾਇਮ ਹੋ ਸਕੇ।ਇਸ ਤਰ੍ਹਾਂ ਸੰਨ ੧੮੬੯ ਈ: ਨੂੰ ੧੫੦ ਕੂਕੇ ਸਿੱਖਾਂ ਦੀ ਸਢੌਰੇ ਵਾਲੇ ਸ੍ਰ: ਹੀਰਾ ਸਿੰਘ ਕਮਾਂਡਰ ਦੀ ਕਮਾਨ ਹੇਠ ਕੂਕਾ ਰੈਜੀਮੈਂਟ ਬਣਾ ਦਿੱਤੀ ਗਈ। ਨਵੰਬਰ ੧੮੭੦ ਈ: ਵਿਚ ਇਸ ਰੈਜੀਮੈਂਟ ਦੇ ਕੂਕੇ ਸਿੱਖਾਂ ਦੀ ਗਿਣਤੀ ੨੫੦ ਹੋ ਗਈ। ਡੋਗਰੇ ਸਿਪਾਹੀਆਂ ਨਾਲੋਂ ਇਨ੍ਹਾਂ ਕੂਕੇ ਸਿੱਖਾਂ ਦੀ ਤਨਖਾਹ ਵੀ ਇਕ ਰੁਪਇਆ ਮਹੀਨਾ ਵੱਧ ਮੁਕਰੱਰ ਕੀਤੀ ਗਈ। ਕਮਾਂਡਰ ਹੀਰਾ ਸਿੰਘ ਸਢੌਰਾ ਦੀ ਕਮਾਨ ਹੇਠ ਫੌਜੀ ਸਿਖਲਾਈ ਦਿੱਤੀ ਜਾਣ ਲੱਗੀ ਤੇ ਖਾਸ-ਖਾਸ ਥਾਵਾਂ 'ਤੇ ਸਰਹੱਦੀ ਇਲਾਕਿਆਂ ਵਿਚ ਡਿਊਟੀ ਤੇ ਭੇਜੇ ਜਾਣ ਲੱਗ ਪਏ।

ਇਨ੍ਹਾਂ ਲਈ ਇਕ ਵਿਸ਼ੇਸ਼ ਗੱਲ ਇਹ ਸੀ ਕਿ ਇਨ੍ਹਾਂ ਨੂੰ ਫੌਜੀ ਵਰਦੀ ਪਾਉਣ ਦੀ ਲੋੜ ਨਹੀ ਸੀ। ਬਲਕਿ ਆਪਣਾ ਕਰਤੱਵ ਪੂਰੀ ਜ਼ਿੰਮੇਵਾਰੀ ਤੇ ਵਫ਼ਾਦਾਰੀ ਨਾਲ ਨਿਭਾਉਣ ਕਰਕੇ ਮਹਾਰਾਜੇ ਦੇ ਵਿਸ਼ਵਾਸ ਪਾਤਰ ਬਣਦੇ ਜਾ ਰਹੇ ਸਨ ਕਿ ਐਨ ਉਸ ਵੇਲੇ ਕਸ਼ਮੀਰ ਦੇ ਮਹਾਰਾਜੇ ਦਾ ਮੁੱਖ ਮੰਤਰੀ ਦਿਵਾਨ ਕਿਰਪਾ ਰਾਮ, ਜੋ ਅੰਗਰੇਜ਼ਾਂ ਦਾ ਖਾਸਮਖਾਸ ਸੀ, ਨੇ ਇਸ ਕੂਕਾ ਰੈਜੀਮੈਂਟ ਬਾਰੇ ਅੰਗਰੇਜੀ ਹਕੂਮਤ ਨੂੰ ਸੂਹ ਦੇਣੀ ਸ਼ੁਰੂ ਕਰ ਦਿੱਤੀ ਅਤੇ ਨਾਲ ਹੀ ਇਨ੍ਹਾਂ ਦੇ ਵਿਰੁੱਧ ਮਹਾਰਾਜੇ ਦੇ ਕੰਨ ਵੀ ਭਰਨੇ ਸ਼ੁਰੂ ਕਰ ਦਿੱਤੇ। ਦੇਵਨੇਤ ਸੰਨ ੧੮੭੧ ਈ: ਦੇ ਸਮੇ ਪੰਜਾਬ ਵਿਚ ਅੰਗਰੇਜੀ ਸਾਮਰਾਜ ਵਲੋਂ ਖੋਲ੍ਹੇ ਗਏ ਬੁੱਚੜਖਾਨਿਆਂ 'ਤੇ ਕੂਕੇ ਸਿੱਖਾਂ ਨੇ ਗਊ ਰਖਿਆ ਹਿੱਤ ਕਾਰਵਾਈ ਕਰਨ ਤੇ ਪਾਸਾ ਹੀ ਪਲਟ ਦਿੱਤਾ। ਦਿਵਾਨ ਕਿਰਪਾ ਰਾਮ ਦਾ ਮਹਾਰਾਜਾ ਰਣਬੀਰ ਸਿੰਘ ਨੂੰ ਇਸ ਸਮੇਂ ਇਹ ਕਹਿਣਾ ਕਿ 'ਜੇ ਕੋਈ ਰਿਆਸਤ ਉਨ੍ਹਾਂ ਨੂੰ ਗਲ ਲਾਵੇਗੀ ਤਾਂ ਅੰਗਰੇਜ਼ ਸਰਕਾਰ ਉਸਦਾ ਮਲੀਆਮੇਟ ਕਰ ਦੇਵੇਗੀ।' ਇਸ ਗੱਲ ਦਾ ਮਹਾਰਾਜੇ 'ਤੇ ਐਸਾ ਅਸਰ ਹੋਇਆ ਕਿ ਆਪਣੇ ਆਪ ਨੂੰ ਬਚਾਉਣ ਖਾਤਰ ਸ੍ਰ: ਹੀਰਾ ਸਿੰਘ ਨੂੰ ਸੱਦ ਕੇ ਉਸਨੂੰ ਕੂਕਾ ਰੈਜੀਮੈਂਟ ਤੋੜਨ ਦਾ ਹੁਕਮ ਸੁਣਾ ਦਿੱਤਾ। ਇਸ ਤਰ੍ਹਾਂ ਸੰਨ ੧੮੭੧ ਈ: ਨੂੰ ਇਹ ਕੂਕਾ ਰੈਜੀਮੈਂਟ ਤੋੜ ਦਿੱਤੀ ਗਈ।

**ਨੇਪਾਲ ਨਾਲ ਸੰਬੰਧ** : ਨੇਪਾਲ ਸਰਕਾਰ ਅੰਗਰੇਜਾਂ ਦੇ ਵਿਦਰੋਹੀਆਂ ਨੂੰ ਸ਼ੁਰੂ ਤੋਂ ਹੀ ਸ਼ਰਨ ਦਿੰਦੀ ਆ ਰਹੀ ਸੀ ਜਿਵੇਂ ਕਿ ਮਹਾਰਾਣੀ ਜ਼ਿੰਦਾਂ, ਨਾਨਾ ਸਾਹਿਬ, ਤਾਂਤੀਆਂ ਟੋਪੇ ਆਦਿ। ਨੇਪਾਲ ਦਾ ਰਾਜ ਇੱਕ ਸੁਤੰਤਰ ਰਾਜ ਸੀ। ਨੇਪਾਲ ਜੋ ਕਿ ਭਾਰਤ ਦੇ ਉੱਤਰ-ਪੂਰਬ ਵਿੱਚ ਸਥਿੱਤ ਹੈ, ਦੇ ਪ੍ਰਧਾਨ ਮੰਤਰੀ ਸ੍ਰੀ ਜੰਗ ਬਹਾਦਰ ਨਾਲ ਸੰਬੰਧ ਜੋੜਨ ਦਾ ਇੱਕ ਸੁਨਹਿਰੀ ਮੌਕਾ ਗੰਢਗੜ੍ਹ ਵਾਲੇ ਸ੍ਰ: ਕਿਸ਼ਨ ਸਿੰਘ ਨੂੰ ਮਿਲ ਹੀ ਗਿਆ, ਜਿਸ ਨੇ ਨਾਮਧਾਰੀ ਲਹਿਰ ਬਾਰੇ ਵਿਸਤਾਰ ਨਾਲ ਜਾਣਕਾਰੀ ਦਿੱਤੀ। ਕੂਕਾ ਲਹਿਰ ਦੀਆਂ ਰਾਜਨੀਤਕ ਸਰਗਰਮੀਆਂ ਬਾਰੇ ਦੱਸਣ 'ਤੇ ਰਾਜਦੂਤਕ ਸੰਬੰਧ ਕਾਇਮ ਕਰਨ ਬਾਰੇ ਪ੍ਰੋਗਰਾਮ ਉਲੀਕ ਲਿਆ ਗਿਆ। ਸੰਨ ੧੮੭੧ ਈ: ਦੇ ਅਖੀਰ ਵਿੱਚ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨਿਹੰਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਦੋ ਦੁਧਾਰੂ ਮੱਝਾਂ ਤੇ ਦੋ ਵਧੀਆ ਖੱਚਰਾਂ ਲੈ ਕੇ ਨੇਪਾਲ ਦੇ ਦਰਬਾਰ ਵਿੱਚ ਪ੍ਰਧਾਨ ਮੰਤਰੀ ਜੰਗ ਬਹਾਦਰ ਨੂੰ ਭੇਟ ਕਰਨ ਲਈ ਪੁੱਜੇ। ਇਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਇਕ ਸਮੇਂ ਜੰਗ ਬਹਾਦਰ ਤੇ ਬਾਬਾ ਕਾਹਨ ਸਿੰਘ ਨਿਹੰਗ ਦੋਵੇਂ ਲਾਹੌਰ ਦਰਬਾਰ ਦੇ ਮੁਖੀਆਂ ਵਿਚੋਂ ਰਹੇ ਸਨ। ਏਸ ਕਰਕੇ ਵੀ ਏਨ੍ਹਾਂ ਦਾ ਸ਼ਾਹੀ ਸਨਮਾਨ ਕੀਤਾ ਗਿਆ। ਕੁਝ ਦਿਨਾਂ ਬਾਅਦ ਇਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਲਈ ਤੋਹਫ਼ੇ ਦੇ ਤੌਰ ਤੇ ਕਸਤੂਰੀ ਦੇ ੧੦੮ ਮਣਕਿਆਂ ਵਾਲੀ ਮਾਲਾ, ਇਕ ਤਿਬਤੀ ਘੋੜਾ, ਦੋ ਰਤਨ ਜੜਤ ਖੋਖਰੀਆਂ, ਇਕ ਕੀਮਤੀ ਦੁਸ਼ਾਲਾ, ਬਨਾਤ ਦਾ ਇਕ ਪੰਜਾਹ ਗਜ਼ ਦਾ ਥਾਨ, ੫੦੦ ਰੁ: ਨਕਦ ਅਤੇ ਇਕ ਖਿੱਲਤ ਭੇਟ ਦੇ ਤੌਰ 'ਤੇ ਭੇਜ ਕੇ ਸਦੀਵੀ ਸੰਬੰਧ ਕਾਇਮ ਕਰ ਲਏ ਗਏ।

ਇਸ ਗੱਲ ਦੀ ਭਿਣਕ ਕਿਸੇ ਤਰ੍ਹਾਂ ਨੇਪਾਲ ਦੇ ਰੈਜ਼ੀਡੈਂਟ ਕਰਨਲ ਆਰ.ਸੀ. ਲਾਰੰਸ ਨੂੰ ਪੈ ਗਈ ਤੇ ਉਸਨੇ ਵਿਦੇਸ਼ ਵਿਭਾਗ ਦੇ ਸਕੱਤਰ ਸੀ.ਸੀ. ਇਚਸਨ ਨੂੰ ਰਿਪੋਰਟ ਕਰ ਭੇਜੀ : 'ਕੂਕੇ ਸੁਗਾਤਾਂ ਲੈ ਕੇ ਨੇਪਾਲ ਫਿਰਦੇ ਵੇਖੇ ਗਏ ਹਨ। ਉਨ੍ਹਾਂ ਦੀ ਕੁਲ ਗਿਣਤੀ ਤਿੰਨ ਲੱਖ ਦੱਸੀ ਜਾਂਦੀ ਹੈ। ਉਹ ਨਿਰਸੰਦੇਹ ਆਪਣੇ ਗੁਰੂ 'ਤੇ ਭਰੋਸਾ ਰੱਖਦੇ ਹਨ। ਫ਼ਰੀਦਕੋਟ ਦਾ ਮਾਨ ਸਿੰਘ ਜੱਟ ਨੇਪਾਲ ਦਰਬਾਰ ਵਿਚ ਨੌਕਰ ਹੈ। ਜੇ ਭਾਰਤ ਵਿਚ ਕੂਕੇ ਬਗਾਵਤ ਕਰਦੇ ਹਨ, ਜਿਸ ਦੀ ਪੂਰੀ ਸੰਭਾਵਨਾ ਹੈ, ਤਾਂ ਪ੍ਰਧਾਨ ਮੰਤਰੀ ਜੰਗ ਬਹਾਦਰ ਹਰ ਮੱਦਦ ਕਰਨ ਲਈ ਤਿਆਰ ਦਿਸਦਾ ਹੈ।'

ਇਸ ਰਿਪੋਰਟ ਨੂੰ ਵੇਖਦਿਆਂ ਸਾਰ ਅੰਗਰੇਜ਼ ਹਕੂਮਤ ਨੇ ਸਾਰੇ ਪਾਸੇ ਰੈੱਡ ਅਲਰਟ ਕਰ ਦਿੱਤਾ ਤੇ ਕੂਕਿਆਂ 'ਤੇ ਹੋਰ ਵੀ ਸਖਤ ਨਿਗਰਾਨੀ ਕਰਨੀ ਸ਼ੁਰੂ ਕਰ ਦਿੱਤੀ। ਅੰਗਰੇਜ਼ ਨਾਲ ਕਿਸੇ ਤਰ੍ਹਾਂ ਦਾ ਝੰਜਟ ਖੜ੍ਹਾ ਨ ਹੋ ਜਾਵੇ, ਦੇ ਡਰ ਤੋਂ ਨੇਪਾਲ ਨੇ ਵੀ ਦੋਸਤੀ ਦਾ ਹੱਥ ਪਿਛਾਂਹ ਖਿੱਚ ਲਿਆ। ਸਤਿਗੁਰੂ ਰਾਮ ਸਿੰਘ ਜੀ ਦੇ ਕਸ਼ਮੀਰ ਅਤੇ ਨੇਪਾਲ ਨਾਲ ਸੰਬੰਧ ਸਥਾਪਿਤ ਕਰਨ ਬਾਰੇ ਕਰਨਲ ਮੈਕਐਂਡਰਿਊ ਰਿਪੋਰਟ ਕਰਦਾ ਹੈ : 'ਕਸ਼ਮੀਰ ਦੀ ਫ਼ੌਜ ਵਿਚ ਆਪਣੇ ਪੈਰੋਕਾਰਾਂ ਦੀ ਇਕ ਟੁਕੜੀ ਰੱਖਣ ਦਾ ਅਤੇ ਏਸ ਤਰ੍ਹਾਂ ਦਾ ਨੇਪਾਲ ਵਲ ਕਦਮ ਪੁੱਟਣਾ ਪ੍ਰਗਟ ਕਰਦਾ ਹੈ ਕਿ ਉਹ ਗੁਰੂ ਜਾਂ ਧਾਰਮਿਕ ਰਹਿਨੁਮਾ ਦੇ ਘੇਰੇ ਤੋਂ ਬਾਹਰ ਕੰਮ ਕਰ ਰਿਹਾ ਹੈ।' ਇਸੇ ਤਰ੍ਹਾਂ ਜੇ.ਡਬਲਯੂ. ਮੈਕਨਬ, ਪੰਜਾਬ ਸਰਕਾਰ ਦੇ ਸਕੱਤਰ ਐਲ.ਐਚ. ਗ੍ਰਿਫਨ ਨੂੰ ਰਿਪੋਰਟ ਕਰਦਾ ਲਿਖਦਾ ਹੈ :

'There is an important passage in Gyani Singh's statement there on, his trial for the Raikot murders. He said, "The Mustanas among the Kukas all believe that they are soon to rule over the country. He then adds; Bishan Singh Soobah is making converts in Cabal; Narain Singh at Gwalior, Kahn Singh in Banaras, Nauhang Singh and Sahab Singh are told of for Nepal. Heera

Singh is Soobah in Kashmir. There are numbers of Kukas in the native armies. Jawahir Singh Soobah has given orders that the number of Kukas in the army is not to be made known. Letters and messages frequently come (Guru) to Ram Singh from the rulers of Nepal and Jummoo.

J.W.Macnabb to L.H. Griffin Secty. Govt. of Punjab

**ਕਾਬਲ (ਅਫਗਾਨਿਸਤਾਨ) ਨਾਲ ਸੰਬੰਧ** : ਸਤਿਗੁਰੂ ਰਾਮ ਸਿੰਘ ਜੀ ਬਾਬਤ ਮਿ: ਜੇ. ਡਬਲਯੂ. ਮੈਕਨਬ ਲੈ: ਕਮਿਸ਼ਨਰ, ਅੰਬਾਲਾ ਡਿਵੀਜ਼ਨ ਆਪਣੀ ਰਿਪੋਰਟ ਮਿਤੀ ੪-੧੧-੧੮੭੧ ਈ: ਦੇ ਅਨੁਸਾਰ : (ਗੁਰੂ) ਰਾਮ ਸਿੰਘ ਸਾਧਾਂ ਤੇ ਫ਼ਕੀਰਾਂ ਵਾਲੀ ਪੁਜ਼ੀਸ਼ਨ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਘੋੜ ਸਵਾਰਾਂ ਸਮੇਤ ਮਿਲਦਾ ਹੈ। ਬੀਸੀਓਂ ਪੈਦਲ ਆਦਮੀ ਉਸਦੇ ਨਾਲ ਹੁੰਦੇ ਹਨ। ਉਹ ਜਦ ਤੁਹਾਡੇ ਕਮਰੇ ਵਿਚ ਦਾਖਲ ਹੁੰਦਾ ਹੈ ਤਾ ਉਹ ਇਕ ਬਾਦਸ਼ਾਹ ਦੀ ਤਰ੍ਹਾਂ (ਆਪਣੇ ਸੂਬਿਆਂ ਦੀ) ਇੱਕ ਕਚਹਿਰੀ ਦੇ ਘੇਰੇ ਵਿੱਚ ਘਿਰਿਆ ਹੁੰਦਾ ਹੈ।'

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦਾ ਕੌਮੀ ਜੰਗ-ਏ-ਆਜ਼ਾਦੀ ਲਈ ਸ਼ੁਰੂ ਕੀਤਾ ਇਹ ਘੋਲ ਉਦੋਂ ਹੋਰ ਵੀ ਪ੍ਰਸਿੱਧੀ ਫੜ ਗਿਆ ਜਦੋਂ ਕਾਬਲ ਦੇ ਇੱਕ ਪ੍ਰਸਿੱਧ ਅਮੀਰ ਨੇ ਆਪਣੇ ਦੋ ਫਰਜੰਦ ਯਾਕੂਬ ਖਾਂ ਤੇ ਅਬਦੁਲਾ ਖਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਵਿਚ ਸ੍ਰੀ ਭੈਣੀ ਸਾਹਿਬ ਭੇਜਿਆ ਅਤੇ ਉਨ੍ਹਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਇੱਕ ਗੁਪਤ ਮੀਟਿੰਗ ਕੀਤੀ ਅਤੇ ਵਾਪਸ ਚਲੇ ਗਏ। ਇਸ ਮਿਸ਼ਨ ਬਾਰੇ ਬਹੁਤ ਯਤਨ ਕਰਨ 'ਤੇ ਵੀ ਸਰਕਾਰ ਇਸ ਗਲ ਦੀ ਖੋਜ ਨ ਕਰ ਸਕੀ ਕਿ ਆਖਿਰ ਇਸ ਮਿਸ਼ਨ ਦਾ ਮੁੱਖ ਮਨੋਰਥ ਕੀ ਸੀ ? 'ਕੂਕਾ ਰਿਕਾਰਡ' ਦੇ ਪੰਨਾ ੧੭ 'ਤੇ ਕੈਪਟਨ ਬੇਲੀ ਲਿਖਦਾ ਹੈ: 'ਉਨ੍ਹਾਂ (ਪਠਾਣਾਂ) ਦੇ ਇਸ ਸਫਰ ਸੰਬੰਧੀ ਸਹੀ ਮੰਤਵ ਦਾ ਪਤਾ ਨਹੀਂ ਲੱਗ ਸਕਿਆ, ਪਰ ਇਹ ਗੱਲ ਦਿਲਚਸਪੀ ਵਾਲੀ ਹੈ ਕਿ ਇਕ ਪੇਂਡੂ ਤਰਖਾਣ ਦੀ ਸੋਹਰਤ ਦਾ ਡੰਕਾ ਕਿਥੋਂ ਤੱਕ ਵੱਜ ਚੁੱਕਾ ਹੈ।'

ਇਸ ਤਰ੍ਹਾਂ ਨਾਮਧਾਰੀ ਸਿੱਖਾਂ ਅਤੇ ਅਫਗਾਨ ਪਠਾਣਾਂ ਵਿਚ ਬੜੇ ਮਹੱਤਵਪੂਰਨ ਸੰਬੰਧ ਜੋੜਨ ਵਿਚ ਬਾਬਾ ਬਿਸ਼ਨ ਸਿੰਘ ਜੋ ਕਿ ਇਕ ਵਿਦਵਾਨ ਤੇ ਫ਼ਾਰਸੀ ਅਤੇ ਪਸ਼ਤੋ ਬੋਲਣ ਵਾਲਾ ਸੀ, ਦਾ ਮੁੱਖ ਹੱਥ ਸੀ। ਉਸਨੇ ਕਾਬਲ ਤੇ ਕੰਧਾਰ ਇਲਾਕੇ ਵਿਚ ਨਾਮਧਾਰੀ ਪੰਥ ਦਾ ਕਾਫੀ ਪ੍ਰਚਾਰ ਕੀਤਾ। ਉਥੋਂ ਦੇ ਅਮੀਰ ਨਾਲ ਮੁਲਾਕਾਤ ਕਰਕੇ ਹਿੰਦੁਸਤਾਨ ਆਜ਼ਾਦ ਕਰਾਉਣ ਬਾਰੇ ਵਿਚਾਰ ਵਟਾਂਦਰਾ ਕੀਤਾ।

**ਰੂਸ ਨਾਲ ਸੰਬੰਧ** : ਇਹਨਾਂ ਦਿਨਾਂ ਵਿੱਚ ਇੰਗਲੈਂਡ ਅਤੇ ਰੂਸ ਦੀ ਆਪਸ ਵਿੱਚ ਕਾਫ਼ੀ ਦੁਸ਼ਮਣੀ ਬਣੀ ਹੋਈ ਸੀ, ਯੂਰਪ ਵਿਚ ਵੀ ਤੇ ਏਸ਼ੀਆ ਵਿਚ ਵੀ। ਏਸ ਗੱਲ ਨੂੰ ਸਮਝਦਿਆਂ ਹੋਇਆਂ ਸਤਿਗੁਰੂ ਰਾਮ ਸਿੰਘ ਜੀ ਨੇ ਕਾਫੀ ਸਮਾਂ ਪਹਿਲਾਂ ਹੀ ਰੂਸ ਨਾਲ ਸੰਪਰਕ ਕਾਇਮ ਕਰਨ ਬਾਰੇ ਵਿਚਾਰ ਬਣਾ ਲਿਆ ਸੀ ਅਤੇ ਬਿਸ਼ਨ ਸਿੰਘ ਅਰੋੜਾ ਨੂੰ ਇਸ ਪਾਸੇ ਸਰਗਰਮ ਹੋਣ ਦਾ ਹੁਕਮ ਦੇ ਦਿੱਤਾ ਸੀ। ਬਰਮਾ ਵਿਚ ਨਜ਼ਰਬੰਦੀ ਦੌਰਾਨ ਇਸ ਪਾਸੇ ਵੱਲ ਉਚੇਚਾ ਧਿਆਨ ਦਿੱਤਾ ਗਿਆ। 'ਨਿਰੋਲ ਧਰਮ-ਪ੍ਰੇਰਨਾ ਦੇ ਅਧੀਨ ਸੰਗਠਨ ਬਣਨ 'ਤੇ ਵੀ ਭਾਰਤ ਦੀ ਆਜ਼ਾਦੀ ਲਈ ਸੰਗਰਾਮ ਦੇ ਇਤਿਹਾਸ ਵਿਚ ਕੂਕਿਆਂ ਦੇ ਦਾਨ ਨੇ ਇਕ ਉਜਲੇ ਅਧਿਆਏ ਦੀ ਰਚਨਾ ਕੀਤੀ ਹੈ।' ਡਾ. ਪੀ.ਸੀ. ਰਾਏ ਹੋਰ ਅੱਗੇ ਜਾ ਕੇ ਲਿਖਦਾ ਹੈ : 'ਅਨੇਕਾਂ ਵਿਦਰੋਹੀ ਕੂਕਿਆਂ ਨੇ ਸ਼ਹੀਦੀਆਂ ਪਾਈਆਂ। ਇਕ ਅਦਾਲਤੀ ਢੌਂਗ ਰਚਕੇ ਉਸਦੇ ਫੈਸਲੇ ਅਨੁਸਾਰ ਬਹੁਤ ਸਾਰੇ ਵਿਦਰੋਹੀਆਂ ਨੂੰ ਅੱਗ ਉਗਲਦੀਆਂ ਤੋਪਾਂ ਅੱਗੇ ਖਲਿਹਾਰ ਕੇ ਉਡਾ ਦਿੱਤਾ ਗਿਆ। ਕੁਝ ਦੇਸ਼ ਭਗਤਾਂ ਨੂੰ ਜੇਲ੍ਹਾਂ ਦੀਆ ਕੰਧਾਂ ਪਿੱਛੇ ਡੱਕ ਦਿੱਤਾ ਗਿਆ ਅਤੇ ਅੰਤ ਵਿਚ ਕੂਕਾ ਨੇਤਾ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾਂ ਦੀ (ਪਹਿਲੇ ਰੰਗੂਨ, ਫਿਰ ਮਰਗੋਈ) ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ।... 'ਮਰਗੋਈ ਜੇਲ੍ਹ ਵਿੱਚ ਨਿਰਵਾਸਿਤ ਗੁਰੂ ਨਾਲ ਚਿੱਠੀ ਪੱਤਰ ਦੇ ਸੰਬੰਧ ਜੋੜਨੇ ਅਤੇ ਵਿਰੋਧੀ ਸੰਗਰਾਮ ਵਿਚ ਰੂਸੀ ਸ਼ਕਤੀ ਦੀ ਸਹਾਇਤਾ ਪ੍ਰਾਪਤੀ ਦੇ ਯਤਨ ਕੂਕਾ ਅੰਦੋਲਨਕਾਰੀਆਂ ਵਲੋਂ ਬਾਅਦ ਵਿਚ ਅਪਨਾਏ ਜਾਣ ਵਾਲੇ ਗੁਪਤ ਦਾਅਪੇਚਾਂ ਦੀ ਖਾਸ ਮਹਾਨਤਾ ਹੈ।' ਇਸ ਤਰ੍ਹਾਂ ਡਾ. ਪੀ.ਸੀ. ਰਾਏ ਜੋ ਕਿ ਭਾਰਤ ਦੇ ਕੇਂਦਰੀ ਸੂਚਨਾ ਵਿਭਾਗ ਵਿਚ ਰਿਸਰਚ ਅਫਸਰ ਸਨ, ਨੇ ਸੰਨ ੧੯੫੮ ਈ: ਵਿਚ ਬੰਗਾਲੀ ਭਾਸ਼ਾ ਵਿਚ 'ਰੂਸ ਦਰਬਾਰ ਵਿੱਚ ਕੂਕਾ ਨੇਤਾ ਗੁਰਚਰਨ ਸਿੰਘ' ਖੋਜ ਪੱਤਰ ਪੜ੍ਹਿਆ, ਜਿਸਦਾ ਅਨੁਵਾਦ ਡਾ: ਅਮਰ ਭਾਰਤੀ ਜੀ ਨੇ ਕੀਤਾ। ਉਸ ਵਿੱਚ ਹੋਰ ਅੱਗੇ ਜਾ ਕੇ ਲਿਖਿਆ ਹੈ: 'ਅੰਗਰੇਜ਼ ਤੇ ਅਫਗਾਨ ਹਾਕਮਾਂ ਦੀ ਸਾਵਧਾਨ ਨਜ਼ਰ ਤੋਂ ਬਚਦਾ ਹੋਇਆ ਗੁਰਚਰਨ ਸਿੰਘ ੯ ਮਈ ੧੮੭੯ ਈ: ਨੂੰ ਰੂਸੀ ਤੁਰਕਿਸਤਾਨ ਦੇ ਸਰਹੱਦੀ ਸਹਿਰ ਕੁਟਾਕੁਰਗਾਨ ਵਿਚ ਜਾ ਪਹੁੰਚਾ। ਇਸ ਬਿਰਧ ਸਿੱਖ ਦੀ ਆਮਦ ਅਤੇ ਖਾਸ ਕਰਕੇ ਉਸਦੇ ਹੱਥ ਵਿਚਲੀ ਚਿੱਠੀ ਨੇ ਸ਼ਹਿਰ ਦੇ ਮੁਖੀਆਂ ਵਿਚ ਕਾਫੀ ਹਲਚਲ ਮਚਾ ਦਿੱਤੀ। ਜਰਾਵਾਸਗਸਕ ਦੇ ਹਾਕਮ ਮੇਜਰ ਜਨਰਲ ਐਨ.ਈ. ਈਵਾਨੋਵ ਕੋਲ ਖ਼ਬਰ ਪਹੁੰਚਣ ਲਈ ਸੰਦਾ ਘੱਲਿਆ। ... ਇੱਕ ਭਾਰਤੀ ਵਪਾਰੀ ਨੇ ਉਸ ਚਿੱਠੀ ਦਾ ਫਾਰਸੀ ਭਾਸ਼ਾ ਵਿੱਚ ਤਰਜਮਾ ਕੀਤਾ ਫਾਰਸੀ ਤੋਂ ਰੂਸੀ ਭਾਸ਼ਾ ਵਿੱਚ। ਇਸ ਚਿੱਠੀ ਵਿਚ ਰੂਸੀ ਹਾਕਮ ਨੂੰ ਸੰਬੋਧਨ ਕਰਕੇ ਲਿਖਿਆ ਸੀ : 'ਸੰਤ ਖਾਲਸੇ ਵਲੋਂ ਸਤਿ ਸ੍ਰੀ ਅਕਾਲ ਪਹੁੰਚੇ। ਮੈ ਆਪਣੇ ਸਹਿਯੋਗੀ ਗੁਰਚਰਨ ਸਿੰਘ ਨੂੰ ਆਪ ਵੱਲ ਭੇਜ ਰਿਹਾ ਹਾਂ। ਇਹ ਆਪ ਨੂੰ ਸਾਰੀ ਗੱਲ ਖੋਹਲ ਕੇ ਦਸੇਗਾ।' ਇਸ ਚਿੱਠੀ ਵਿੱਚ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਭਵਿੱਖਵਾਕਾਂ ਰਹੀਂ ਰੂਸ ਦੇ ਆਵਣ ਬਾਰੇ ਦਰਸਾਇਆ ਗਿਆ ਹੈ ਅਤੇ ਇਹ ਵੀ ਲਿਖਿਆ ਗਿਆ ਹੈ ਕਿ 'ਸਾਡੇ ਹੱਥ ਵਿਚ ਤਿੰਨ ਲੱਖ ਪੰਦਰਾਂ ਹਜ਼ਾਰ ਫੌਜ ਹੈ, ਲੋੜ ਪੈਣ ਤੇ ਹੋਰ ਵੀ ਇਕੱਠੀ ਕਰਨੀ ਮੁਸ਼ਕਿਲ ਨਹੀਂ ਹੋਵੇਗੀ।'

ਪ੍ਰੋ. ਜੋਗਿੰਦਰ ਸਿੰਘ ਐਮ. ਐਸ. ਸੀ. 'ਗਰੀਬੀ ਗਦਾ ਹਮਾਰੀ' ਦੇ ਸਫ਼ਾ ੧੨੦ 'ਤੇ ਲਿਖਦਾ ਹੈ: "ਰੰਗੂਨ ਵਿਚ ਕੈਦ ਹੋਣ ਤੋਂ ਬਾਅਦ ਵੀ ਬਾਬਾ ਰਾਮ ਸਿੰਘ ਨੇ ਅੰਗਰੇਜ਼ਾਂ ਵਿਰੁੱਧ ਆਪਣਾ ਕੰਮ ਚਾਲੂ ਰੱਖਿਆ। ੯ ਮਈ ੧੮੭੯ ਨੂੰ ਸੂਬਾ ਗੁਰਚਰਨ ਸਿੰਘ ਬਾਬਾ ਰਾਮ ਸਿੰਘ ਜੀ ਦੀ ਲਿਖਤ ਇਕ ਚਿੱਠੀ ਲੈ ਕੇ ਰੂਸ ਪੁਜਾ ਅਤੇ ਰੂਸੀ ਹਾਕਮਾਂ ਨਾਲ ਗੱਲਬਾਤ

*ਰੂਸੀ ਵਿਦਵਾਨ ਵੀ. ਬੋਗੋਸਲੋਵਸਕੀ ਲਿਖਦਾ ਹੈ: 'ਸੋਵੀਅਤ ਆਲਮਾਂ ਦੇ ਵਿਚਾਰ ਵਿਚ ਨਾਮਧਾਰੀ ਲਹਿਰ ਹਿੰਦ ਦੀ ਕੌਮੀ ਪੱਧਰ ਦੀ ਇਕ ਅਹਿਮ ਅਤੇ ਸ਼ਾਨਦਾਰ ਘਟਨਾ ਹੈ।... ਇਸ ਸਮੇਂ ਵਿਚ ਹੋਰਨਾਂ ਸੰਪਰਦਾਵਾਂ ਵਾਂਗ ਨਾਮਧਾਰੀ ਲਹਿਰ ਵੀ ਸਾਮੰਤੀ ਸਮਾਜ ਵਿਰੁੱਧ ਇਕ ਰੋਸ ਸੀ। .. ਸਾਮੰਤੀ ਸਰਦਾਰਾਂ ਦੀ ਆਪਹੁਦਰੇਸ਼ਾਹੀ, ਕਿਸਾਨੀ ਅਤੇ ਦਸਤਕਾਰਾਂ ਦੀ ਵਧੀ ਲੁਟਚੋਘ ਕਾਰਨ ਵਸੋਂ ਦੇ ਵਿਸ਼ਾਲ ਤੋਂ ਵਿਸ਼ਾਲ ਹਿੱਸਿਆਂ ਵਿਚ ਅਸੰਤੁਸ਼ਟਤਾ ਫੈਲ ਗਈ। ਇਸ ਸਮੇਂ ਵਿਚ ਨਾਮਧਾਰੀ ਲਹਿਰ ਸਿੱਖ ਸਮਾਜ ਦੇ ਉਸ ਵਧੇਰੇ ਜਮਹੂਰੀ ਹਿੱਸੇ ਦੇ ਨੇੜੇ ਰਹੀ ਜਿਹੜਾ ਬਰਤਾਨੀਆਂ ਅਤੇ ਆਪਣੇ ਲੋਕਾਂ ਨੂੰ ਦਬਾਉਣ ਅਤੇ ਵੇਚਣ ਵਾਲੇ ਸਾਮੰਤੀ ਸਰਦਾਰਾਂ, ਦੋਹਾਂ ਵਿਰੁੱਧ ਵਤਨ ਦੀ ਦ੍ਰਿੜ੍ਹਤਾ ਨਾਲ ਰੱਖਿਆ ਲਈ ਨਿਤਰਿਆ।*

ਕੀਤੀ। ਇਸ ਪੱਤਰ ਵਿਚ ਲਿਖਿਆ ਸੀ : ੧ਓਂ ਸਤਿਗੁਰੂ ਪ੍ਰਸਾਦਿ। ਲਿਖਿਆ ਬਾਵੇ ਰਾਮ ਸਿੰਘ ਦਾ ਰੂਸ ਨਾਥ ਵਲ। ਅਸਾਂ ਇਕ ਸੂਬਾ ਭੇਜਿਆ ਹੈ ਉਸ ਦੀ ਜ਼ਬਾਨੀ ਬਾਤ ਸਮਝ ਲੈਣੀ। ਗੁਰਚਰਨ ਸਿੰਘ ਸੂਬੇ ਦਾ ਨਾਮੁ ਹੈ।"

ਪੰਜਾਬ ਵਿਚ ਰੂਸ ਆਉਣ ਵਾਲੀ ਗੱਲ 'ਸੌ ਸਾਖੀਂ' ਵਿਚਲੀਆਂ ਇਨ੍ਹਾਂ ਤੁਕਾਂ ਨੂੰ ਆਮ ਪੜ੍ਹਿਆ ਜਾਣ ਲੱਗ ਪਿਆ ਸੀ :

*'ਜਦ ਰੂਸ ਪੰਜਾਬੇ ਆਵੇ,*
*ਟਕੇ ਸੇਰ ਅੰਨ ਵਿਕਾਵੇ।*
*ਮੇਰਾ ਸਿੱਖ ਭੁੱਖਾ ਨਾ ਜਾਵੇ।'*

ਸਤਿਜੁਗ-੨੦੦੨ ਈ: ਦੇ ਇਤਿਹਾਸਕ ਸਮਗਰੀ ਅੰਕ ਵਿਚ 'ਕੂਕਾ ਨੇਤਾ ਗੁਰਚਰਨ ਸਿੰਘ ਬਾਰੇ ਪੀ.ਸੀ. ਰਾਏ ਦੇ ਵਿਚਾਰ ਦਰਜ ਹਨ, ਇਸ ਅਨੁਸਾਰ : ਰੂਸ ਦਰਬਾਰ ਦੇ ਐਨ.ਈ. ਕਰੋਲਕੋਵ ਨੂੰ ਗੁਰਚਰਨ ਸਿੰਘ ਭਾਰਤਵਰਸ਼ ਦਾ ਇਕ ਆਮ ਜਨ-ਸਾਧਾਰਨ ਪ੍ਰਤੀਨਿਧ ਜਦੋਂ ਮਿਲਿਆ ਤਾਂ ਉਸ ਦੇ ਸਵਾਲਾਂ ਦੇ ਜਵਾਬ ਵਿੱਚ ਉਸ ਨੇ ਕਿਹਾ 'ਗੁਰੂ ਰਾਮ ਸਿੰਘ ਜੀ ਦੇ ਦੇਸ ਨਿਕਾਲੇ ਤੋਂ ਬਾਅਦ ਉਨ੍ਹਾਂ ਦੇ ਭਰਾਤਾ ਬੁੱਧ ਸਿੰਘ ਜੀ ਨੇ ਕੂਕਾ ਸੰਪਰਦਾ ਦੀ ਅਗਵਾਈ ਸੰਭਾਲੀ ਹੈ। ਰੂਸੀ ਹਾਕਮਾਂ ਤਕ ਚਿੱਠੀ ਪੁਚਾ ਦੇਣ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਗੁਰਚਰਨ ਸਿੰਘ ਨੂੰ ਸੌਂਪੀ ਹੈ।'

ਮਿ: ਐਨ.ਏ. ਕਰੋਲਕੋਵ ਆਪਣੀ ਰਾਇ ਲਿਖਦਾ ਹੈ : 'ਗੁਰਚਰਨ ਸਿੰਘ ਦਾ ਅਟੁੱਟ ਵਿਸ਼ਵਾਸ ਹੈ ਕਿ ਰੂਸੀ ਫ਼ੌਜ ਦੇ ਭਾਰਤਵਰਸ਼ ਵਿਚ ਪੈਰ ਰੱਖਦਿਆਂ ਹੀ ਹਰ ਇਕ ਭਾਰਤਵਾਸੀ ਬਿਨਾਂ ਜਾਤ ਧਰਮ ਦਾ ਵਿਚਾਰ ਕੀਤਿਆਂ ਅੰਗਰੇਜ਼ਾਂ ਦੇ ਖਿਲਾਫ਼ ਬਗਾਵਤ ਕਰੇਗਾ। ਇਸ ਵਿਸ਼ਵਾਸ ਦੇ ਮੂਲ ਵਿਚ ਫਿਰੰਗੀ ਦੇ ਪੰਜਾਬ ਉਤੇ ਕਬਜ਼ੇ ਤੋਂ ਬਹੁਤ ਪਹਿਲਾਂ ਸਾਧੂ-ਸੰਤਾਂ ਦੀ ਭਵਿੱਖ-ਬਾਣੀ ਹੈ।'

ਕਰੋਲਕੋਵ ਹੋਰ ਅੱਗੇ ਜਾ ਕੇ ਲਿਖਦਾ ਹੈ: 'ਗੁਰਚਰਨ ਸਿੰਘ ਆਪਣੇ ਦੇਸ਼ ਦੇ ਦੂਸਰੇ ਲੋਕਾਂ ਵਾਂਗ ਹੀ ਵਿਸ਼ਵਾਸ ਕਰਦਾ ਹੈ ਕਿ ਭਾਰਤਵਰਸ਼ ਉਤੇ ਕਬਜ਼ਾ ਕਰ ਲੈਣ ਤੇ ਵੀ ਰਾਜ ਭਾਗ ਸੰਭਾਲਣ ਜਾਂ ਭੋਗਣ ਦੀ ਇੱਛਿਆ ਰੂਸੀਆਂ ਵਿਚ ਨਹੀ ਹੈ। ਅੰਗਰੇਜ਼ਾਂ ਨਾਲ ਆਹਮੋ-ਸਾਹਮਣੀ ਜੰਗ ਵਿੱਚ ਜਿੱਤ-ਹਾਰ ਦਾ ਇਕ ਅੰਤਿਮ ਫੈਸਲਾ ਕਰਨਾ ਹੀ ਭਾਰਤ ਉਤੇ ਰੂਸ ਦੀ ਚੜ੍ਹਾਈ ਦਾ ਮੁੱਖ ਉਦੇਸ਼ ਹੈ। ਭਾਰਤ ਵਰਸ਼ ਵਿਚੋਂ ਅੰਗਰੇਜ਼ੀ ਹਕੂਮਤ ਖਤਮ ਕਰਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਉਤਰਾਧਿਕਾਰੀ ਦਲੀਪ ਸਿੰਘ ਨੂੰ ਪੰਜਾਬ ਦਾ ਰਾਜ ਅਰਪਨ ਕਰਕੇ ਰੂਸੀ ਭਾਰਤਵਰਸ਼ ਵਿਚੋਂ ਚਲੇ ਜਾਣਗੇ।'

ਸਰਕਾਰੀ ਹਾਕਮ ਐਨ.ਏ. ਕਰੋਲਕੋਵ ਨੇ ਕੂਕਾ ਗੁਰਚਰਨ ਸਿੰਘ ਨੂੰ ਕਾਫੀ ਗੰਭੀਰਤਾ ਨਾਲ ਪੁੱਛ-ਗਿੱਛ ਕਰਨ ਤੋਂ ਬਾਅਦ ਇਹ ਰਾਏ ਪ੍ਰਗਟ ਕੀਤੀ ਕਿ ਗੁਰਚਰਨ ਸਿੰਘ ਆਪਣੇ ਦੇਸ਼ ਦੇ ਦੂਸਰੇ ਲੋਕਾਂ ਵਾਂਗ ਹੀ ਵਿਸ਼ਵਾਸ ਕਰਦਾ ਹੈ। ਮੇਜਰ ਜਨਰਲ ਈਵਾਨੋਵ ਨੇ ਵੀ ਅਨੁਭਵ ਕੀਤਾ ਕਿ ਆਜ਼ਾਦੀ ਹਾਸਲ ਕਰਨ ਦੀ ਗੁਲਾਮ ਭਾਰਤ ਦੀ ਚਾਹ ਕਿੰਨੀ ਜ਼ਬਰਦਸਤ ਹੈ। ਸੋ ਸਮਰਕੰਦ ਵਿਚ ਗੁਰਚਰਨ ਸਿੰਘ ਨਾਲ ਵਾਰਤਾਲਾਪ ਦਾ ਸਾਰਾ ਵੇਰਵਾ ਤੇ ਗੁਰੂ ਰਾਮ ਸਿੰਘ ਵਲੋਂ ਭੇਜੀ ਗਈ ਚਿੱਠੀ ਉਪਰਲੇ ਹਾਕਮਾਂ ਦੀ ਸੋਚ-ਵਿਚਾਰ ਲਈ ਰੂਸੀ ਤੁਰਕਿਸਤਾਨ ਦੇ ਗਵਰਨਰ ਜਨਰਲ ਕਾਰਡ ਕਮਿਆਨ ਕੋਲ ਭੇਜੀ ਗਈ। ਕਾਰਡ ਕਮਿਆਨ ਉਨ੍ਹਾਂ ਦਿਨਾਂ ਵਿਚ ਸੇਂਟ ਪੀਟਰਸਬਰਗ ਵਿਚ ਸਨ। ਭਾਰਤਵਰਸ਼ ਬਾਬਤ ਕੋਈ ਫੈਸਲਾ ਲੈਣ ਤੋਂ ਪਹਿਲਾਂ ਰੂਸੀ ਅਧਿਕਾਰੀਆਂ ਨੇ ਭਾਰਤਵਰਸ਼ ਬਾਰੇ ਚੰਗੀ ਤਰ੍ਹਾਂ ਪ੍ਰੋ. ਮਿਨਾਇਫ਼ ਦੀ ਰਾਇ ਜਾਨਣ ਦਾ ਯਤਨ ਕੀਤਾ। ਜੋ ਕਿ ਇਕ ਰੂਸੀ ਵਿਦਵਾਨ ਸੰਨ ੧੮੭੪-੭੫ ਤੇ ਫਿਰ ੧੮੮੦-੮੬ ਵਿਚ ਬੁੱਧ ਧਰਮ ਦੇ ਅਧਿਐਨ ਲਈ ਭਾਰਤ ਆਏ ਸਨ। ਮਿਨਾਇਫ਼ ਨੇ ਉਨ੍ਹਾਂ ਨੂੰ ਕੂਕਾ ਅੰਦੋਲਨ ਦਾ ਆਰੰਭ, ਵਿਸਤਾਰ ਤੇ ਬਾਅਦ ਦੀ ਬਗਾਵਤ ਨੂੰ ਅੰਗਰੇਜ਼ਾਂ ਵਲੋਂ ਕੁਚਲੇ ਜਾਣ ਦੀ ਸਾਰੀ ਗੱਲ ਦੱਸੀ। ਆਜ਼ਾਦੀ ਹਾਸਲ ਕਰਨ ਦੇ ਯਤਨ ਸਰੂਪ ਗੁਰੂ ਰਾਮ ਸਿੰਘ ਜੀ ਵਲੋਂ ਮੱਧ ਏਸ਼ੀਆ ਵਿਚ ਦੂਤ ਘੱਲਣਾ ਉਨ੍ਹਾਂ ਨੂੰ ਸੁਭਾਵਿਕ ਜਾਪਿਆ। ਮਿ: ਮਿਨਾਇਫ਼ ਇਸ ਦਾ ਜ਼ਿਕਰ ਆਪਣੀ ਪੁਸਤਕ 'ਟਰੈਵਲਜ਼ ਇਨ ਇੰਡੀਆ ਐਂਡ ਡਾਇਰੀਜ਼ ਆਫ਼ ਇੰਡੀਆ ਐਂਡ ਬਰਮਾਂ' ਵਿਚ ਕਰਦਿਆਂ ਇਹ ਲਿਖਿਆ ਹੈ: "ਲੁਧਿਆਣੇ ਵਿਚ ਬਹੁਤ ਸਾਰੇ ਕੂਕੇ ਇੱਕ ਭਵਿੱਖ-ਬਾਣੀ ਤੇ ਵਿਸ਼ਵਾਸ ਕਰਦੇ ਹਨ। ਉਹ ਭਵਿੱਖ ਬਾਣੀ ਹੈ ਕਿ ਰੂਸ ਭਾਰਤ ਵਿਚ ਆਏਗਾ ਤੇ ਅੰਗਰੇਜ਼ਾਂ ਦੀ ਗੁਲਾਮੀ ਤੋਂ ਭਾਰਤ ਨੂੰ ਆਜ਼ਾਦ ਕਰਾਏਗਾ।" ਅੱਗੇ ਹੋਰ ਲਿਖਦਾ ਹੈ: 'ਬਹੁਤ ਵਾਰੀ ਕਈਆਂ ਨੇ ਆਣ ਕੇ ਮੈਨੂੰ ਭਰੋਸਾ ਦਿਵਾਇਆ ਹੈ ਕਿ ਜੇ ਰੂਸ ਭਾਰਤ ਉਤੇ ਹਮਲਾ ਕਰੇ ਤਾਂ ਬਹੁਤ ਸਾਰੇ ਅਸੰਤੁਸ਼ਟ ਭਾਰਤਵਾਸੀ ਰੂਸ ਦੇ ਪੱਖ ਵਿੱਚ ਲੜਨਗੇ।'

ਮਿਨਾਇਫ਼ ਦੀ ਇਸ ਰਾਏ ਨੂੰ ਜਾਨਣ ਤੋਂ ਬਾਅਦ ਵੀ ਕਾਰਡ ਕਮਿਆਨ ਨੂੰ ਅੰਗਰੇਜ਼ਾਂ ਨਾਲ ਕਿਸੇ ਝਗੜੇ ਵਿਚ ਫਸਣਾ ਮੁਨਾਸਿਬ ਨਹੀ ਜਾਪਿਆ। ਬਲਕਿ ਉਸ ਚਿੱਠੀ ਦਾ ਜਵਾਬ ਇਨ੍ਹਾਂ ਸ਼ਬਦਾਂ ਰਾਹੀਂ ਲਿਖ ਭੇਜਿਆ :

'ਗੁਰੂ ਰਾਮ ਸਿੰਘ ਤੇ ਬਾਬਾ ਬੁੱਧ ਸਿੰਘ ਜੀ (ਗੁਰੂ ਹਰੀ ਸਿੰਘ ਜੀ) ਨੂੰ ਸੈਨਾਪਤੀ ਅਤੇ ਗਵਰਨਰ ਜਨਰਲ ਵਲੋਂ ਨਮਸਕਾਰ ਪਹੁੰਚੇ। ਗੁਰਚਰਨ ਸਿੰਘ ਦੀ ਮਾਰਫ਼ਤ ਆਪ ਦੀ

ਚਿੱਠੀ ਸਾਨੂੰ ਮਿਲ ਗਈ ਹੈ ਅਤੇ ਉਸ ਦਾ ਭਾਵ ਅਰਥ ਸਮਝ ਕੇ ਸਾਨੂੰ ਖੁਸ਼ੀ ਹੋਈ ਹੈ। ਇਸ ਤੱਥ ਪੂਰਨ ਖ਼ਬਰ ਘੱਲਣ ਲਈ ਅਸੀਂ ਆਪ ਦਾ ਧੰਨਵਾਦ ਕਰਦੇ ਹਾਂ। ਪਰ ਭਾਰਤਵਰਸ਼ ਦੀ ਪ੍ਰਸਥਿਤੀ ਘਟਨਾਵਲੀ ਬਾਰੇ ਹੋਰ ਜ਼ਿਆਦਾ ਵੇਰਵੇ ਭਰਪੂਰ ਜਾਣਕਾਰੀ ਦੀ ਲੋੜ ਹੈ।

ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਨਾਨਕ ਦੇਵ ਜੀ ਦੀ ਭਵਿੱਖ -ਬਾਣੀ ਬਾਰੇ ਸਾਨੂੰ ਜਾਣਕਾਰੀ ਮਿਲ ਗਈ ਹੈ। ਸਭ ਕੁਝ ਅਕਾਲਪੁਰਖ ਦੀ ਇੱਛਿਆ ਅਨੁਸਾਰ ਹੀ ਹੋਵੇਗਾ। ਇਹ ਗੱਲ ਮਹਾਂਪੁਰਖ ਹੀ ਸਮਝ ਸਕਦੇ ਹਨ ਕਿ ਮੁਕਤੀ ਦਾ ਲਗਨ ਕਿਸ ਵੇਲੇ ਆ ਜਾਏ।'

ਇਸ ਤਰ੍ਹਾਂ ਇਕ ਹੋਰ ਰੂਸੀ ਵਿਦਵਾਨ ਵੀ. ਬੋਗੋਸਲੋਵਸਕੀ ਲਿਖਦਾ ਹੈ: 'ਸੋਵੀਅਤ ਆਲਮਾਂ ਦੇ ਵਿਚਾਰ ਵਿਚ ਨਾਮਧਾਰੀ ਲਹਿਰ ਹਿੰਦ ਦੀ ਕੌਮੀ ਪੱਧਰ ਦੀ ਇਕ ਅਹਿਮ ਅਤੇ ਸ਼ਾਨਦਾਰ ਘਟਨਾ ਹੈ।... ਇਸ ਸਮੇਂ ਵਿਚ ਹੋਰਨਾਂ ਸੰਪਰਦਾਵਾਂ ਵਾਂਗ ਨਾਮਧਾਰੀ ਲਹਿਰ ਵੀ ਸਾਮੰਤੀ ਸਮਾਜ ਵਿਰੁੱਧ ਇਕ ਰੋਸ ਸੀ। .. ਸਾਮੰਤੀ ਸਰਦਾਰਾਂ ਦੀ ਆਪਹੁਦਰੇਸ਼ਾਹੀ, ਕਿਸਾਨੀ ਅਤੇ ਦਸਤਕਾਰਾਂ ਦੀ ਵਧੀ ਲੁਟਚੋਂਘ ਕਾਰਨ ਵਸੋਂ ਦੇ ਵਿਸ਼ਾਲ ਤੋਂ ਵਿਸ਼ਾਲ ਹਿੱਸਿਆਂ ਵਿਚ ਅਸੰਤੁਸ਼ਟਤਾ ਫੈਲ ਗਈ। ਇਸ ਸਮੇਂ ਵਿਚ ਨਾਮਧਾਰੀ ਲਹਿਰ ਸਿੱਖ ਸਮਾਜ ਦੇ ਉਸ ਵਧੇਰੇ ਜਮਹੂਰੀ ਹਿੱਸੇ ਦੇ ਨੇੜੇ ਰਹੀ ਜਿਹੜਾ ਬਰਤਾਨੀਆਂ ਅਤੇ ਆਪਣੇ ਲੋਕਾਂ ਨੂੰ ਦਬਾਉਣ ਅਤੇ ਵੇਚਣ ਵਾਲੇ ਸਾਮੰਤੀ ਸਰਦਾਰਾਂ, ਦੋਹਾਂ ਵਿਰੁੱਧ ਵਤਨ ਦੀ ਦ੍ਰਿੜ੍ਹਤਾ ਨਾਲ ਰੱਖਿਆ ਲਈ ਨਿਤਰਿਆ।

ਇਕ ਹੋਰ ਪ੍ਰਸਿੱਧ ਰੂਸੀ ਚਿਤਰਕਾਰ ਅਤੇ ਮਨੁੱਖਤਾਵਾਦੀ ਵੇਰੇਸ਼ਚਾਗਿਨ ਨੇ ਇਕ ਚਿਤਰ ਬਣਾਇਆ ਜਿਸਨੂੰ ਉਸਨੇ 'ਹਿੰਦ ਵਿਚ ਬਰਤਾਨਵੀ ਕਤਲ' ਦਾ ਨਾਂ ਦਿੱਤਾ। ਤਸਵੀਰ ਵਿਚ ਉਹ ਲੋਕ ਵਿਖਾਏ ਗਏ ਹਨ ਜਿਹੜੇ ਤੋਪਾਂ ਦੇ ਮੂੰਹਾਂ ਅਗੇ ਖੜ੍ਹੇ ਹੋਏ ਹਨ ਅਤੇ ਇਕ ਮਿੰਟ ਵਿਚ ਹੀ ਤੋਪਾਂ ਨਾਲ ਉਡਾਏ ਜਾਣ ਵਾਲੇ ਹਨ। ਹਿੰਦ ਦੇ ਇਸ ਮਹਾਨ ਮਿੱਤਰ ਦੀ ਇਕ ਸ਼ਾਨਦਾਰ ਕਿਰਤ ਗੁੱਸੇ, ਪੀੜ ਅਤੇ ਦੁੱਖ ਨਾਲ ਭਰੀ ਹੋਈ ਹੈ। ਜਲਾਦਾਂ ਦੇ ਚਿਹਰੇ ਜ਼ਾਲਮ ਅਤੇ ਕਿਸੇ ਤਰ੍ਹਾਂ ਦੇ ਪ੍ਰਭਾਵ ਤੋਂ ਰਹਿਤ ਹਨ। ਉਜਾੜੇ ਜਾਣ ਵਾਲੇ ਦੇਸ਼ ਭਗਤਾਂ ਦੇ ਚਿਹਰੇ ਦਲੇਰੀ ਅਤੇ ਗੁੱਸੇ ਨਾਲ ਭਰੇ ਹੋਏ ਹਨ।'

ਗੁਰਚਰਨ ਸਿੰਘ ਰੂਸ ਤੋਂ ਵਾਪਸ ਆਉਂਦਿਆਂ ਹੋਇਆਂ ਰੂਸ ਵਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਭੇਜੀ ਚਿੱਠੀ ਸਰਹਾਲੀ (ਅੰਮ੍ਰਿਤਸਰ) ਸ਼ਾਮ ਸਿੰਘ ਦੇ ਸਪੁਰਦ ਕਰਕੇ ਵਲਵੇਂ ਰਾਹ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਨੂੰ ਗੁਪਤ ਰੂਪ ਵਿਚ ਜਾ ਮਿਲਦਾ ਹੈ ਅਤੇ ਆਪਣੇ ਪਿੰਡ ਚੱਕ ਪਿਰਾਨਾ ਨੂੰ ਜਿਸ ਵੇਲੇ ਜਾਂਦਾ ਹੈ ਤਾਂ ਪੁਲਿਸ ਜੋ ਉਸ ਦੀ ਭਾਲ ਵਿਚ ਫਿਰ ਰਹੀ ਸੀ, ਨੇ ਉਸਨੂੰ ਗ੍ਰਿਫਤਾਰ ਕਰਕੇ ਲਾਹੌਰ ਲੈ ਆਂਦਾ।

ਬਿਨਾਂ ਮੁਕੱਦਮਾ ਚਲਾਇਆਂ ਕੈਦ ਰੱਖਣਾ, ਉਨ੍ਹਾ ਦਿਨਾਂ ਵਿਚ ਸਿਰਫ ੧੮੧੮ ਦੀ ਧਾਰਾ ਨੰ: ੩ ਦੀ ਸਹਾਇਤਾ ਨਾਲ ਹੀ ਸੰਭਵ ਹੁੰਦਾ ਸੀ। ਗੁਰਚਰਨ ਸਿੰਘ ਵਿਰੁੱਧ ਵੱਡੇ-ਵੱਡੇ ਇਲਜ਼ਾਮ ਲਗਾ ਕੇ ਪੰਜਾਬ ਸਰਕਾਰ ਦੇ ਸਕੱਤਰ ਨੇ ਬਿਨਾਂ ਮੁਕੱਦਮਾ ਚਲਾਇਆਂ ਕੈਦ ਰੱਖਣ ਲਈ ਵਾਰੰਟ ਮੰਗ ਘੱਲੇ। ਉਹ ਲਿਖਦਾ ਹੈ : 'ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਗੁਰਚਰਨ ਸਿੰਘ ਭਾਰਤ ਸਰਕਾਰ ਦਾ ਦੁਸ਼ਮਨ ਹੈ। ਬਿਰਧ ਹੋਣ ਦੇ ਬਾਵਜੂਦ ਉਸ ਦੇ ਸਰੀਰ ਵਿਚ ਬਹੁਤ ਤਾਕਤ ਹੈ ਤੇ ਉਹ ਵੱਧ ਤੋਂ ਵੱਧ ਕਸ਼ਟ ਸਹਿ ਸਕਦਾ ਹੈ।

Gurcharan Singh is certainly hostile to the British Government. Though an old man, he is physically very strong and capable of undergoing great fatigue. He is remarkably erect, and is very good specimen of a Sikh soldier. -Kuka Movement P-106

ਸਿੱਖ ਫੌਜੀਆਂ ਦੀਆਂ ਸਾਰੀਆਂ ਸਿਫ਼ਤਾਂ ਉਸ ਵਿਚ ਹਨ- ਉਸ ਦਾ ਪਤਲਾ ਸਰੀਰ ਇਸ ਗੱਲ ਦਾ ਸਾਖੀ ਹੈ। ਗੁਰਚਰਨ ਸਿੰਘ ਨੂੰ ਜੇ ਕੈਦ ਨਾ ਕੀਤਾ ਜਾਵੇ ਤਾਂ ਉਸਨੂੰ ਰੂਸ ਵਲੋਂ ਜਿਹੜਾ ਆਦਰ ਸਨਮਾਨ ਮਿਲਿਆ ਹੈ, ਉਸ ਦੀ ਮਰਯਾਦਾ ਕਾਇਮ ਰੱਖਣ ਲਈ ਉਹ ਕੋਈ ਵੀ ਮੌਕਾ ਹੱਥੋਂ ਨਹੀ ਜਾਣ ਦੇਵੇਗਾ- ਖਾਸ ਕਰਕੇ ਰੂਸ ਜੇ ਕਿਧਰੇ ਪੰਜਾਬ ਉੱਤੇ ਹਮਲਾ ਕਰ ਦੇਵੇ ਤਾਂ।'

ਐੱਚ.ਐਮ. ਡੂਰੰਡ ਭਾਰਤ ਸਰਕਾਰ ਦਾ ਵਿਦੇਸ਼ ਸਕੱਤਰ ਪੰਜਾਬ ਸਰਕਾਰ ਦੇ ਪ੍ਰਸਤਾਵ ਦੀ ਪੂਰਨ ਹਮਾਇਤ ਕਰਦਿਆਂ ਬੜੇ ਸਖ਼ਤ ਸ਼ਬਦਾਂ ਵਿੱਚ ਲਿਖਦਾ ਹੈ: 'ਮੈਨੂੰ ਇਸ ਵਿਚ ਭੋਰਾ ਵੀ ਸ਼ੱਕ ਨਹੀਂ ਕਿ ਗੁਰਚਰਨ ਸਿੰਘ ਨੂੰ ਜਿਸ ਦੋਸ਼ ਅਧੀਨ ਦੋਸ਼ੀ ਬਣਾਇਆ ਗਿਆ ਹੈ ਉਹ ਸੱਚਮੁੱਚ ਹੀ ਉਸਦਾ ਦੋਸ਼ੀ ਹੈ। ਸਿਰਫ ਗੁਰਚਰਨ ਸਿੰਘ ਦੀ ਕੋਸ਼ਿਸ਼ ਸਦਕਾ ਹੀ ਰੂਸ ਤੇ ਗੁਰੂ ਰਾਮ ਸਿੰਘ ਵਿਚਕਾਰ ਚਿੱਠੀ ਪੱਤਰ ਹੋ ਸਕਿਆ ਹੈ। ੧੮੧੮ ਦੀ ਧਾਰਾ ਨੰ: ੩ ਦੇ ਅਧੀਨ ਗ੍ਰਿਫਤਾਰੀ ਦਾ ਪਰਵਾਨਾ ਜਾਰੀ ਕਰਨ ਦਾ ਅਰਥ ਭਾਵੇਂ ਉਮਰ ਕੈਦ ਹੈ ਤਾਂ ਵੀ ਮੈਂ ਪੰਜਾਬ ਸਰਕਾਰ ਦੇ ਪ੍ਰਸਤਾਵ ਦੀ ਹਮਾਇਤ ਕਰਦਾ ਹਾਂ। ਗੁਰਚਰਨ ਸਿੰਘ ਕੂਕਾ ਮਹੰਤ ਹੈ। ਕੂਕਿਆਂ ਨਾਲ ਉਹ ਅਟੁੱਟ ਬੰਧਨ ਵਿਚ ਬੱਝਾ ਹੋਇਆ ਹੈ। ਉਹ ਜ਼ਿੰਦਗੀ ਭਰ ਕੂਕਾ ਹੀ ਰਹੇਗਾ। ਸਾਡਾ ਜਿੰਨਾ ਨੁਕਸਾਨ ਕਰ ਸਕਦਾ ਹੈ ਜ਼ਰੂਰ ਕਰੇਗਾ। ਜੇ ਅਸੀਂ ਇਹ ਸਾਜ਼ਿਸ਼ ਨਾਕਾਮ ਕਰਨੀ ਚਾਹੁੰਦੇ ਹਾਂ ਤਾਂ ਗੁਰਚਰਨ ਸਿੰਘ ਨੂੰ ਉਮਰ ਭਰ ਕੈਦ ਰੱਖਣ ਤੋਂ ਬਿਨਾ ਮੈਨੂੰ ਹੋਰ ਕੋਈ ਚਾਰਾ ਨਹੀ ਦਿਸਦਾ।'

To talk of severing is useless. He is a Kuka Soobah and will remain so till he die, doing meanwhile all the harm he can to us, so that we shall have to keep him in prison for the rest of his life if we mean to disable him. But I see no other way out of it. *Sd/-H.M.D., 19-4-1881)

-Kuka Movement P-135-36 by Jaswinder Singh

ਇਸ ਤਰ੍ਹਾਂ ਲਾਰਡ ਰਿਪਨ ਨੇ ਵਿਅਕਤੀ ਸਵਾਧੀਨਤਾ ਦੀ ਨੀਤੀ ਨੂੰ ਪਿੱਛੇ ਛੱਡਦੇ ਹੋਇਆਂ ਮੁਕੱਦਮਾ ਸੈਕਰੇਟਰੀ ਲੀਏਜ਼ ਦੇ ਨਾਮ ਹੇਠ ਇਸ ੭੫ ਸਾਲਾ ਬਜ਼ੁਰਗ ਗੁਰਚਰਨ ਸਿੰਘ ਲਈ ਬਿਨਾਂ ਮੁਕੱਦਮਾ ਚਲਾਏ ਉਮਰ ਕੈਦ ਦਾ ਹੁਕਮ ਪੰਜਾਬ ਸਰਕਾਰ ਨੂੰ ਘੱਲ ਦਿੱਤਾ। ਇਸ ਤਰ੍ਹਾਂ ਲਾਹੌਰ ਤੋਂ ਮੁਲਤਾਨ ਜੇਲ੍ਹ ਵਿੱਚ ਭੇਜ ਦਿੱਤਾ ਗਿਆ। ਸੰਨ ੧੮੮੬ 'ਚ ਜਾ ਕੇ ੮੨ ਸਾਲ ਦੀ ਉਮਰ ਵਿਚ ਨਜ਼ਰਬੰਦੀ ਤੋਂ ਰਾਹਤ ਦੇ ਕੇ ਇਹ

ਆਦੇਸ਼ ਜਾਰੀ ਕਰ ਦਿੱਤਾ ਗਿਆ ਕਿ ਗੁਰਚਰਨ ਸਿੰਘ ਭੈਣੀ ਸਾਹਿਬ ਨਾਲ ਕਤਈ ਸੰਬੰਧ ਨਹੀ ਰੱਖੇਗਾ।

Mahant Gurcharan Singh of Chak Ram Dass, District Sialkot, who was released from surveillance at Multan last year, having petitioned the Punjab Govt. for permission to visit Afganistan and central Asia has been informed that he is free to go any where he pleases, except to Bhaini in the Ludhiana district.

-Kuka Movement P-186

ਭਾਵੇਂ ਕਿ ੧੮੮੭ ਸੰਨ ਵਿਚ ਉਸਨੇ ਅਫਗਾਨਿਸਤਾਨ ਤੇ ਮੱਧ ਏਸ਼ੀਆ ਵਿਚ ਜਾਣ ਦੀ ਆਗਿਆ ਮੰਗੀ ਤਾਂ ਪੰਜਾਬ ਸਰਕਾਰ ਉਸਦੀ ਦਰਖਾਸਤ ਨੂੰ ਰੱਦ ਕਰਦੀ ਹੈ। ਇਸ ਤਰ੍ਹਾਂ ਉਸ ਦੇ ਪ੍ਰਲੋਕ ਸਿਧਾਰਨ ਤਕ ਸ਼ੱਕ ਦੀ ਨਜ਼ਰ ਸਖਤੀ ਨਾਲ ਰੱਖੀ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਥਮ ਲੋਕ ਭਾਸ਼ਣ ੩-੧੦-੧੯੫੯ ਨੂੰ ਸਰਬ ਹਿੰਦ ਪੰਜਾਬੀ ਲੇਖਕ ਕਾਨਫਰੰਸ, ਲੁਧਿਆਣਾ ਵਿਖੇ ਜੋ ਮਹਾਨ ਵਿਦਵਾਨਾਂ, ਲਿਖਾਰੀਆਂ ਤੇ ਪਾਠਕਾਂ ਸਾਹਵੇਂ ਕੀਤਾ ਦੇ ਅਨੁਸਾਰ : "ਨਾਮਧਾਰੀ ਸੰਪ੍ਰਦਾਇ ਦੇ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋਲ ਸ੍ਰੀ ਮਾਨ ਸੰਤ ਬਿਸ਼ਨ ਸਿੰਘ ਜੀ ਆਦਿ ਬਹੁਤ ਸਾਰੇ ਅਜਿਹੇ ਵਿਦਵਾਨ ਮੌਜੂਦ ਸਨ ਜੋ ਫ਼ਾਰਸੀ, ਪਸ਼ਤੋ ਆਦਿ ਕਈ ਇਕ ਲਿੱਪੀਆਂ ਤੇ ਭਾਸ਼ਾਵਾਂ ਦੇ ਮਾਹਰ ਸਨ ਪਰ ਉਨ੍ਹਾਂ ਰੂਸ ਸਰਕਾਰ ਦੇ ਪ੍ਰਤੀਨਿਧਾਂ ਨੂੰ ਦਰਜਨ ਦੇ ਕਰੀਬ ਜੋ ਵੀ ਪੱਤਰ ਲਿਖੇ ਉਹ ਸਾਰੇ ਦੇ ਸਾਰੇ ਪੰਜਾਬੀ ਭਾਵ ਗੁਰਮੁਖੀ ਲਿਪੀ ਵਿਚ ਹੀ ਲਿਖ ਕੇ ਘੱਲੇ ਸਨ, ਜੋ ਰਸ਼ੀਆ ਦੇ ਪੁਰਾਤਨ ਸੰਗ੍ਰਹਾਲੇ ਵਿਚ ਅੱਜ ਤੀਕ ਜਿਉਂ ਦੇ ਤਿਉਂ ਹੀ ਸੁਰੱਖਿਅਤ ਰੱਖੇ ਪਏ ਹਨ।"

ਸ਼ਤਾਬਦੀ ਨਿਊਜ਼ ਅਪ੍ਰੈਲ ੧੯੭੨ ਅਨੁਸਾਰ : 'ਬਿਸ਼ਨ ਸਿੰਘ ਅਰੋੜਾ ਅਤੇ ਬਾਬਾ ਗੁਰਚਰਨ ਸਿੰਘ ਰੂਸੀ ਅਧਿਕਾਰੀਆ ਨਾਲ ਤਾਲਮੇਲ ਕਰਦੇ ਅਤੇ ਮਹੱਤਵਪੂਰਨ ਦਸਤਾਵੇਜ਼ ਅਤੇ ਪੱਤਰ ਦੂਜੇ ਤੀਕ ਪਹੁੰਚਾਉਂਦੇ। ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੇ ਦੂਰੇਡੇ ਪਿੰਡਾਂ ਵਿਚ ਬੈਠਿਆਂ ਹੋਇਆਂ ਹੀ ਉਨ੍ਹੀਵੀਂ ਸਦੀ ਦੇ ਛੇਵੇਂ ਦਹਾਕੇ ਵਿਚ ਅੰਗਰੇਜ਼ਾਂ ਵਿਰੁੱਧ ਰੂਸ ਦੀ ਵਿਚਾਰਧਾਰਾ ਨੂੰ ਸਮਝ ਲਿਆ ਸੀ। ਇਤਿਹਾਸ ਦੇ ਜਾਣਕਾਰ ਚੰਗੀ ਤਰ੍ਹਾਂ ਸਮਝਦੇ ਹਨ ਕਿ ਯੂਰਪ ਵਿਚ ਤੁਰਕੀ ਦੇ ਮਸਲੇ ਤੇ ਇੰਗਲੈਂਡ ਅਤੇ ਰੂਸ ਵਿਚਕਾਰ ਲੰਮੇ ਸਮੇਂ ਤੋਂ ਮਤਭੇਦ ਅਤੇ ਦੁਸ਼ਮਣੀ ਚਲੀ ਆ ਰਹੀ ਸੀ। ਇਤਿਹਾਸ ਵਿੱਚ ਇਸ ਸਮੱਸਿਆ ਨੂੰ 'ਪੂਰਬੀ ਸਮੱਸਿਆ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅੰਗਰੇਜ਼ਾਂ ਦੇ ਪੂਰੇ ਭਾਰਤ ਤੇ ਅਧਿਕਾਰ ਹੋ ਜਾਣ ਤੋਂ ਬਾਅਦ ਗੁਰੂ ਰਾਮ ਸਿੰਘ ਪਹਿਲੇ ਜਨ ਨਾਇਕ ਸਨ ਜਿਨ੍ਹਾਂ ਨੇ ਸਮਝ ਲਿਆ ਸੀ ਕਿ ਅੰਗਰੇਜ਼ਾਂ ਵਿਰੁੱਧ ਰੂਸ ਚੰਗਾ ਸਹਿਯੋਗੀ ਅਤੇ ਸਹਾਇਕ ਸਿੱਧ ਹੋ ਸਕਦਾ ਹੈ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਬਰਮਾ ਵਿਖੇ ਨਜ਼ਰਬੰਦੀ ਦੌਰਾਨ ਵੀ ਰੂਸ ਦੇ ਨੁਮਾਇੰਦਿਆਂ ਨਾਲ ਮੇਲ-ਜੋਲ ਗੁਪਤ ਰੂਪ ਵਿੱਚ ਬਣਾਈ ਰੱਖਿਆ ਤੇ ਸੰਕੇਤਕ ਸ਼ਬਦਾਂ ਨਾਲ ਪ੍ਰਚਾਰ ਦਾ ਕੰਮ ਜਾਰੀ ਰਿਹਾ।

ਡਾ: ਫੌਜਾ ਸਿੰਘ ਅਨੁਸਾਰ : ਮਹਾਰਾਜਾ ਦਲੀਪ ਸਿੰਘ ਰੂਸ ਵਿਚ ਨਵੰਬਰ ੧੮੮੮ ਤਕ ਠਹਿਰੇ। ਉਸ ਤੋਂ ਬਾਅਦ ਪੈਰਿਸ ਤੋਂ ਉਸਨੇ ਪੰਜਾਬ ਦੇ ਸਿੱਖਾਂ ਨਾਲ ਸੰਪਰਕ ਪੈਦਾ ਕਰਨ ਦਾ ਜਤਨ ਕੀਤਾ ਅਤੇ ਹਿੰਦੁਸਤਾਨੀਆਂ ਦੇ ਨਾਮ ਇੱਕ ਅਪੀਲ ਜਾਰੀ ਕੀਤੀ ਕਿ ਪੰਜਾਬ ਵਿਚ ਰਹਿਣ ਵਾਲੇ ਇਕ ਆਨਾ ਪ੍ਰਤੀ ਜੀਅ ਪ੍ਰਤੀ ਮਹੀਨਾ ਤੇ ਪੰਜਾਬ ਤੋਂ ਬਾਹਰ ਰਹਿਣ ਵਾਲੇ ਇਕ ਪੈਸਾ ਪ੍ਰਤੀ ਜੀਅ ਪ੍ਰਤੀ ਮਹੀਨਾ ਚੰਦੇ ਦੇ ਤੌਰ ਤੇ ਇਕੱਠਾ ਕਰ ਕੇ ਦੇਣ ਤਾਂ ਜੁ ਉਸ ਰੁਪਏ ਨਾਲ ਫ਼ੌਜ ਭਰਤੀ ਕਰਕੇ ਭਾਰਤ ਨੂੰ ਅੰਗਰੇਜ਼ਾਂ ਦੇ ਕਬਜ਼ੇ ਤੋਂ ਮੁਕਤ ਕਰ ਸਕੀਏ। "ਹੋਰ ਅੱਗੇ ਲਿਖਦੇ ਹਨ :" ਮਹਾਰਾਜਾ ਦਲੀਪ ਸਿੰਘ ਦੇ ਸਾਰੇ ਯਤਨ ਪੂਰੇ ਨਾ ਹੋ ਸਕੇ। ਪਰ ਇਸ ਸਬੰਧ ਵਿਚ ਇਕ ਖਾਸ ਗੱਲ ਜਿਸ ਤੋਂ ਇਨਕਾਰ ਨਹੀ ਕੀਤਾ ਜਾ ਸਕਦਾ . ਇਹ ਹੈ ਕਿ ਪੰਜਾਬ ਦੀ ਸਮੁੱਚੀ ਸਿੱਖ ਵਸੋਂ ਵਿਚੋਂ ਕੇਵਲ ਨਾਮਧਾਰੀ ਹੀ ਸਨ, ਜਿਨ੍ਹਾਂ ਨੇ ਸ਼ਰੇਆਮ ਆਪਣੇ ਆਪ ਨੂੰ ਮਹਾਰਾਜਾ ਦਲੀਪ ਸਿੰਘ ਦੇ ਹਿੱਤਾਂ ਨਾਲ ਜੋੜਿਆ ਅਤੇ ਉਨ੍ਹਾਂ ਦੇ ਮਿਸ਼ਨ ਦੀ ਸਫਲਤਾ ਲਈ ਕੇਵਲ ਕਾਮਨਾ ਹੀ ਨਹੀਂ ਕੀਤੀ ਸਗੋਂ ਨਿੱਗਰ ਯਤਨ ਵੀ ਕੀਤੇ।

ਸੰਨ ੧੮੮੬ ਈ: ਵਿਚ ਇਕ ਮਹੱਤਵਪੂਰਨ ਨੋਟ ਸਰਕਾਰੀ ਦਸਤਾਵੇਜ਼ਾਂ ਵਿਚੋਂ ਇਸ ਤਰ੍ਹਾਂ ਮਿਲਦਾ ਹੈ:

The Kukas have thrown their lot with Dalip Singh. They openly say that the prophecy about the appearance of a just and great King from the west, who will emanicipate them from the tyranny of the English, will be fulfilled through Dalip Singh under whom they will be all powerful and will suppress kine killing in India. Besides this, they believe that Ram Singh has miraculously gone over to Russia from the prison at Morgui and will lead Russia and Dalip Singh's advance on India....They are neither on the increase nor on the decrease but are in a state of activity, ready to size up on the slightest sign of trouble to the British Government." (Maharaja Dalip Singh Correspondence, page 204, Edited by : Dr. Ganda Singh)

ਇਸ ਤਰ੍ਹਾਂ ਨਾਮਧਾਰੀ ਸਿੰਘ ਉਨ੍ਹਾਂ ਦਿਨਾਂ ਵਿੱਚ ਅੰਗਰੇਜ਼ਾਂ ਵਿਰੁੱਧ ਮਹਾਰਾਜਾ ਦਲੀਪ ਸਿੰਘ ਦੀ ਮੱਦਦ ਲਈ ਪੂਰੀ ਤਰ੍ਹਾਂ ਤਿਆਰ ਸਨ। ੪ ਸਤੰਬਰ ੧੮੮੬ ਦੀ ਪੁਲਿਸ ਇੰਟੈਲੀਜੈਂਸ ਰਿਪੋਰਟ ਅਨੁਸਾਰ : 'ਮਹਾਰਾਜੇ ਦੀ ਸਹਾਇਤਾ ਲਈ ਲਗਭਗ ੨੦,੦੦੦ ਕੂਕੇ ਰੂਸ ਦੀ ਫੌਜ ਵਿੱਚ ਭਰਤੀ ਹੋਣ ਲਈ ਜ਼ਾਰ ਨੂੰ ਲਿਖਿਆ ਹੈ।' ਇਸ ਗੱਲ ਦੀ ਪੁਸ਼ਟੀ ੧੧ ਸਤੰਬਰ ੧੮੮੭ ਦੀ ਕਾਨਫੀਡੈਨਸ਼ਿਅਲ ਚਿੱਠੀ ਤੋਂ ਹੋਰ ਵੀ ਪੁਖਤਾ ਤੌਰ ਤੇ ਹੋ ਜਾਂਦੀ ਹੈ।

20,000 Kuka's in the Punjab are reckoned on to rise at critical moments. The Kuka's are also said to be in direct communication with Russians

in central Asia.'

੫ ਫਰਵਰੀ ਦੀ ਇੰਟੈਲੀਜੈਂਸ ਖ਼ਬਰ ਵਿਚ ਲਿਖਿਆ ਹੈ ਕਿ ਮੀਹਾਂ ਸਿੰਘ ਨੂੰ ਮਹੰਤ ਬਣਾਇਆ ਗਿਆ ਹੈ ਅਤੇ ਉਸਨੂੰ ਚੱਕ ਰਾਮਦਾਸ ਦੇ ਵਰਿਆਮ ਸਿੰਘ ਨਾਲ ਰੂਸੀ ਇਲਾਕੇ ਵਿਚ ਦੋ ਮਹੀਨੇ ਦੇ ਵਿਚ-ਵਿਚ ਜਾਣ ਲਈ ਕਿਹਾ ਗਿਆ ਹੈ। ਮੀਹਾਂ ਸਿੰਘ ਇਸ ਸਮੇਂ ਭੈਣੀ ਵਿਖੇ ਹੈ। ਬਿਸ਼ਨ ਸਿੰਘ ਅਰੋੜੇ ਨੂੰ ਰਾਮ ਸਿੰਘ ਨੇ ਪਹਿਲਾਂ ਹੀ ਰੂਸ ਭੇਜਿਆ ਹੋਇਆ ਸੀ। ਭਗਵਾਨ ਸਿੰਘ ਅੜਬੰਗੀ, ਕਾਹਨ ਸਿੰਘ ਕੂਕਾ, ਲੱਖਾ ਸਿੰਘ ਅਤੇ ਹੋਰ ਕਈ ਸੂਬੇ ਬਿਸ਼ਨ ਸਿੰਘ ਨਾਲ ਸਹਿਯੋਗ ਕਰਨ ਲਈ ਰੂਸ ਚਲੇ ਗਏ ਤਾਂ ਜੋ ਮਹਾਰਾਜਾ ਦਲੀਪ ਸਿੰਘ ਦੀ ਮਦਦ ਕੀਤੀ ਜਾ ਸਕੇ। ਭਗਵਾਨ ਸਿੰਘ ਉਰਫ਼ ਅੜਬੰਗੀ ਦਾਸ ਨਾਮਧਾਰੀ ਜੋ ਕਿ ਪਿੰਡ ਮਰਹਾਣਾ ਜਿਲ੍ਹਾ ਅੰਮ੍ਰਿਤਸਰ ਦਾ ਸਿਰਕੱਢ ਖਾੜਕੂ ਸੀ ਜਿਸਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਦੇ ਸਾਕਿਆਂ ਵਿਚ ਮੋਹਰੀ ਹੋ ਕੇ ਹਿੱਸਾ ਲਿਆ ਸੀ ਪਰ ਘਟਨਾ ਤੋਂ ਬਾਅਦ ਮਫਰੂਰ ਹੋ ਜਾਇਆ ਕਰਦਾ ਸੀ ਅਤੇ ਸਾਰੀ ਉਮਰ ਮਫਰੂਰੀ ਦੇ ਵਿਚ ਹੀ ਕੱਟੀ। ਰੂਸ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਸੂਬਾ ਬਿਸ਼ਨ ਸਿੰਘ ਦੇ ਨਾਲ ਜਾ ਕੇ ਤਾਲਮੇਲ ਕਰਨ 'ਚ ਵੀ ਸਰਗਰਮ ਹਿੱਸਾ ਲਿਆ। ਇਕ ਵੇਰੀ ਭੈਣੀ ਸਾਹਿਬ ਪੁਲਿਸ ਚੌਕੀ ਦੇ ਇਕ ਜ਼ਾਲਮ ਸਿਪਾਹੀ ਗੇਂਦੇ ਦੀ ਹੱਤਿਆ ਦਾ ਮੁਕੱਦਮਾ ਵੀ ਸੰਨ ੧੮੮੩ ਵਿਚ ਉਸ ਉਪਰ ਚੱਲਿਆ ਪਰ ਪੰਥ ਦੋਸੀਆਂ ਨੂੰ ਸੋਧਣ ਕਰਕੇ ਉਸਦੀ ਪਛਾਣ ਸਥਾਪਿਤ ਨਾ ਹੋਣ ਕਰਕੇ ਬਰੀ ਹੋ ਗਿਆ ਸੀ। ਅੜਬੰਗੀ ਦੇ ਨਾਂ ਤੋਂ ਤਤਕਾਲੀਨ ਲੁਧਿਆਣਾ ਪੁਲਿਸ ਕਪਤਾਨ ਵਾਰਬਟਨ ਵੀ ਤ੍ਰਹਿੰਦਾ ਸੀ ਜੋ ਕਿ ਇਸੇ ਕੰਮ ਲਈ ਇਥੇ ਤਾਇਨਾਤ ਕੀਤਾ ਗਿਆ ਸੀ। ਅੰਤ ਸਮੇ ਸੰਨ ੧੯੧੨ ਵਿਚ ਉਹ ਸ੍ਰੀ ਭੈਣੀ ਸਾਹਿਬ ਹੀ ਰਿਹਾ ਸੀ। ਉਸ ਬਾਰੇ, ਤੇ ਹੋਰਨਾਂ ਬਾਰੇ ਜੋ ਰਿਪੋਰਟ ਸਰਕਾਰੀ ਕਾਗਜ਼ਾਂ ਵਿਚੋਂ ਮਿਲਦੀ ਹੈ, ਦੇ ਬਾਰੇ ੨ ਜੂਨ, ੧੮੮੮ ਨੂੰ ਲੁਧਿਆਣੇ ਦੇ ਜ਼ਿਲ੍ਹਾ ਸੁਪਰਡੈਂਟ ਨੇ ਖ਼ਬਰ ਦਿੱਤੀ ਸੀ ਜੋ ਦਸਤਾਵੇਜ਼ਾਂ ਵਿਚ ਇਸ ਤਰ੍ਹਾਂ ਦਰਜ ਹੈ:

On the 2nd June, 1888 The District Superintendent of Police, Ludhiana reported "Suba Bishan Singh in the Russian service was said to have command of several regiments. Bhagwan Singh alias Arbangi Das the proclaimed murderer is with him.

(Foreign Deptt. Secret F Sept. 1887 No. -7)

ਸ. ਜਸਵਿੰਦਰ ਸਿੰਘ ਹਿਸਟੋਰੀਅਨ 'ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ' ਲੇਖ ਵਿਚ ਲਿਖਦੇ ਹਨ : 'ਇੰਡੀਆ ਆਫਿਸ ਲਾਇਬ੍ਰੇਰੀ ਲੰਡਨ ਤੋਂ ਪ੍ਰਾਪਤ ਪੱਤਰ ਮਈ ੧੮੮੯ ਨੂੰ ਠਾਕੁਰ ਸਿੰਘ ਸੰਧਾਵਾਲੀਏ ਦੇ ਪੁੱਤਰਾਂ ਵਲੋਂ ਮਹਾਰਾਜਾ ਦਲੀਪ ਸਿੰਘ ਨੂੰ ਲਿਖੇ ਦੋ ਪੱਤਰ ਹਨ ਜੋ ਇਕ ਦੂਜੇ ਨਾਲ ਸੰਬੰਧਤ ਹਨ। ਇਨ੍ਹਾਂ ਪੱਤਰਾਂ ਵਿਚ ਸੰਧਾਵਾਲੀਏ ਦੇ ਪੁੱਤਰਾਂ ਨੇ ਮਹਾਰਾਜੇ ਨੂੰ ਪੱਤਰ ਲਿਖ ਕੇ ਜ਼ਿਕਰ ਕੀਤਾ ਹੋਇਆ ਹੈ ਕਿ :

"We have received a deputation from a very influential and religious person who can gather about 80,000 or 90,000 brave men in our aid. He has sent presents for your Majesty."

ਦੂਸਰੇ ਪੱਤਰ ਵਿਚ ਠਾਕੁਰ ਸਿੰਘ ਦੇ ਪੁੱਤਰਾਂ ਗੁਰਬਚਨ ਸਿੰਘ, ਨਰਿੰਦਰ ਸਿੰਘ ਅਤੇ ਗੁਰਦਿੱਤ ਸਿੰਘ ਨੇ ਮਹਾਰਾਜਾ ਦਲੀਪ ਸਿੰਘ ਨੂੰ ਲਿਖਿਆ ਸੀ-

We most humbly beg to inform your Majesty that we have this day ported the presents to your Majesty. They were received from the head of the Kuka Community. This man offered the services of his desciples to your' Majesty and they are really much devoted to your cause. He can muster brave and fighting persons from 80,000 to 90,000 strong ......He has gone back with a promise to return in October with a large amount of money...."

ਇਸ ਪੱਤਰ ਦੀ ਫੋਟੋ ਕਾਪੀ ਲੇਖਕ ਪਾਸ ਹੈ। ਕੂਕਾ ਪੰਥ ਦੇ ਮੁਖੀ ਵਲੋਂ ੮੦ ਤੋਂ ੯੦ ਹਜ਼ਾਰ ਜਵਾਨਾਂ ਅਤੇ ਵੱਡੀ ਰਕਮ ਦੀ ਮਹਾਰਾਜੇ ਦੀ ਸਹਾਇਤਾ ਲਈ ਪੇਸ਼ਕਸ਼ ਖਾਸ ਅਰਥ ਰੱਖਦੀ ਹੈ ਜਦੋਂ ਕਿ ਦੂਸਰੀਆਂ ਸਿੱਖ ਜਥੇਬੰਦੀਆਂ ਮਹਾਰਾਜੇ ਨੂੰ ਮਹਾਰਾਣੀ ਵਿਕਟੋਰੀਆ ਪਾਸੋਂ ਮੁਆਫ਼ੀ ਮੰਗਣ ਦੀ ਨਸੀਹਤ ਦਿੰਦੀਆਂ ਸਨ ਅਤੇ ਉਸ ਨੂੰ 'ਪਾਗਲ' ਕਹਿ ਕੇ ਮੱਦਦ ਦੇਣ ਤੋਂ ਨਾਂਹ ਕਰਦੀਆਂ ਰਹੀਆਂ ਸਨ।

-ਖੋਜ ਪੱਤਰ, ਨਾਮਧਾਰੀ ਲਹਿਰ ਅਤੇ ਮਹਾਰਾਜਾ ਦਲੀਪ ਸਿੰਘ

ਸਤਿਗੁਰੂ ਰਾਮ ਸਿੰਘ ਜੀ ਵਲੋਂ ਜਲਾਵਤਨੀ ਦੇ ਸਮੇਂ ਸਿੱਖਾਂ ਰਾਹੀ ਭੇਜੇ ਹੁਕਮਨਾਮਿਆਂ ਵਿਚ ਰੂਸ ਲਈ 'ਸਰੂਪ ਸਿੰਘ' ਅਤੇ ਅੰਗਰੇਜ਼ ਲਈ 'ਬਿਲਾ ਸਿੰਘ' ਸੰਕੇਤਕ ਸ਼ਬਦ ਵਰਤੇ ਹੋਏ ਮਿਲਦੇ ਹਨ :

- ਸਰੂਪ ਸਿੰਘ ਪੰਜਾਬ ਮੈਂ ਆਵੇ ਤਦ ਲਿਖਣਾ। ਗੁਰੂ ਜੀ ਦਾ ਬਚਨ ਹੈ ਜਦ ਮਾਝੇ ਵਿਚ ਸਰੂਪ ਸਿੰਘ ਆਵੇ ਫੇਰ ਡੇਰ ਨਹੀ ਲਿਖੀ ਹੈ। (ਹੁ: ੨੪)
- ਅਰੁ ਇਕੁ ਹੋਰ ਬਾਰਤਾ ਕਰੀ ਜਰੂਰਿ। ਜੋ ਏਥੋਂ ਸਿਆਮ ਸਿੰਘ ਤਖਾਣ ਗਿਆ ਹੈ ਉਹ ਅਬ੍ਰਸਰ ਦਾ ਹੈ। ਓਹ ਆਖ ਗਿਆ ਹੈ ਜਾਦਾ ਹੋਆ ਜੋ ਮੈਂ ਜਲਦੀ ਆਇ ਜਾਮਾਗਾ ਰੰਗੂਨ ਕੋ। ਤਾ ਤੂ ਓਸਦੇ ਪਾਸ ਸਾਰਾ ਹਵਾਲੁ ਦੇਈ ਲਿਖਕੇ ਸਰੂਪ ਸਿੰਘ ਤੇ ਬਿਲਾ ਸਿੰਘ ਦਾ ਜਰੂਰ। (ਹੁ : ੩੨)
- ਹੋਰ ਤੁਸੀ ਹੁਣੇ ਛੇਤੀ ਸਿੰਘ ਨ ਭੇਜਿਓ। ਕੁਛ ਸਰੂਪ ਸਿੰਘ ਦਾ ਮੇਲ ਦੇਖਕੇ ਆਵੇ। ਬਰਸ ਤਾਈ ਦਿਸ ਆਊ ਜੈਸਾ ਹੋਊ। (ਹੁ ੧੧)
- ਹੁਣ ਜੋ ਆਵੇ ਸਰੂਪ ਸਿੰਘ ਦੀ ਪਕੀ ਖਬਰ ਲੈ ਕੇ ਆਵੇ। ਜਦ ਸਰੂਪ ਸਿੰਘ ਝਗੜਾ ਕਰਨ ਲਗ ਜਾਵੇ, ਉਰੇ ਨਾ ਆਵੇ ਸਾਡੇ ਪਾਸ। (ਹੁ: ੧੫)

***

# ਜੋਤ ਜਗਾਈ

**✍ ਕਰਤਾਰ ਸਿੰਘ ਪੰਛੀ**

ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਭੈਣੀ ਭੂੰਦੜ ਪਿੰਡ ਸੁਣੀਦਾ, ਰਾਈਆਂ ਵੀ ਨੇ ਕਹਿੰਦੇ।
ਏਸ ਪਿੰਡ ਦੇ ਲੋਕ ਮੁਹੱਬਤੀ, ਕੱਠੇ ਦੁੱਖ ਸੁਖ ਸਹਿੰਦੇ।
ਰਾਈਆਂ ਪਿੰਡ ਲੁਧਿਆਣੇ ਅੰਦਰ, ਜਿਹੜਾ ਜ਼ਿਲ੍ਹਾ ਕਹਾਏ।
ਵਿਚ ਪੰਜਾਬ ਦੇ ਵਸਦਾ ਰਸਦਾ, ਰੱਬ ਦਾ ਸ਼ੁਕਰ ਮਨਾਏ।
ਇਹ ਪਿੰਡ ਆਮ ਹੀ ਪਿੰਡਾਂ ਵਰਗਾ, ਲੋਕ ਨੇ ਸਾਦ ਮੁਰਾਦੇ।
ਮਾਈ ਭਾਈ ਬਹੂ ਬੇਟੀਆਂ, ਮਾਂ ਪਿਉ ਚਾਚੇ ਦਾਦੇ।
ਖੇਤੀਬਾੜੀ ਖੇਤਾਂ ਅੰਦਰ, ਕਿਰਤੀ ਕਿਰਤ ਕਮਾਂਦੇ।
ਆਪਸ ਦੇ ਵਿੱਚ ਰਲਮਿਲ ਰਹਿੰਦੇ, ਖੁਸ਼ੀਆਂ ਖੂਬ ਮਨਾਂਦੇ।
ਗਭਰੂ ਆਪਣੀਆਂ ਖੇਡਾਂ ਖੇਡਣ, ਪਾਣ ਗਿੱਧੇ ਮੁਟਿਆਰਾਂ।
ਅਲ੍ਹੜ ਉਮਰ ਜਵਾਨੀ ਵਾਲੀ, ਨਹੀਓਂ ਜੱਗ ਦੀਆਂ ਸਾਰਾਂ।
ਸਭ ਜਾਤਾਂ ਦੇ ਲੋਕ ਜੋ ਰਹਿੰਦੇ, ਕਿਰਤ ਕਮਾਈ ਕਰਦੇ।
ਰੱਬ ਦਾ ਖੌਫ਼ ਹਮੇਸ਼ਾ ਰਖਣ, ਰਲ ਮਿਲ ਦੁੱਖ ਸੁੱਖ ਜਰਦੇ।
ਰਲ ਮਿਲ ਸਾਰੇ ਦੁਖ ਸੁਖ ਕਰਦੇ, ਹੋਣ ਸਕੇ ਜਿਉਂ ਭਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਏਸੇ ਪਿੰਡ ਵਿੱਚ ਜੱਸਾ ਸਿੰਘ ਸੀ, ਬਾਬਾ ਜਿਸ ਨੂੰ ਕਹਿੰਦੇ।
ਬਾਬਾ ਜੀ ਸਨ, ਸਾਊ ਬੰਦੇ, ਵਾਂਗ ਗੁਰਮੁਖਾਂ ਰਹਿੰਦੇ।
ਕੋਲ ਉਹਨਾਂ ਦੇ ਉਠਦੇ ਬਹਿੰਦੇ, ਸਾਰੇ ਨਗਰ ਨਿਵਾਸੀ।
ਸਭਨਾਂ ਨਾਲ ਹੀ ਪ੍ਰੇਮ ਉਹਨਾਂ ਦਾ, ਰਹਿਣ ਨਾ ਦੇਣ ਉਦਾਸੀ।
ਬਾਬਾ ਜੱਸਾ ਸਿੰਘ ਦਾ ਹੈ ਸੀ, ਸਭ ਦੇ ਆਣਾ ਜਾਣਾ।
ਸੁੱਚੀ ਕਿਰਤ ਕਮਾਈ ਕਰਦਾ, ਕਰਦਾ ਕੰਮ ਤਰਖਾਣਾ।
ਬਾਬਾ ਜੱਸਾ ਸਿੰਘ ਦੀ ਪਤਨੀ, ਸਦਾ ਕੌਰ ਸੁਖਦਾਈ,
ਉਹ ਸੀ ਧਰਮ ਕਮਾਵਣ ਵਾਲੀ, ਮਾਈ ਰੱਬ ਰਜਾਈ।
ਇਹਨਾ ਦੇ ਘਰ ਏਸੇ ਪਿੰਡ ਵਿੱਚ, ਜਨਮ ਲਿਆ ਇੱਕ ਬਾਲਕ।
ਸੋਹਣਾ ਰੂਪ ਤੇ ਕੋਮਲ ਕੋਮਲ, ਪਲਮ ਪਿਆ ਇੱਕ ਪਾਲਕ।
ਬਾਬਾ ਜੱਸਾ ਸਿੰਘ ਦਾ ਵਿਹੜਾ, ਚਾਨਣ ਚਾਨਣ ਹੋਇਆ।
ਹਰ ਪਾਸੇ ਤੋਂ ਮਿਲਣ ਵਧਾਈਆਂ, ਬਾਲਕ ਨਵਾਂ ਨਰੋਇਆ।
ਸਾਰੇ ਪਿੰਡ ਦੇ ਦੇਣ ਵਧਾਈਆਂ, ਆਵਣ ਮਾਈ ਭਾਈ।
ਸਦਾ ਕੌਰ ਮਾਤਾ ਨੇ ਵੇਖੋ, ਵਸਤ ਅਮੋਲਕ ਪਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।।

ਪੁੱਤਾਂ ਨਾਲ ਹੀ ਹੋਏ ਵਸੇਬਾ, ਪੁਤ ਨਾਲ ਕੁਲ ਹੋਵੇ।
ਪੁੱਤ ਜੰਮਿਆਂ ਤਾਂ ਕੁੱਖ ਸੁਲੱਖਣੀ, ਮਾਂ ਸੁੱਖ ਨੀਂਦਰ ਸੋਵੇ।
ਦਾਈ ਆਖੇ ਐਸਾ ਬਾਲਕ, ਮੈਂ ਤਾਂ ਕਦੇ ਨਾ ਡਿੱਠਾ।
ਨੂਰੋ ਨੂਰ ਸੀ ਮੁਖੜਾ ਜਿਸਦਾ, ਪਿਆਰਾ ਮਿੱਠਾ ਮਿੱਠਾ।
ਜਿਸ ਕਮਰੇ ਵਿੱਚ ਜਨਮ ਧਾਰਿਆ, ਰੌਸ਼ਨ ਰੌਸ਼ਨ ਹੋਇਆ।
ਇਹ ਤਾਂ ਕੋਈ ਅਵਤਾਰ ਜੰਮਿਆਂ, ਜਿਸ ਨੇ ਜੱਗ ਨੂੰ ਮੋਹਿਆ!
ਜਿਹੜੀ ਕੁਲ ਵਿੱਚ ਜਨਮ ਧਾਰਿਆ, ਨਾਮ ਉਹੋ ਜਿਹਾ ਜਾਣੇ।
ਰਾਮ ਸਿੰਘ ਜੀ ਗੋਤ ਮਠਾੜੂ, ਰਾਮਗੜ੍ਹੀਆ ਪਹਿਚਾਣੋ।
ਤਿੰਨ ਫਰਵਰੀ, 'ਠਾਰਾਂ ਸੌ ਸੋਲਾਂ, ਰੁੱਤ ਬਸੰਤ ਸੁਹਾਵੇ।
ਹਰ ਪਾਸੇ ਹੀ ਮਹਿਕਾਂ ਖਿੜੀਆਂ, ਮਸਤ ਹੋ ਭੌਰਾ ਗਾਵੇ।
ਇਹ ਰੁੱਤ ਬਹੁਤ ਪਿਆਰੀ ਹੁੰਦੀ, ਸਿਫਤਾਂ ਸਾਰੇ ਕਰਦੇ।
ਇਹ ਰੁੱਤ ਫੁੱਲੀ ਖੇੜਾ ਵੰਡੇ, ਲਹਿਣ ਖਿਜ਼ਾਂ ਦੇ ਪਰਦੇ।
ਪੀਲੇ ਪੀਲੇ ਫੁੱਲ ਸਰਵਾਂ ਦੇ ਸਭੇ ਖੁਸ਼ੀ ਮਨਾਂਦੇ।
ਬੱਚੇ ਨੱਚਦੇ ਟੱਪਦੇ ਫਿਰਦੇ, ਫਿਰਨ ਪਤੰਗ ਉਡਾਂਦੇ।
ਬਚਪਨ ਖੇਡਾਂ ਵਿੱਚ ਗੁਜ਼ਰਿਆ, ਨਾਲ ਹਾਣੀਆਂ ਰਲਕੇ।
ਪਰ ਬੱਚਿਆਂ ਤੋਂ ਵੱਖ ਆਦਤਾਂ, ਰੋਜ਼ ਹੀ ਉਠਦੇ ਤੜਕੇ।
ਡੰਗਰ ਚਾਰਨ, ਸ਼ਬਦ ਵੀ ਪੜ੍ਹਦੇ, ਐਸੀ ਸੁਰਤ ਟਕਾ ਕੇ।
ਚੋਜ ਕਰਨ ਜਿਉਂ ਕੌਤਕ ਹੁੰਦੇ, ਬਣਦੇ ਸਭ ਦੇ ਰਾਖੇ।
ਨਾਲ ਹਾਣੀਆਂ ਪ੍ਰੇਮ ਬੜਾ ਸੀ, ਜੋ ਸਨ ਮਿਤਰ ਸਖਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।।

ਛੋਟੀ ਉਮਰ 'ਚ ਸ਼ਾਦੀ ਹੋ ਗਈ, ਪਹਿਲਾਂ ਸੀ ਕੁੜਮਾਈ।
ਜੱਸਾ ਭਾਗਾਂ ਵਾਲੀ ਪਤਨੀ, ਰਾਮ ਸਿੰਘ ਪਰਨਾਈ।
ਬੀਬੀ ਨੰਦਾਂ, ਦਿਆ ਕੌਰ ਸਨ, ਦੋ ਬੇਟੀਆਂ ਹੋਈਆਂ।
ਬਾਪ-ਗੁਰੂ ਨ ਮਨੋਂ ਵਿਸਰਿਆ ਜਿਥੇ ਜਾਇ ਖਲੋਈਆਂ।
ਮਾਂ ਜੱਸਾਂ ਦੀ ਗੋਦੀ ਅੰਦਰ , ਇੱਕ ਬੇਟਾ ਵੀ ਹੋਇਆ।
ਐਸੀ ਰਜ਼ਾ 'ਰਾਮ' ਦੀ ਬਚਪਨ ਲੰਮੀ ਨੀਂਦੇ ਸੋਇਆ।
ਜੀਜਾ ਜੀ ਕਾਬਲ ਸਿੰਘ ਆਖਣ, ਇਸਨੂੰ ਕੰਮ ਲਗਾਈਏ।
ਮਹਾਰਾਜਾ ਰਣਜੀਤ ਸਿੰਘ ਦੀ, ਫੌਜ 'ਚ ਦਰਜ ਕਰਾਈਏ।
ਕਾਬਲ ਸਿੰਘ ਦੇ ਰਾਹੀ ਰਾਮ ਸਿੰਘ, ਫੌਜ 'ਚ ਭਰਤੀ ਹੋਏ।
ਸੋਹਣਾ ਤਕੜਾ ਜੁੱਸਾ ਹੈ ਸੀ, ਸਭਨਾ ਦਾ ਮਨ ਮੋਹੇ।
ਏਥੇ ਵੀ ਕੌਤਕ ਸਨ ਕਰਦੇ, ਜੋ ਆਖਣ ਹੋ ਜਾਵੇ।
ਸਾਖੀ ਆਖਣ ਮਹਾਂਪੁਰਸ਼ ਹਨ, ਗੀਤ ਰਾਮ ਦੇ ਗਾਵੇ।
ਨੌਨਿਹਾਲ ਸਿੰਘ ਰਜਮੈਂਟ ਦੇ ਅੰਦਰ, ਕੀਤੀ ਭਗਤ ਕਮਾਈ।
ਭਗਤਾਂ ਵਾਲੀ, ਰਜਮੈਂਟ ਕਹਿੰਦੇ, ਹੋਈ ਜੱਗ ਰੁਸ਼ਨਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।।

ਠਾਰਾਂ ਸੌ ਇਕਤਾਲੀ ਅੰਦਰ, ਫੌਜ ਨੇ ਕਰੀ ਚੜ੍ਹਾਈ।
ਹਜ਼ਰੋਂ ਵੱਲ ਇਸ ਰਜਮੈਂਟ ਨੇ, ਫੇਰੀ ਹੈ ਸੀ ਪਾਈ।
ਏਸ ਇਲਾਕੇ ਅੰਦਰ ਸਤਿਗੁਰ 'ਬਾਲਕ' ਨਾਮ ਜਪਾਵੇ।
ਗੁਰ ਬਾਲਕ ਸਿੰਘ ਐਸੀ ਕਰਨੀ, ਸਭ ਨੂੰ ਮੋਹੀ ਜਾਵੇ।
ਸਿੱਖ ਰਜਮੈਂਟ ਦੇ ਫੌਜੀ ਸਿੰਘਾਂ ਜਦ ਦਰਸ਼ਨ ਜਾ ਕੀਤੇ।
ਭਜਨ ਲਿਆ ਗੁਰੂ ਬਾਲਕ ਸਿੰਘ ਤੋਂ ਨਾਮ ਦੇ ਅੰਮ੍ਰਿਤ ਪੀਤੇ।

ਇਕ ਦਿਨ ਗੁਰੂ ਰਾਮ ਸਿੰਘ ਜੀ, ਵੀ ਦਰਸ਼ਨ ਨੂੰ ਜਾਂਦੇ।
ਗੁਰ ਬਾਲਕ ਸਿੰਘ ਕਹਿ ਠਾਕਰ, ਠਾਕਰ, ਖੁਸ਼ ਹੋ ਕੋਲ ਬਹਾਂਦੇ।
ਠਾਕਰ ਜੀ ਦੇ ਦਰਸ਼ਨ ਕਰ ਕੇ, ਸਭ ਸੰਸੇ ਲਹਿ ਜਾਂਦੇ।
ਸਾਰੀ ਸੰਗਤ ਸਾਂਵ੍ਹੇ ਉਠਕੇ, ਗਲ ਲਾ ਕੋਲ ਬਹਾਂਦੇ।
ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੀ, ਥੋੜੀ ਇਹ ਇਮਾਨਤ।
ਸਾਂਭੀ ਅਸੀ ਇਹ ਗੁਪਤ ਵਿਚਰ ਕੇ, ਹੋਏ ਨਾ ਕੋਈ ਖਿਆਨਤ।
ਸਾਂਭੋ ਆਪਣੀ ਵਸਤ ਪਿਆਰੇ, ਅਸੀਂ ਸੁਰਖ਼ਰੂ ਹੋਏ।
ਅਸੀ ਤਾਂ ਖੁਲ੍ਹ ਖੁਲਾਸੇ ਰਹਿ ਕੇ, ਸਭੇ ਸਿੱਖ ਸਮੋਏ।
ਸਭਨਾਂ ਤੋਂ ਸਿਰਮੌਰ ਤੁਹਾਡੀ ਸ਼ਕਤੀ ਅਪਰ ਅਪਾਰਾ।
ਗੁਰ ਨਾਨਕ ਗੁਰ ਗੋਬਿੰਦ ਸਿੰਘ ਦਾ, ਥੋਨੂੰ ਸਚਾ ਸਹਾਰਾ।
ਸਾਨੂੰ ਹੈ ਸੀ ਗੁਪਤ ਰਹਿਣ ਦਾ, ਮਾਲਕ ਵੱਲੋਂ ਇਸ਼ਾਰਾ।
ਤੁਸੀਂ ਬਾਰਵੇਂ ਥਪ ਹੋ ਥਾਪੇ, ਕਰਨਾ ਹੈ ਉਜਿਆਰਾ।
ਐਸੇ ਸਤਿਗੁਰ ਪੂਰੇ ਉੱਤੇ, ਹੁੰਦਾ ਕੋਈ ਨਾ ਸ਼ੰਕਾ।
ਜਿਸ ਦਾ ਸਦਾ ਹੀ ਵਜਦਾ ਰਹਿੰਦਾ, ਵਿੱਚ ਦਰਗਾਹ ਦੇ ਡੰਕਾ।
ਜਿਹੜਾ ਸਭ ਨੂੰ ਨਾਮ ਜਪਾਵੇ, ਆਪ ਵੀ ਜਪਦਾ ਜਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸਨਾਈ।।

ਆਪਣੀ ਵਸਤੂ ਆਪ ਸਾਭ ਕੇ, ਸਤਿਗੁਰ ਸੀਸ ਨਿਵਾਇਆ।
ਤੁਸੀ ਜੋ ਆਪਣੀ ਸ਼ਕਤੀ ਦਿੱਤੀ, ਇਹ ਮੇਰਾ ਸਰਮਾਇਆ।
ਅਸੀ ਹਮੇਸ਼ਾ ਨਾਲ ਤੁਹਾਡੇ, ਸੰਸਾ ਕੋਈ ਨਾ ਕਰਨਾ।
ਖੁਲ੍ਹੇ ਗੱਫੇ ਨਾਮ ਦੇ ਵੰਡੋ, ਨਾਮ ਜਪੇ ਸੋ ਤਰਨਾ।
ਵਾਪਸ ਫੌਜ ਲਾਹੌਰ 'ਚ ਆਈ, ਭਗਤੀ ਹਰ ਦਮ ਕਰਦੇ।
ਨਾਲੇ ਰੱਬੀ ਚੋਜ ਵਿਖਾਂਦੇ, ਲਾਹ ਦਿੰਦੇ ਸਭ ਪਰਦੇ।
ਠਾਰਾਂ ਸੋ ਪੰਜਤਾਲੀ ਅੰਦਰ ਫੌਜ 'ਚ ਫਿਰੀ ਦੁਹਾਈ।
ਮੁਦਕੀ ਦੇ ਵੱਲ ਕੂਚ ਕਰਨ ਦੀ, ਹੋਣੀ ਜਿੱਥੇ ਲੜਾਈ।
ਫ਼ਤਿਹ, ਲਈ ਅਰਦਾਸ ਕਰਨ ਦੀ, ਆਪ ਨੂੰ ਅਰਜ਼ ਗੁਜ਼ਾਰੀ।
ਆਖਣ ਧੋਖੇਬਾਜ਼ਾਂ ਕਾਰਨ, ਹੋਏ ਨਾ ਫਤਿਹ ਤੁਮਾਹਰੀ।
ਹਰੀ ਕੇ ਪੱਤਣ, ਛੱਡ ਜੈਕਾਰਾ, ਬੰਦੂਕ ਵਗਾਹ ਕੇ ਮਾਰੀ।
ਭੈਣੀ ਸਾਹਿਬ ਦੀ ਨਗਰੀ ਵਲ ਨੂੰ, ਕਰ ਲਈ ਤੁਰਤ ਤਿਆਰੀ।
ਸੈਂਤੀ ਤੋਂ ਪੰਜਤਾਲੀ ਤੀਕਰ, ਫੌਜ 'ਚ ਸਰਵਸ ਕੀਤੀ।
ਫੌਜ ਵਿੱਚ ਵੀ ਹਰ ਦਮ ਭਗਤੀ, ਪ੍ਰਭੂ ਜੀ ਸੰਗ ਪ੍ਰੀਤੀ।
ਭੈਣੀ ਆ ਕੇ ਖੇਤੀ ਕੀਤੀ, ਹੱਟੀ ਵੀ ਸੀ ਪਾਈ।
ਏਦਾ ਕਾਰ ਵਿਹਾਰ ਕਰਦਿਆ, ਕੀਤੀ ਧਰਮ ਕਮਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।।

ਐਪਰ ਪਿੰਡ ਵਿੱਚ ਲੰਮਾਂ ਅਰਸਾ, ਘੋਰ ਤਪੱਸਿਆ ਕੀਤੀ।
ਤਾਂ ਜੋ ਜੰਗੇ ਆਜ਼ਾਦੀ ਖਾਤਰ, ਬਣ ਜਾਵੇ ਕੋਈ ਨੀਤੀ।
ਬਖਸ਼ਣਹਾਰ ਦਾਤਾਰ ਦੇ ਸਾਂਵ੍ਹੇ, ਕੀਤੀ ਸੀ ਅਰਜੋਈ।
ਕੁਲ ਸ੍ਰਿਸ਼ਟੀ ਤੇਰਾ ਨਾਮ ਜਪੇ, ਤੇ ਦੁਖੀਆ ਰਹੇ ਨਾ ਕੋਈ।
ਏਸ ਸਮੇਂ ਫਿਰ ਸਾਧ ਸੰਗਤ ਵਿੱਚ ਸੰਗਤਾਂ ਲੱਗੀਆਂ ਆਵਣ।
ਬੜੀ ਮਸ਼ਹੂਰੀ ਹੋਵਣ ਲੱਗੀ, ਮਸਤੀ ਵਿੱਚ ਸਭ ਗਾਵਣ।
ਠਾਰਾਂ ਸੋ ਸਤਵੰਜਾ ਈਸਵੀ, ਬਾਰਾਂ ਅਪ੍ਰੈਲ ਵਿਸਾਖੀ।
ਪੰਜਾਂ ਸਿੰਘਾਂ ਨੇ ਅੰਮ੍ਰਿਤ ਛਕਿਆ, ਜੋ ਸਨ ਸਿੰਘ ਅਭਿਲਾਖੀ।
ਭਾਈ ਕਾਹਨ ਸਿੰਘ ਨਿਹੰਗ ਜੀ, ਪਹਿਲਾ ਨੰਬਰ ਲਾਇਆ।
ਦੂਜਾ ਭਾਈ ਲਾਭ ਸਿੰਘ ਜੀ, ਰਾਗੀ ਜੋ ਅਖਵਾਇਆ।
ਤੀਜਾ ਭਾਈ ਨੈਣਾ ਸਿੰਘ ਜੀ , ਪਿੰਡ ਵਰਿਆਂਹ ਅੰਮ੍ਰਿਤਸਰ ਦੇ।
ਸਤਿਗੁਰ ਨਾਲ ਪ੍ਰੀਤ ਉਹਨਾਂ ਦੀ, ਰਹਿਣ ਜੋ ਸੇਵਾ ਕਰਦੇ।
ਭਾਈ ਆਤਮਾ ਸਿੰਘ ਜੀ ਹੈ ਸਨ, ਉਚੀ ਆਤਮਾ ਵਾਲੇ,
ਅੰਮ੍ਰਿਤ ਛਕਿਆ ਬਣੇ ਸੂਰਮੇ, ਪੀਂਦੇ ਨਾਮ ਪਿਆਲੇ।
ਭਾਈ ਸੁੱਧ ਸਿੰਘ ਪੰਜ ਨੰਬਰ ਤੇ, ਸੁਰਤੀ ਸੁਧ ਕਰਾਈ।

ਐਸੀ ਰਜ਼ਾ ਰਾਮ ਦੀ ਹੋਈ, ਸਿੱਖੀ ਪਾਣ ਚੜ੍ਹਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।।

ਗੁਰੂ ਗੋਬਿੰਦ ਸਿੰਘ ਦੀ ਸਿੱਖੀ ਦੀ, ਪੁਨਰ ਸਥਾਪਨਾ ਕੀਤੀ।
ਸੱਚਖੰਡ ਹਜ਼ੂਰ ਸਾਹਿਬ ਵਿੱਚ, ਜੋ ਚਲਦੀ ਰਹੁ ਰੀਤੀ।
ਰਾਇ ਸਿੰਘ ਨੂੰ ਭੇਜ ਕੇ ਉਥੋਂ, ਮਰਿਯਾਦਾ ਮੰਗਵਾਈ।
ਭੈਣੀ ਸਾਹਿਬ 'ਚ ਉਸ ਤਰਾਂ,ਹੀ, ਪਰਚਲਤ ਕਰਵਾਈ।
ਭੈਣੀ ਸਾਹਿਬ ਪਹੁੰਚ ਰਾਇ ਸਿੰਘ, ਦੱਸਿਆ ਆਪ ਜ਼ਬਾਨੀ।
ਕੀਕਣ ਸਤਿਗੁਰ ਪਰਗਟ ਹੋ ਕੇ, ਕੀਤੀ ਦੂਰ ਹੈਰਾਨੀ।
ਸਾਰੇ ਸੁਣ ਇਸ ਕੌਤਕ ਨੂੰ, ਸਤਿਗੁਰ ਦਾ ਜੱਸ ਗਾਵਣ।
ਔਖ ਸਮੇਂ ਗੁਰ ਰਾਖੀ ਕਰਦਾ, ਕੈਸੀ ਜੁਗਤ ਚਲਾਵਣ।
ਰਾਇ ਸਿੰਘ ਦੀ ਰਸਤੇ ਦੇ ਵਿੱਚ ਸ਼ੇਰ ਤੋਂ ਜਾਨ ਬਚਾਈ।
ਸ਼ੇਰ ਬੜਾ ਖੂੰਖਾਰ ਜਾਨਵਰ, ਬੰਦਿਆਂ ਨੂੰ ਖਾ ਜਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਇਸੇ ਹੀ ਸ਼ੁਭ ਦਿਹਾੜੇ ਉੱਤੇ, ਸਫੈਦ ਝੰਡਾ ਲਹਿਰਾਇਆ।
ਦੇਸ਼ ਆਜ਼ਾਦ ਕਰਾਣ ਦੀ ਖਾਤਰ, ਅਮਨ ਦਾ ਨਾਹਰਾ ਲਾਇਆ।
ਚਿੱਟਾ ਝੰਡਾ ਅਮਨ ਨਿਸ਼ਾਨੀ, ਤੇ ਮਾਲਾ ਦੇ ਮਣਕੇ।
ਤੇ ਸਤਿਗੁਰ ਦੇ ਪਿਆਰੇ ਸਾਥੀ, ਖੜ੍ਹ ਗਏ ਹਿੱਕਾਂ ਤਣਕੇ।
ਸੰਨ ਠਾਰਾਂ ਸੋ ਕਾਹਟ ਦੇ ਅੰਦਰ, ਲੰਗਰ ਚਾਲੂ ਕੀਤਾ।
ਸਦਾ ਬਰਤ ਗੁਰੂ ਕਾ ਲੰਗਰ, ਛਕ ਲੋ ਮੇਰੇ ਮੀਤਾ।
ਇਸ ਲੰਗਰ ਦੀਆਂ ਧੁੰਮਾ ਜੱਗ ਵਿੱਚ, ਲੋਕੀ ਸਿਫਤਾਂ ਕਰਦੇ।
ਬਿਨਾਂ ਵਿਤਕਰੇ ਛਕਦੇ ਜਾਂਦੇ, ਲੋਕ ਜੋ ਭੁਖੇ ਮਰਦੇ।
ਦਸ ਕੁ ਸਾਲ ਪਰਚਾਰ ਧਰਮ ਦਾ, ਨਾਲ ਸੰਗਤਾਂ ਚੱਲੇ।
ਦੱਸ ਲੱਖ ਸਿੱਖ ਬਣਾਇਆ ਹੈ ਸੀ, ਸਤਿਗੁਰ ਇੱਕੋ ਹੱਲੇ।
ਥੋਹੜੇ ਸਮੇਂ 'ਚ ਐਨੀ ਸਿੱਖੀ, ਕਿਧਰੇ ਸੁਣੀ ਨਾ ਡਿੱਠੀ।
ਨਾਮ ਜਪੰਦੜੇ ਮਸਤ ਹੋ ਜਾਵਣ, ਸਿੱਖੀ ਮਾਖਿਉਂ ਮਿੱਠੀ।
ਅੰਮ੍ਰਿਤ ਵੇਲੇ ਜਾਗਣ ਵਾਲੀ, ਕਰੀ ਤਾਕੀਦ ਸੀ ਭਾਰੀ।
ਸਣਕੇਸੀ ਇਸ਼ਨਾਨ ਕਰਨ ਤੇ, ਭਜਨ ਕਰਨ ਨਰ ਨਾਰੀ।
ਭਜਨ ਕਰਾ ਕੇ ਗੁਰ ਸਿੱਖਾਂ ਦੀ, ਰੂਹ ਆਜ਼ਾਦ ਕਰਾਈ।
ਤਾਂ ਜੋ ਦੇਸ਼ ਲਈ ਜਾਨਾਂ ਵਾਰਨ, ਖੌਫ਼ ਨਾ ਖਾਂਦੇ ਕਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸਨਾਈ।

ਸਮਾਜ ਸੁਧਾਰ, ਧਰਮ ਦੀ ਖ਼ਾਤਰ, ਕਾਫ਼ੀ ਹੁਕਮ ਸੁਣਾਏ।
ਤਾਂ ਜੋ ਦੇਸ਼ ਪੰਜਾਬ ਦਾ ਜੀਵਨ, ਕੁਝ ਸੁਖੀਆ ਹੋ ਜਾਏ।
ਕੁੜੀਆਂ ਨੂੰ ਨਾ ਮਾਰੋ ਭਾਈ, ਇਹ ਬੜੀਆਂ ਸੁਖਦਾਈ।
ਕੁੜੀ ਮਾਰਨਾ ਬੜਾ ਪਾਪ ਹੈ, ਪਾਪ ਨਾ ਬਖਸ਼ਿਆ ਜਾਈ।
ਵੱਟੇ ਦਾ ਕੋਈ ਸਾਕ ਨੀ ਕਰਨਾ, ਇਹ ਵੀ ਕੰਮ ਹੈ ਮਾੜਾ।
ਮਾੜੇ ਕੰਮ ਕਰਦਿਆਂ ਸਿੱਖੋ, ਹੁੰਦਾ ਰਹੇ ਉਜਾੜਾ।
ਬਾਲ ਵਿਆਹ ਨੂੰ ਬੰਦ ਕਰਨ ਦੀ, ਕੀਤੀ ਸੀ ਸਖਤਾਈ।
ਬਾਲ ਵਿਆਹ ਇੱਕ ਲਾਹਣਤ ਹੁੰਦੈ, ਤੇ ਹੁੰਦੈ ਦੁਖਦਾਈ।
ਕੁੜੀ ਦੇ ਪੈਸੇ ਲੈ ਕੇ ਸ਼ਾਦੀ , ਕਰਨੀ ਬਹੁਤ ਹੀ ਮਾੜੀ।
ਵਰ ਵੀ ਚੰਗਾ ਮਿਲਦਾ ਨਾਹੀ, ਜਿੰਦੂ ਜਾਏ ਉਜਾੜੀ।
ਵਿਧਵਾ ਵਿਆਹ ਦੀ ਗੱਲ ਗੁਰਾਂ ਨੇ, ਠੋਕ ਵਜਾ ਕੇ ਕੀਤੀ।
ਫੇਰ ਤਾਂ ਜੀਵਨ ਸੁਖ ਵਿੱਚ ਬੀਤੇ, ਜੋ ਬੀਤੀ ਸੋ ਬੀਤੀ।
ਮਾਈਆਂ ਲਈ ਸੁਧਾਰ ਜੋ ਕੀਤਾ, ਇੱਕੋ ਵੱਡ-ਉਪਕਾਰਾ।
ਸਾਰੇ ਲੋਕੀ ਉਪਮਾ ਕਰਦੇ, ਕੀਤਾ ਪਾਰ-ਉਤਾਰਾ।
ਸਿੱਖ ਵਿਦਵਾਨ ਕਪੂਰ ਸਿੰਘ ਜੀ, ਬੜੀਆਂ ਸਿਫਤਾਂ ਕਰਦਾ।
ਇੱਕੋ ਹੀ ਉਪਕਾਰ ਜੋ ਕੀਤਾ, ਲਾਹਿਆ ਨੇਰ੍ਹ ਦਾ ਪਰਦਾ।

ਐਨੀ ਸਫਲਤਾ ਜੀਵਨ ਅੰਦਰ, ਪਹਿਲਾਂ ਕਦੇ ਨਾ ਹੋਈ।
ਵੇਖ ਲਵੋ ਇਤਿਹਾਸ ਨੂੰ ਪੜ੍ਹਕੇ, ਜੇ ਸ਼ੰਕਾ ਹੈ ਕੋਈ।
ਰਾਮ ਸਤਿ ਮਾਈਆਂ ਨੂੰ ਪਹਿਲਾਂ ਭਾਈਆਂ ਤਾਈਂ ਬੁਲਾਉਂਦੇ।
ਉਹ ਤਾਂ ਅੰਮ੍ਰਿਤ ਬਚਨ ਅਲਾਪਣ, ਬੀਬੀਆਂ ਨੂੰ ਉਚਿਆਉਂਦੇ।
ਉਹਨਾ ਸਾਰਾ ਜ਼ੋਰ ਲਗਾ ਕੇ, ਐਸੀ ਧਾਕ ਜਮਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸਨ ਤਰੇਹਟ 'ਚ ਮਾਈਆ ਤਾਈ, ਅੰਮ੍ਰਿਤ ਗਿਆ ਛਕਾਇਆ।
ਮਾਈਆ ਨੂੰ ਭਾਈਆਂ ਦੇ ਸਾਵੇਂ ਉੱਚਾ ਕਰ ਦਿਖਲਾਇਆ।
ਗੁਰਮੁਖੀ ਅੱਖਰ ਪੜ੍ਹਨ ਦੀਆਂ, ਸੀ ਕਰੀਆਂ ਬਹੁਤ ਤਾਕੀਦਾਂ।
ਮਾਈ ਭਾਈ ਬੁੱਢੇ ਬਾਲੇ, ਜਾਗਣ ਵਾਂਗ ਮੁਰੀਦਾਂ।
ਨੀਲਾ ਕਾਲਾ ਨਹੀਂ ਪਹਿਨਣਾ, ਚਿੱਟਾ ਸੰਤ ਸੁਹਾਇਆ।
ਚਿੱਟਾ ਸਾਫ ਸਤਿਜੁਗੀ ਬਾਣਾ ਚੰਗੈ ਜੋ ਸਮਝਾਇਆ।
ਸਦਾ ਹਲੀਮੀ ਧਾਰ ਕੇ ਰੱਖੋ, ਇਸ ਵਿੱਚ ਸ਼ਕਤ ਹੈ ਪਾਈ।
ਜਿਹੜੇ ਧਾਰ ਹਲੀਮੀ ਲੈਂਦੇ, ਸਤਿਗੁਰ ਸਦਾ ਸਹਾਈ।
ਕੋਈ ਜੇ ਮਾੜਾ ਕਹੇ ਤੁਹਾਨੂੰ, ਮਨ 'ਤੇ ਕਦੇ ਨਾ ਲਾਵੇ।
ਖਿਮਾ ਕਰਨ ਦਾ ਪੁੰਨ ਬੜਾ ਹੈ, ਹਿਰਦੇ ਵਿੱਚ ਵਸਾਵੇ।
ਨਸ਼ਾ ਪੱਤਾ ਵੀ ਕੋਈ ਨੀ ਕਰਨਾ, ਚੋਰੀ ਜਾਰੀ ਨਾਹੀਂ।
ਪੈਸਾ ਲੈ ਕੇ ਮੁੱਕਰ ਜਾਣਾ, ਬਖਸ਼ਿਆ ਕਦੇ ਨਾ ਜਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਅੱਖਰ ਪੜ੍ਹ ਗੁਰਬਾਣੀ ਪੜ੍ਹਨੀ, ਨਾਮ ਵੀ ਚੰਗਾ ਫੁਰਦਾ।
ਨਾਮ ਜਪ ਗੁਰਬਾਣੀ ਫਲਦੀ, ਅਨੁਭਵ ਹੋਵੇ ਗੁਣ ਦਾ।
ਪਾਠਾਂ ਦੀ ਮਰਿਆਦਾ ਤੋਰੀ, ਸੁੱਚ ਸੋਧ ਵਿਚ ਰਹਿ ਕੇ।
ਤਾਂ ਜੋ ਪਾਠ ਸੰਪੂਰਨ ਹੋਵੇ, ਨਾਮ ਗੁਰਾਂ ਦਾ ਲੈ ਕੇ।
ਪੋਸਤ ਭੰਗ ਅਫੀਮ ਨਸ਼ੇ ਸਭ, ਹੁੱਕੇ ਵੀ ਛੁਡਵਾਏ।
ਜਿਹੜੇ ਘਰਾਂ 'ਚ ਭੰਗ ਸੀ ਭੁਜਦੀ, ਦਿੱਤੀ ਮਹਿਕ ਖਿੰਡਾਏ।
ਵੱਡੇ ਵੱਡੇ ਬਦਮਾਸ਼ਾਂ ਤਾਈਂ, ਗੁਰਮੰਤਰ ਜਦੋਂ ਸੁਣਾਇਆ।
ਐਸੇ ਪਾਮਰ ਬੰਦਿਆਂ ਤਾਈਂ, ਸਿਦਕੀ ਸਿੱਖ ਬਣਾਇਆ।
ਹੁੰਦੇ ਵਿਚ ਮਸਤਾਨੀ ਬਿਰਤੀ, ਸਭ ਦੀ ਭੁਗਤ ਸਵਾਰਨ।
ਆਖਣ ਥੋੜੇ ਪਾਪ ਝਾੜਦੇ, ਐਵੇਂ ਮੂਲ ਨਾ ਮਾਰਨ।
ਸਾਰੇ ਰਾਮ ਰਜ਼ਾ ਵਿੱਚ ਰਹਿੰਦੇ, ਜੋ ਸਨ ਮਾਈ ਭਾਈ।
ਬਖਸ਼ੋ ਬਖਸ਼ੋ ਆਖੀ ਜਾਂਦੇ, ਭੁੱਲ ਲੈਂਦੇ ਬਖਸ਼ਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕੁਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸੰਨ ਤਰੇਹਟ 'ਚ ਖੋਟੇ ਪਿੰਡ ਵਿੱਚ, ਅਨੰਦ ਕਾਰਜ ਕਰਵਾਏ।
ਪਹਿਲਾਂ ਨਹੀਂ ਸਨ ਲਾਵਾਂ ਪੜ੍ਹਦੇ, ਗੁਰ ਸਿੱਖਾਂ ਦੇ ਜਾਏ।
ਰੋਟੀ ਬੇਟੀ ਸਾਂਝ ਜਿਨ੍ਹਾਂ ਦੀ ਉਹ ਸ਼ਾਦੀ ਹੋ ਜਾਏ।
ਅੰਤਰ-ਜਾਤੀ ਵਿਆਹ ਸਤਿਗੁਰਾਂ, ਉਸ ਵੇਲੇ ਕਰਵਾਏ।
ਪੰਡਤ ਹੋਏ ਮੁਖਾਲਫ ਇਸ ਤੇ ਉਹਨਾਂ ਸ਼ੋਰ ਮਚਾਇਆ।
ਸਤਿਗੁਰ ਜੀ ਨੂੰ ਥਾਣੇ ਥਾਣੀ, ਭੈਣੀ ਸਾਹਿਬ ਪੁਚਾਇਆ।
ਏਸ ਸਮੇਂ ਵਿੱਚ ਚਾਰ ਸਾਲ ਲਈ, ਲੱਗ ਗਈ ਪਾਬੰਦੀ।
ਭੈਣੀ ਸਾਹਿਬ ਦੇ ਅੰਦਰ ਸਮਝੋ, ਬਣਕੇ ਰਹਿ ਗਏ ਬੰਦੀ।
ਸੰਨ ਸਤਾਹਟ 'ਚ ਬਾਹਰ ਜਾਣ ਲਈ ਮਿਲਿਆ ਸਮਾਂ ਜ਼ਰੂਰੀ।
ਚਾਰ ਸਾਲ ਫਿਰ ਡੱਟ ਕੇ ਵਿਚਰੇ, ਘਾਟ ਸੀ ਕੀਤੀ ਪੂਰੀ।
ਆਪਣੇ ਏਸ ਸਮੇਂ ਦੇ ਅੰਦਰ, ਛੇ ਹੋਲੇ ਕਰਵਾਏ।
ਨਾਮ ਜਪਣ, ਤੇ ਭਜਨ ਕਰਨ ਦੇ, ਸਭ ਨੂੰ ਹੁਕਮ ਸੁਣਾਏ।
ਇਹ ਹੋਲੇ ਸਨ ਸ਼ਾਹੀ ਠਾਠਾਂ, ਸੂਬੇ ਸੰਗਤ ਸਾਰੀ।
ਜਥੇਦਾਰ ਦਿਵਾਨ ਸਜਾਂਦੇ, ਸਤਿਗੁਰ ਤੋਂ ਬਲਹਾਰੀ।

ਅੰਗਰੇਜ਼ਾਂ ਨੂੰ ਭਾਰਤ ਵਿੱਚੋਂ, ਦੇਣਾ ਅਸਾਂ ਭਜਾਈ।
ਕੂਕਾਂ ਮਾਰਨ ਆਖੀ ਜਾਵਣ, ਇਹ ਹੈ ਹੁਕਮ ਇਲਾਹੀ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਦੇਸ਼ ਆਜ਼ਾਦ ਕਰਾਣ ਦੀ ਖਾਤਰ, ਐਸਾ ਬਿਗਲ ਵਜਾਇਆ।
ਬਾਈਕਾਟ ਅਮਨ ਵਿੱਚ ਰਹਿਕੇ, ਕੂਕਿਆਂ ਕਰ ਦਿਖਲਾਇਆ।
ਬਿੱਲਾ ਦੁਸ਼ਟ ਵਪਾਰਕ ਨੀਤੀ ਭੈ ਭੀਤ ਹੋ ਜਾਊ।
ਭੈ ਭੀਤ ਹੋ ਜਾਊ ਜਿਸ ਦਮ, ਪਿੱਟੂ ਤੇ ਕੁਰਲਾਊ।
ਅੰਗਰੇਜ਼ਾਂ ਦੀ ਰੇਲ ਗੱਡੀ ਵਿੱਚ ਭੁੱਲ ਕੇ ਮੂਲ ਨੀ ਚੜ੍ਹਨਾ।
ਮਾਲ ਵਦੇਸ਼ੀ ਨਹੀਂ ਵਰਤਣਾ, ਇਹੋ ਅੱਖਰ ਪੜ੍ਹਨਾ।
ਵਿੱਚ ਕਚਹਿਰੀ ਜਾ ਕੇ ਬਿਲਕੁਲ, ਨਹੀਂ ਮੁਕੱਦਮਾ ਕਰਨਾ,
ਆਪਣੇ ਝਗੜੇ ਆਪ ਨਬੇੜੋ, ਸੁਖ ਦਾ ਵੱਗੇ ਝਰਨਾ।
ਅੰਗਰੇਜ਼ੀ ਸਰਕਾਰ ਦੀ ਸਿੱਖੋ, ਨਹੀਂ ਨੌਕਰੀ ਕਰਨੀ।
ਜਿਹੜਾ ਵੀ ਕੋਈ ਕਰੂ ਨੌਕਰੀ, ਪੈ ਜੂ ਕਰਨੀ ਭਰਨੀ।
ਇੰਗਲਿਸ਼ ਬਿੱਲੇ ਦੁਸ਼ਟ ਦੀ ਭਾਸ਼ਾ, ਨਹੀਂ ਸਕੂਲੇ ਪੜ੍ਹਨੀ।
ਆਪਣੀ ਮਾਂ ਬੋਲੀ ਹੀ ਪੜ੍ਹਨੀ, ਪੜ੍ਹਨੀ ਏਹੋ ਪੜ੍ਹਨੀ।
ਅੰਗਰੇਜ਼ਾਂ ਦੇ ਡਾਕਖਾਨੇ ਵਿੱਚ ਚਿੱਠੀ ਵੀ ਨਹੀਂ ਪਾਣੀ।
ਆਪਣੀਆਂ ਚਿੱਠੀਆਂ ਆਪ ਪੁਚਾਵ੍ਹ, ਬੰਨ੍ਹ ਕੇ ਚੱਲੋ ਢਾਣੀ।
ਸਤਿਗੁਰ ਜੀ ਨੇ ਡਾਕਖਾਨੇ ਦਾ ਇੰਤਜ਼ਾਮ ਕਰਵਾਇਆ।
ਅੰਗ੍ਰੇਜ਼ਾਂ ਨੇ ਇਸ ਪ੍ਰਬੰਧ ਨੂੰ, ਕਰ ਕੇ ਸਿਫਤ ਸਲਾਹਿਆ।
ਵੇਖੋ ਸਤਿਗੁਰੂ ਸਾਹਿਬ ਸੱਚੇ ਕਿੰਝ ਦਿੱਤੀ ਸਿਖਲਾਈ।
ਇਸ ਦੇ ਪਿੱਛੇ ਛੁਪੀ ਸਿਆਣਪ, ਜਿਸ ਦਾ ਅੰਤ ਨਾ ਕਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਐਨਾ ਕੁਛ ਜਦ ਹੋਣ ਲਗਿਆ, ਬਿਲਿਆਂ ਸੁਰਤ ਸੰਭਾਲੀ।
ਇਹ ਤਾਂ ਕੰਮ ਖਰਾਬ ਕਰਨਗੇ, ਕੂਕਾ ਲਹਿਰ ਦੇ ਵਾਲੀ।
ਆਪਣੇ ਸੂਹੀਏ ਛੱਡ ਛੱਡ ਕੇ, ਕਰਨ ਲੱਗੇ ਰਖਵਾਲੀ।
ਐਧਰ ਸਤਿਗੁਰੂ ਰਾਮ ਸਿੰਘ ਜੀ, ਤੁਰਦੇ ਚਾਲ ਨਿਰਾਲੀ।
ਆਖਣ ਪਹਿਲਾਂ ਭਾਈ ਸੀਗਾ, ਫਿਰ ਗੁਰ ਸਤਿਗੁਰ ਹੋਇਆ।
ਫੇਰ ਪਾਤਿਸ਼ਾਹ ਚੀਨੀ ਵਾਲੇ, ਸਿਖ ਸੰਗਤਾਂ ਨੂੰ ਮੋਹਿਆ।
ਪਹਿਲਾਂ ਨਾਨਕ ਵਾਂਗ ਵਿਚਰਦਾ, ਹੁਣ ਗੋਬਿੰਦ ਸਿੰਘ ਦਾ ਚੇਲਾ।
ਚੜ੍ਹਦੀ ਕਲਾ 'ਚ ਹਰ ਦਮ ਰਹਿੰਦਾ, ਗੱਜ-ਵੱਜ ਲਾਵੇ ਮੇਲਾ।
ਹੁਣ ਤਾ ਰਾਜ ਸੰਭਾਲ ਲੈਣਗੇ, ਕੂਕੇ ਸਿੰਘ ਬਲਕਾਰੀ।
ਕਹਿੰਦੇ ਗੋਰਾ ਰਹਿਣ ਨੀ ਦੇਣਾ, ਕਰਦੇ ਰਹਿਣ ਤਿਆਰੀ।
ਇਹ ਕੂਕੇ ਤਾਂ ਰਾਮ ਸਿੰਘ ਨੂੰ, ਮੰਨਦੇ ਨੂਰ ਇਲਾਹੀ।
ਅੰਗਰੇਜ਼ਾਂ ਦੇ ਗਲ ਵਿਚ ਇਕ ਦਿਨ, ਪਾ ਦੇਵਣਗੇ ਫਾਹੀ।
ਇਹ ਤਾਂ ਮਸਤ ਮਲੰਗ ਪਿਆਰੇ, ਬੇਪਰਵਾਹ ਦਿਵਾਨੇ।
ਇਹ ਤਾਂ ਸਦਾ ਤਿਆਰ ਨੇ ਰਹਿੰਦੇ, ਦੇਸ਼ ਭਗਤ ਪਰਵਾਨੇ।
ਏਸ ਲਈ ਪਰਚਾਰ ਕਰਨ ਲਈ, ਥਾਈਂ ਸੂਬੇ ਥਾਪੇ।
ਐਸਾ ਇਹ ਪ੍ਰਬੰਧ ਚਲਾਇਆ, ਨਵੀਂ ਹਕੂਮਤ ਜਾਪੇ।
ਗਊ ਗਰੀਬ ਦੀ ਰਾਖੀ ਕਰਨੀ, ਤੇ ਹੈ ਨਾਮ ਜਪਾਉਣਾ।
ਅੰਗਰੇਜ਼ਾਂ ਨੂੰ ਦੇਸ਼ ਦੇ ਵਿੱਚੋਂ ਮਾਲਾ ਨਾਲ ਭਜਾਉਣਾ।
ਖੁਲ੍ਹਾ ਉਹ ਪਰਚਾਰ ਸੀ ਕਰਦੇ, ਨਹੀਂ ਹਕੂਮਤ ਰਹਿਣੀ।
ਇਨਕਲਾਬ ਦਾ ਕੇਂਦਰ ਬਣ ਗਈ, ਇਹ ਭੂੰਦੜ ਦੀ ਭੈਣੀ।
ਸਭ ਦੀਆਂ ਅਰਜ਼ਾਂ ਸੁਣਦੇ ਹੈਸਨ, ਜੋ ਆਵੇ ਸਰਨਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸੂਬੇ ਚੁਸਤ, ਚਲਾਕ ਬੜੇ ਸਨ, ਸਤਿਗੁਰ ਜੀ ਦੇ ਪਿਆਰੇ।
ਸਤਿਗੁਰ ਜੀ ਦੇ ਪਿਆਰੇ ਸੂਬੇ ਸਨ ਸਾਰੇ ਦੇ ਸਾਰੇ।

ਜਵਾਹਰ ਸਿੰਘ ਪਿੰਡ ਡਰੌਲੀ ਭਾਈ ਕੀ, ਦਾ ਨਾਮ ਗੁਰਾਂ ਦਾ ਜਪਦਾ।
ਬਿਨਾਂ ਗੁਰਾਂ ਤੋਂ ਹੋਰ ਕਿਸੇ ਵੱਲ, ਕੋਈ ਧਿਆਨ ਨਾ ਰੱਖਦਾ।
ਕਾਹਨ ਸਿੰਘ ਸੀ ਚੱਕ ਕਲਾਂ ਦਾ, ਮਲੇਰਕੋਟਲੇ ਹੋਇਆ।
ਸਤਿਗੁਰ ਨਾਲ ਪ੍ਰੀਤ ਉਹਨਾਂ ਦੀ, ਹੈ ਸੀ ਨਵਾਂ ਨਰੋਇਆ।
ਸਾਹਿਬ ਸਿੰਘ ਜੀ ਪਿੰਡ ਬੇਗਲੀਪੁਰ, ਅੰਮ੍ਰਿਤਸਰ ਤੇ ਆਇਆ।
ਐਸਾ ਨਾਮ ਗੁਰਾਂ ਦਾ ਜਪਿਆ, ਦਿਨ ਦਿਨ ਦੂਣ ਸਵਾਇਆ।
ਸੁੱਧ ਸਿੰਘ ਸ਼ੁੱਧ ਬਿਰਤੀ ਵਾਲਾ, ਪਿੰਡ ਸਮਰੀ ਵਾਲਾ।
ਜਿਸ ਅੰਦਰ ਕੋਈ ਖੋਟ ਨਹੀ ਸੀ, ਫੇਰੇ ਉੱਨ ਦੀ ਮਾਲਾ।
ਲੱਖਾ ਸਿੰਘ ਮਲੌਦ, ਲੁਧਿਆਣਾ, ਬੜਾ ਦਲੇਰ ਸਿਆਣਾ।
ਜੋ ਸੀ ਸਤਿਗੁਰ ਰਾਮ ਸਿੰਘ ਦਾ ਨਿਕਟੀ ਤੇ ਮਨ ਭਾਣਾ।
ਅਰੂੜ ਸਿੰਘ ਬੰਗਾਲੀਪੁਰ ਅੰਮ੍ਰਿਤਸਰ ਚੰਗੇ ਕਰਮਾਂ ਵਾਲਾ।
ਨਾਮ ਗੁਰਾਂ ਦਾ ਜਪਦਾ ਜਪਦਾ, ਹੋ ਜਾਂਦਾ ਮਤਵਾਲਾ।
ਢਿਲਵਾਂ ਨਾਭੇ ਦਾ ਸਰਮੁਖ ਸਿੰਘ ਸੀ ਧਰਮ ਵਿਚ ਪੂਰਾ।
ਸਤਿਗੁਰ ਨਾਲ ਪ੍ਰੀਤਾਂ ਲਾਕੇ, ਰਿਹਾ ਨਾ ਫੇਰ ਅਧੂਰਾ।
ਜਮੀਅਤ ਸਿੰਘ ਸਿਆਲਕੋਟ ਗਿੱਲਾਂ ਦਾ, ਨਿਡਰ ਅਤੇ ਨਿਆਰਾ।
ਰਾਮ ਸਿੰਘ ਸਤਿਗੁਰ ਜੀ ਜਿਸ ਨੂੰ, ਸਮਝਣ ਬਹੁਤ ਪਿਆਰਾ।
ਗਿਆਨੀ ਸਿੰਘ ਜੀ ਮੰਡੀ ਕਲਾਂ ਦਾ, ਜ਼ਿਲ੍ਹਾ ਸੰਗਰੂਰ ਨਿਵਾਸੀ।
ਬੁੱਧੀ ਸੀ ਪਰਵੀਨ ਓਸ ਦੀ, ਕਰਦਾ ਦੂਰ ਉਦਾਸੀ।
ਮਾਨ ਸਿੰਘ ਫਿਰੋਜ਼ਪੁਰ ਨੂੰ, ਹੈ ਸੀ ਭਾਗ ਲਗਾਉਂਦਾ।
ਸੈਦੋ ਪਿੰਡ ਦਾ ਜੰਮਿਆ ਹੋਇਆ, ਮਾਣ-ਮੱਤਾ ਅਖਵਾਉਂਦਾ।
ਭਗਵਾਨ ਸਿੰਘ ਭਗਵਾਨ ਨੂੰ ਜਪਦਾ, ਗੁਰ ਹੁਕਮਾਂ ਵਿੱਚ ਚੱਲੇ।
ਫਤੇਵਾਲ ਅੰਮ੍ਰਿਤਸਰ ਤੋਂ ਆਇਆ, ਜਿਸ ਦੇ ਭਾਗ ਸਵੱਲੇ।
ਬ੍ਰਹਮਾ ਸਿੰਘ ਦਰਿਆਪੁਰ ਵਾਸੀ, ਗਿਆਨ ਬ੍ਰਹਮ ਦਾ ਰਖਦਾ।
ਕਰਨਾਲ ਜ਼ਿਲਾ ਸੀ ਉਸਦਾ ਸੁਣਿਆ, ਅੰਮ੍ਰਿਤ ਨਾਮ ਜੋ ਚਖਦਾ।
ਰਾਜਾ ਸਿੰਘ ਤਰਾਂਡੀ ਵਿੱਚੋਂ ਸਿਆਲ ਕੋਟ ਦਾ ਜਾਣੋ।
ਸੰਗਤਾਂ ਨੂੰ ਉਪਦੇਸ ਗੁਰਾਂ ਦਾ, ਕਰਦਾ ਸਦਾ ਪਹਿਚਾਣੋ।
ਹੁਕਮਾ ਸਿੰਘ ਜੀ ਹੁਕਮ ਸਤਿਗੁਰੂ, ਸਦਾ ਹੀ ਮੰਨਦਾ ਰਹਿੰਦਾ।
ਏਸੇ ਲਈ ਉਹ ਕੋਲ ਗੁਰਾਂ ਦੇ, ਹਰਦਮ ਉਠਦਾ ਬਹਿੰਦਾ।
ਪਿੱਥੋ ਪਿੰਡ ਨਾਭੇ ਦਾ ਵਾਸੀ, ਐਸੀਆਂ ਗੱਲਾਂ ਕਰਦਾ।
ਲੋਕਾਂ ਦੇ ਮਨ ਉਤੋਂ ਲਾਹਵੇ, ਸਦਾ ਗੁਲਾਮੀ ਪਰਦਾ।
ਤੁਸੀ ਮਲੂਕ ਸਿੰਘ ਨੂੰ ਵੇਖੋ, ਫੂਲੇਵਾਲ ਤੋਂ ਆਇਆ।
ਜ਼ਿਲਾ ਫਿਰੋਜ਼ਪੁਰ ਸੀ ਉਸਦਾ, ਸਤਿਗੁਰ ਸਦਾ ਧਿਆਇਆ।
ਜੋਤਾ ਸਿੰਘ ਛਪਈ ਪਿੰਡ ਵਿੱਚ, ਜਨਮ ਲਿਆ ਸੀ ਭਾਈ।
ਸਿਆਲਕੋਟ ਜ਼ਿਲਾ ਵਡਭਾਗਾ, ਖੌਫ ਨਾ ਰਖਦਾ ਕਾਈ।
ਖਜ਼ਾਨ ਸਿੰਘ ਨੇ ਨਾਮ ਖਜ਼ਾਨਾ, ਹੈ ਸੀ ਗੁਰਾਂ ਤੋਂ ਪਾਇਆ।
ਲਧਾਨਾ ਜਲੰਧਰ ਵਸਦਾ ਰਸਦਾ, ਧਰਮੀਆਂ ਦਾ ਜਾਇਆ।
ਨਰੈਣ ਸਿੰਘ ਖੱਟੜੇ ਲੁਧਿਆਣਾ, ਤਕੜਾ ਸੂਬਾ ਹੋਇਆ।
ਪਿੱਛਾ ਮੁੜ ਉਸ ਤਕਿਆ ਨਾਹੀ, ਜੋ ਹੋਇਆ ਸੋ ਹੋਇਆ।
ਸੂਬਾ ਸਮੁੰਦ ਸਿੰਘ ਪਿੰਡ ਖੋਟੇ, ਤਕੜੀ ਬਿਰਤੀ ਵਾਲਾ।
ਗਹਿਰ ਗੰਭੀਰ ਸਮੁੰਦਰ ਵਾਗੂੰ, ਪੀਵੇ ਨਾਮ ਪਿਆਲਾ।
ਪਹਾੜਾ ਸਿੰਘ ਮਲੌਦ ਲੁਧਿਆਣਾ, ਗੁਰ ਚਰਨਾਂ ਦਾ ਭੌਰਾ।
ਗੁਰ ਚਰਨਾਂ ਨਾਲ ਪ੍ਰੀਤ ਉਸ ਦੀ, ਰਹੇ ਜੋ ਕਰਦਾ ਦੌਰਾ।
ਥਰਾਜ ਹਿਸਾਰ ਖੁਸ਼ਹਾਲ ਸਿੰਘ ਨੇ, ਕੀਤੀ ਭਗਤ ਕਮਾਈ।
ਉਹ ਤਾਂ ਸਤਿਗੁਰ ਰਾਮ ਸਿੰਘ ਤੋਂ ਸਦਾ ਹੀ ਬਲ ਬਲ ਜਾਈ।
ਰੱਖਰ ਮਰੇਜ ਪਟਿਆਲੇ ਦਾ, ਗੁਪਾਲ ਸਿੰਘ ਵੱਡਭਾਗਾ।
ਛੱਡ ਕੇ ਪ੍ਰੀਤ ਜਗਤ ਦੀ ਵੇਖੋ, ਗੁਰ ਚਰਨਾਂ ਸੰਗ ਲਾਗਾ।
ਮਾਈ ਹੁਕਮੀ ਵਿੱਚ ਸੂਬਿਆਂ, ਆਪਣਾ ਨਾਮ ਰਖਾਵੇ।
ਉਹ ਤਾਂ ਬੜੀ ਦਲੇਰ ਸੀ ਮਾਈ, ਮਾਈਆਂ ਨੂੰ ਸਮਝਾਵੇ।
ਇਹ ਸੂਬੇ ਸਨ ਐਸੇ ਸਿਦਕੀ, ਸਿਦਕਵਾਨ ਗੁਣਵੰਤੇ।
ਤਾਹੀਂ ਸਤਿਗੁਰ ਰਾਮ ਸਿੰਘ ਜੀ, ਥਾਪੇ ਸਨ ਪਤਵੰਤੇ।
ਸੇਵਕ ਨਾਨੂੰ ਸਿੰਘ ਦਸ ਸੂਬੇ, ਪ੍ਰਦੇਸ ਗਏ ਗੁਰ ਨਾਲੇ।
ਉਹਨਾਂ ਦੇ, ਇਤਿਹਾਸ ਦੇ ਅੰਦਰ, ਮਿਲਦੇ ਇਝ ਹਵਾਲੇ।
ਜਵਾਹਰ ਸਿੰਘ ਤੇ ਸਾਹਿਬ ਸਿੰਘ ਜੀ, ਲੱਖਾ ਸਿੰਘ ਦੁਲਾਰਾ।
ਨਾਨੂੰ ਸਿੰਘ ਸੇਵਕ ਸੀ ਐਸਾ, ਕੀਤਾ ਨਾਲ ਤਿਆਰਾ।
ਸਿੰਘ ਮਲੂਕ ਪਹਾੜਾ ਸਿੰਘ ਜੀ, ਕਾਨ੍ਹ ਸਿੰਘ ਗੁਰ ਭਾਈ।
ਜਿਸ ਨੇ ਖੂਬ ਪਹਿਚਾਣੀ ਹੈ ਸੀ, ਸਤਿਗੁਰ ਦੀ ਵਡਿਆਈ।
ਮਾਨ ਸਿੰਘ ਬ੍ਰਹਮਾ ਸਿੰਘ ਦੋਵੇਂ ਗਏ ਗੁਰਾਂ ਦੇ ਨਾਲੇ।
ਉਹਨਾਂ ਭਰਮ ਭੁਲੇਖੇ ਹੈ ਸਨ, ਆਪਣੇ ਮਨ ਚੋਂ ਜਾਲੇ।
ਅਰੂੜ ਸਿੰਘ ਹੁਕਮਾ ਸਿੰਘ ਹੋਰਾਂ ਐਸਾ ਹੁਕਮ ਮਨਾਇਆ।
ਸਤਿਗੁਰ ਨੂੰ ਧੰਨ ਆਖੀ ਜਾਵਣ, ਅਪਣਾ ਆਪ ਗਵਾਇਆ।
ਐਸੀ ਚੜ੍ਹਤ ਸਮੇਂ ਕੀ ਹੋਇਆ, ਵਰਤਿਆ ਐਸਾ ਭਾਣਾ।
ਸਭ ਕੁਝ ਇੱਕ ਦਮ ਬਦਲ ਗਿਆ, ਤੇ ਉਲਝਿਆ ਤਾਣਾ ਬਾਣਾ।
ਅੰਮ੍ਰਿਤਸਰ ਤੇ ਰਾਏਕੋਟ ਕਈ, ਬੁੱਚੜ ਮਾਰ ਮੁਕਾਏ।
ਵਿੱਚ ਮਲੇਰਕੋਟਲੇ ਦੇ ਸਿੰਘਾਂ, ਜਾ ਖੰਡੇ ਖੜਕਾਏ।
ਭਾਵੇਂ ਸਤਿਗੁਰ ਰਾਮ ਸਿੰਘ ਜੀ , ਵਰਜਿਆ ਇਹ ਕੁਝ ਕਰਨੋਂ।
ਸਿੰਘ ਆਖਣ ਗੁਰ ਤੇਗ ਬਹਾਦਰ, ਕਹਿੰਦੇ ਡਰੋ ਨਾ ਮਰਨੋਂ।
ਸਤਿਗੁਰ ਕਹਿੰਦੇ ਜੇ ਕਰ ਥੋਨੂੰ, ਬਖਸ਼ਣ ਤੇਗ ਬਹਾਦਰ।
ਫਿਰ ਮੈਂ ਗੁਰੂ ਅਕਾਲ ਪੁਰਖ ਦਾ, ਕੀਕਣ ਕਰਾਂ ਨਿਰਾਦਰ।
ਜੇ ਕਰ ਹਿੰਦ ਦੀ ਚਾਦਰ ਵਲੋਂ, ਹੁਕਮ ਹੋਇਆ ਕੁਰਬਾਨੀ।
ਕੁਰਬਾਨੀ ਬਿਨ ਜੱਗ ਦੇ ਉੱਤੇ, ਹੋਏ ਨਾ ਕਾਇਮ ਨਿਸ਼ਾਨੀ।
ਜੇ ਕਰ ਤੁਸੀਂ ਸ਼ਹੀਦ ਹੋਵੋਗੇ, ਫਿਰ ਕੋਈ ਹੋਊ ਨਿਤਾਰਾ।
ਥੋੜੀ ਏਸ ਸ਼ਹੀਦੀ ਅੰਦਰ, ਹੈ ਕੋਈ ਗੁਪਤ ਇਸ਼ਾਰਾ।
ਨਿਡਰ ਹੋ ਕੇ ਬੁੱਚੜ ਮਾਰੇ, ਆਪਣਾ ਫਰਜ਼ ਪਹਿਚਾਣੇ।
ਮਾਰੇ, ਤੀਰ ਨਿਸ਼ਾਨੇ ਉੱਤੇ, ਛੱਡੇ ਤੀਰ ਕਮਾਨੇ।
ਵੇਖ ਲਵੋ ਫਿਰ ਸੂਰਮਿਆਂ ਨੇ, ਐਸੀ ਤੇਗ ਚਲਾਈ।
ਬੁੱਚੜਾਂ ਨੂੰ ਝਟਕਾਇਆ ਐਸਾ ਕੀਤੀ ਖੂਬ ਸਫਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸੰਨ ਅਠਾਰਾਂ ਸੋ ਸਤਵੰਜਾ ਤੇ ਸੰਨ ਕਹੱਤਰ ਤਾਈ।
ਪੰਦਰਾਂ ਸਾਲਾਂ ਵਿਚ ਲਹਿਰ ਇਹ, ਸਿਖਰਾਂ ਤੀਕ ਪੁਚਾਈ।
ਕੂਕਾ ਲਹਿਰ ਦੀਆਂ ਦੇਸ਼ ਵਿਦੇਸ਼ੀ, ਐਸੀਆਂ ਧੁੰਮਾਂ ਪਈਆਂ।
ਲੰਦਨ ਤੱਕ ਸਰਕਾਰੀ ਨੀਹਾਂ, ਥਿੜਕ ਗਈਆਂ, ਹਿੱਲ ਗਈਆਂ।
ਰੂਸ, ਨੇਪਾਲ, ਕਸ਼ਮੀਰ, ਅਫਗਾਨਾਂ, ਨਾਲ ਸੀ ਪਾਈ ਭਿਆਲੀ।
ਤਾਂ ਜੋ ਵਾਰ ਕਰਾਰਾ ਹੋਵੇ, ਵਾਰ ਨਾ ਜਾਵੇ ਖਾਲੀ।
ਸੰਨ ਇਕੱਤਰ ਦੇ ਅੰਦਰ ਮਾਤਾ, ਜੱਸਾਂ ਕਰੀ ਚੜ੍ਹਾਈ।
ਸਤਿਗੁਰ ਗੁਰੂ ਰਾਮ ਸਿੰਘ ਸੰਗ, ਮੋਹਰੀ ਨਿਭੀ ਨਿਭਾਈ।
ਸਤਾਰਾਂ ਠਾਰਾਂ ਜਨਵਰੀ ਸੰਨ ਬਹੱਤਰ, ਹੋਇਆ ਸ਼ਹੀਦੀ ਸਾਕਾ।
ਬੇਮਿਸਾਲ ਸ਼ਹੀਦੀਆਂ ਹੋਈਆਂ, ਬਦਲ ਗਿਆ ਸਭ ਖਾਕਾ।
ਅੰਗਰੇਜ਼ਾਂ ਨੇ ਬਦਲੇ ਵਾਲੀ, ਜ਼ੁਲਮੀ ਚਾਲ ਚਲਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਸੰਨ ਅਠਾਰਾਂ ਸੌ ਬਹੱਤਰ ਤੇ ਅਠਾਰਾਂ ਜਨਵਰੀ ਤੜਕੇ।
ਚਾਰ ਵਜੇ ਸਨ ਰੇਲ ਚੜ੍ਹਾਏ, ਲੈ ਗਏ ਗੁਰਾਂ ਨੂੰ ਫੜ੍ਹਕੇ।
ਭਾਵੇਂ ਸਤਿਗੁਰ ਰਾਮ ਸਿੰਘ ਨੂੰ, ਦੇਸ਼ ਨਿਕਾਲਾ ਹੋਇਆ।
ਐਪਰ ਗੁਰੂ ਰਾਮ ਸਿੰਘ ਜੀ, ਜਿਵੇਂ ਕਿਹਾ ਸੋ ਹੋਇਆ।
ਰਾਜਿਆਂ ਦੇ ਸਭ ਰਾਜ ਸਮਾਪਤ, ਜੋ ਸੀ ਹੋਏ ਵਿਰੋਧੀ।
ਅੰਗਰੇਜ਼ਾਂ ਦੇ ਸਾਮਰਾਜ ਦੀ ਪੁਟ ਦਿੱਤੀ ਸੀ ਬੋਦੀ।
ਖਿੱਲਿਆਂ ਤਾਂਈ ਨਿਧੜਕ ਹੋ ਕਹਿੰਦੇ, ਸਾਨੂੰ ਠੰਡ 'ਚ ਕੌਂਢਿਆ।
ਥੋਨੂੰ ਵਖਤ ਪਊ ਵਿੱਚ ਗਰਮੀ, ਫਸਤਾ ਜਾਊ ਵੱਢਿਆ।
ਕਲਜੁਗ ਵਿੱਚ ਸਤਿਜੁਗ ਸੀ ਲਾਇਆ, ਐਸਾ ਨਾਮ ਜਪਾਇਆ।
ਉੱਨ ਦੀ ਮਾਲਾ, ਚਿੱਟੇ ਬਸਤਰ, ਤੇ ਗੜਵਾ ਖੜਕਾਇਆ।

ਤੜਕੇ ਉੱਠ ਇਸ਼ਨਾਨ ਵੀ ਕਰਨਾ, ਤੇ ਸਿੱਧਾ ਦਸਤਾਰਾ।
ਇਹ ਵਰਤਾਰਾ ਸਤਿਜੁਗ ਵਰਗਾ, ਵੇਖ ਰਿਹਾ ਜੱਗ ਸਾਰਾ।
ਮੜੀ ਮਸਾਣੀ ਵੀ ਢਾਹ ਹੋਏ, ਰੌਲੀ ਪਈ ਜੱਗ ਰੁਲਿਆ।
ਸੰਤ-ਖਾਲਸਾ ਪੰਥ ਕੂਕਿਆਂ, ਭੇਦ ਇਹ ਸਮਝੋ ਖੁਲ੍ਹਿਆ।
ਜੋ ਗੁਰ ਨਾਨਕ ਤੇ ਗੋਬਿੰਦ ਸਿੰਘ, ਭਵਿਖਤ ਵਾਕ ਉਚਾਰੇ।
ਐਥੋਂ ਤੱਕ ਸਭ ਪੂਰੇ ਹੋ ਗਏ ਹੋਏ ਉਜਾਗਰ ਸਾਰੇ।
ਇੱਕ ਕਿਰਤੀ ਪਰਵਾਰ 'ਚ ਜੰਮ ਕੇ, ਐਸਾ ਬਿਗਲ ਬਜਾਇਆ।
ਹਜ਼ਾਰਾਂ ਕੋਹੀ ਵਸਦਾ ਰਸਦਾ, ਲੰਦਨ ਸ਼ਹਿਰ ਹਿਲਾਇਆ।
ਨਾਮ ਜਪਾ ਕੇ ਰੂਹਾਂ ਨਿਰਮਲ, ਹੋਰ ਸੁਧਾਰ ਕਰਾਈ।
ਨਾ ਮਿਲਵਰਤਨ ਲਹਿਰ ਚਲਾਕੇ, ਜਾਗ ਅਜ਼ਾਦੀ ਲਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਜਦ ਗੱਡੇ 'ਤੇ ਬੈਠ ਗੁਰੂ ਜੀ, ਜਾਣ ਦੀ ਕਰੀ ਤਿਆਰੀ।
ਕਾਲੀ ਕੰਬਲੀ ਦੀ ਬੁਕਲ ਸੀ, ਸਾਂਭ ਸਵਾਰ ਕੇ ਮਾਰੀ।
ਪੀੜ ਵਿਛੋੜਾ ਹੈ ਸੀ ਟੁੰਬਦਾ, ਵਿਲਕ ਪਏ ਨਰ ਨਾਰੀ।
ਐਪਰ ਸਤਿਗੁਰ ਧੀਰਜ ਦਿੰਦੇ, ਰਜ਼ਾ ਗੁਰੂ ਦੀ ਸਾਰੀ।
ਬਿੱਲੇ ਨੇ ਮੈਨੂੰ ਹੱਥ ਪਾਉਣਾ, ਇਹ ਵੀ ਰਾਮ ਦੀ ਮਰਜ਼ੀ।
ਧਰਮ ਦੀ ਕਾਰ ਜੋ ਅੱਗੇ ਤੁਰਨੀ, ਕੰਮ ਨਹੀਂ ਇਹ ਫਰਜ਼ੀ।
ਬੁੱਧ ਸਿੰਘ ਭਾਈ, ਅਰਜ਼ਾਂ ਕਰਦੇ, 'ਰਾਮ' ਨਾ ਛੱਡ ਕੇ ਜਾਵੇ।
ਥੋੜ੍ਹੇ ਥਾਂ ਤੇ ਮੈਂ ਤੁਰ ਜਾਨਾਂ, ਦੋਸ਼ ਮਿਰੇ ਸਿਰ ਪਾਵੇ।
ਥੋੜਾ ਇਹ ਵਿਛੋੜਾ ਸਾਥੋਂ, ਔਖਾ ਹੋ ਜੂ ਜਰਨਾ।
ਅਸੀ ਤਾਂ ਬੌਰੇ ਹੋ ਜਾਵਾਂਗੇ, ਨਾ ਜੀਣਾ ਨਾ ਮਰਨਾ।
ਰਾਮ ਕਿਹਾ ਇਹ ਦਰਦ ਵਿਛੋੜਾ, ਸਾਡੇ ਲਈ ਵੀ ਔਖਾ।
ਮੇਰੇ ਦੇਸ਼ 'ਚੋਂ ਤੁਰੇ ਬਿਨਾਂ, ਇਹ ਕਾਜ ਨਹੀਂ ਹੋਣਾ ਸੌਖਾ।
ਇੱਕ ਗੱਲ ਮੇਰੀ ਪੱਕੀ ਜਾਣੋ, ਏਸੇ ਦੇਹ ਵਿੱਚ ਆਉਣਾ।
ਕੋਈ ਕਹੇ ਮੈਂ ਫੂਕ ਕੇ ਆਇਆਂ, ਬਿਲਕੁਲ ਨਹੀਂ ਘਬਰਾਉਣਾ।
ਮੈਨੂੰ ਅਗਨੀ ਸਾੜ ਨੀ ਸਕਦੀ, ਨਾ ਜਲ-ਪਾਣੀ ਡੋਬੇ।
ਇਹ ਨਾਨਕ, ਗੁਰ ਗੋਬਿੰਦ ਭਾਖਿਆ, ਮੈਨੂੰ ਕੰਮ ਇਹ ਸੌਂਪੇ।
ਬਾਬਾ ਜੱਸਾ ਸਿੰਘ ਜੀ ਡੁਸਕੇ, ਰਾਮ ਵਿਛੋੜਾ ਹੋਇਆ।
ਵਰਤ ਰਿਹਾ ਇਹ ਭਾਣਾ ਕੈਸਾ, ਰਹਿਸਾਂ ਖੋਇਆ ਖੋਇਆ।
ਸਤਿਗੁਰ ਆਖਣ ਰਾਮ ਰਜ਼ਾ ਹੈ, ਰਾਮ ਨੇ ਤੁਰ ਹੀ ਜਾਣਾ।
ਪਾਠ ਕਰੋ ਤੇ ਨਾਮ ਜਪਾਵੋ, ਰਾਮ ਨੇ ਮੁੜ ਘਰ ਆਣਾ।
ਕਈ ਸੂਬੇ ਵੀ ਨਾਲ ਹੀ ਚਲੇ, ਸਭ ਸੰਗਤ ਕੁਰਲਾਈ।
ਭੈਣੀ ਸਾਹਿਬ ਸੰਨਾਟਾ ਛਾਇਆ, ਕੌਣ ਕਰੇ ਸੁਣਵਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਭੈਣੀ ਸਾਹਿਬ 'ਚ ਇਸ ਤੋਂ ਪਿੱਛੋਂ, ਝਖੜ ਐਸੇ ਝੁੱਲੇ।
ਜਬਰ ਜ਼ੁਲਮ ਸਰਕਾਰ ਨੇ ਕੀਤੇ, ਕਰਕੇ ਹੱਲੇ-ਗੁੱਲੇ।
ਭੈਣੀ ਸਾਹਿਬ ਉਜੜ ਗਿਆ ਸਾਰਾ, ਸੂਬੇ ਕੈਦ ਕਰਾਏ।
ਸਭੇ ਕਿਸਮ ਦੇ ਜ਼ੁਲਮ ਤਸ਼ੱਦਦ, ਅੰਗਰੇਜ਼ਾਂ ਨੇ ਢਾਏ।
ਕੈਦਾਂ, ਦੇਸ਼ ਨਿਕਾਲੇ, ਫਾਂਸੀ, ਨਜ਼ਰਬੰਦੀਆਂ ਹੋਈਆਂ।
ਭੈਣੀ ਸਾਹਿਬ ਦੀ ਰੂਹ ਕੁਰਲਾਈ, ਰੂਹਾਂ ਫੁਟ ਫੁਟ ਰੋਈਆਂ।
ਮਾਲੀ ਬਾਝੋਂ ਬਾਗ ਉਜੜ ਗਿਆ, ਝੜ ਗਿਆ ਪੱਤ ਪੱਤ ਸਾਰਾ।
ਕੌਣ ਸੁਣੇ ਅਰਜ਼ੋਈਆਂ ਪੰਛੀ, ਰਿਹਾ ਨਾ ਕੋਈ ਸਹਾਰਾ।
ਜਾਣ ਲੱਗੇ ਗੋਰੇ ਨੇ ਪੁੱਛਿਆ, ਹੁਣ ਕੀ ਕਰੋਗੇ ਬਾਬਾ।
ਮੁੜ ਕੇ ਦੇਸ਼ ਨਾ ਪਰਤ ਸਕੋਗੇ, ਐਸਾ ਹੋਊ ਅਜ਼ਾਬਾ।
ਘਰ ਘਰ ਅੰਦਰ ਰਾਮ ਸਿੰਘ ਮੈਂ ਪੈਦਾ ਕਰੂੰ ਜ਼ਰੂਰੀ।
ਥੋਨੂੰ ਦੇਸ 'ਚੋਂ ਕੱਢ ਦੇਣਗੇ, ਮਾਰ ਪਊਗੀ ਪੂਰੀ।
ਸਤਿਗੁਰ ਬੇਪਰਵਾਹ ਅਡੋਲ ਸਨ, ਰੱਬੀ ਬਚਨ ਸੁਣਾਇਆ।
ਬਿੱਲਾ ਹਾਕਮ ਚੁੱਪ ਕਰ ਗਿਆ ਗੋਰੀ ਮਾਂ ਦਾ ਜਾਇਆ।

ਅਗੇ ਖਬਰੇ ਕੀ ਕੁਝ ਹੋਣਾ, ਕਿਸੇ ਨੂੰ ਸਮਝ ਨਾ ਕਾਈ।
ਐਸੀਆਂ ਮੁਸ਼ਕਿਲ ਘੜੀਆਂ ਅੰਦਰ, ਕੇਵਲ ਗੁਰੂ ਸਹਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਕੂਕਾ ਲਹਿਰ ਨੇ ਇਕ ਗੱਲ ਹੈ ਸੀ, ਮਨ ਵਿੱਚ ਪੱਕੀ ਧਾਰੀ।
ਸਿੱਖ ਰਾਜ ਸਥਾਪਤ ਹੋਵੇ, ਚਿੰਤਾ ਮੁਕ ਜਾਏ ਸਾਰੀ।
ਏਸ ਲਈ ਕੁਝ ਯਤਨ ਵੀ ਹੋਏ, ਬਾਲ ਦਲੀਪ ਜੇ ਆਵੇ।
ਉਸ ਦੀ ਮਨੋਂ ਸਹਾਇਤਾ ਕਰਨੀ, ਆਪਣਾ ਰਾਜ ਬਣਾਏ।
ਮਹਾਰਾਜਾ ਰਣਜੀਤ ਸਿੰਘ ਦੀ, ਇਹ ਸੀ ਇੱਕ ਨਿਸ਼ਾਨੀ।
ਆਪਣਾ ਰਾਜ ਦਲੀਪ ਸੰਭਾਲੇ, ਰਹੇ ਨਾ ਕੋਈ ਹੈਰਾਨੀ।
ਮਹਾਰਾਣੀ ਜਿੰਦਾਂ ਦੁਖਿਆਰਨ, ਰੁਲ ਗਈ ਮਸਤ ਜਵਾਨੀ।
ਉਮਰੋਂ ਪਹਿਲਾਂ ਪੱਤਝੜ ਆਈ, ਰਹੇ ਨਾ ਦਿਲ ਦੇ ਜਾਨੀ।
ਬੰਦੀ ਖਾਨੇ ਤੇ ਨਜ਼ਰਬੰਦੀਆਂ, ਪਰੇਸ਼ਾਨੀਆਂ ਹੋਈਆਂ।
ਹਰ ਪਾਸੇ ਤੋਂ ਘਿਰ ਗਈ ਜਿੰਦਾਂ, ਸੱਭੇ ਸਧਰਾਂ ਮੋਈਆਂ।
ਰਾਜ-ਭਾਗ ਦੇ ਮਾਲਕ ਵੇਖੋ, ਬਾਗ ਉੱਜੜ ਗਿਆ ਸਾਰਾ।
ਰਾਓ ਰੰਕ ਕਰ ਡਾਰੇ ਲੇਕੇ, ਕੁਦਰਤ ਦਾ ਵਰਤਾਰਾ।
ਬਾਲ ਦਲੀਪ ਦਾ ਪਾਲਣ-ਪੋਸ਼ਣ, ਆਪ ਹਾਕਮਾਂ ਕੀਤਾ।
ਧਰਮ ਇਸਾਈ ਭਾਰੂ ਹੋ ਗਿਆ, ਸਮਝੋ ਮੇਰੇ ਮੀਤਾ।
ਫੇਰ ਉਹਨੂੰ ਲੰਡਨ ਵਿੱਚ ਲੈ ਗਏ, ਵਿਆਹ ਓਥੇ ਕਰਵਾਇਆ।
ਸੋਹਣੀ ਪਤਨੀ ਬੱਚੇ ਹੋ ਗਏ, ਵਿੱਚ ਪਰਵਾਰ ਸੁਹਾਇਆ।
ਉਸ ਨੇ ਯਤਨ ਵੀ ਕਾਫ਼ੀ ਕੀਤੇ, ਪਰਤ ਪੰਜਾਬ 'ਚ ਆਵੇ।
ਜੇ ਕਰ ਸਿੱਖ ਸਹਾਇਤਾ ਦੇਵਣ, ਆਪਣਾ ਰਾਜ ਬਣਾਵੇ।
ਉਸ ਵੇਲੇ ਦੇ ਸਿੱਖਾਂ ਵੇਖੋ, ਝਾੜ ਕੇ ਇੰਜ ਬਹਾਇਆ।
ਰੋਇਆ, ਤੜਫਿਆ ਅਤੇ ਵਿਲਕਿਆ, ਅੰਦਰੋਂ ਸੀ ਘਬਰਾਇਆ।
ਲਹੂ ਮਾਸ ਜਿਨ੍ਹਾਂ, ਨੂੰ ਕਹਿੰਦਾ, ਉਹਨਾਂ ਠੂਠ ਵਿਖਾਇਆ।
ਢਲਦਾ ਸੂਰਜ ਕੌਣ ਪੂਜਦੈ, ਬੇਸ਼ਕ ਮਾਂ ਪਿਓ ਜਾਇਆ।
ਏਸੇ ਦੁਖ 'ਚ ਝੁਰਦਾ ਝੁਰਦਾ, ਏਸ ਜਹਾਨ 'ਚੋ ਤੁਰ ਗਿਆ।
ਓਥੇ ਕੀਤਾ ਕਬਰ ਹਵਾਲੇ, ਭੁਰਦਾ ਭੁਰਦਾ ਭੁਰ ਗਿਆ।
ਐਪਰ ਕੂਕੇ ਚਾਹੁੰਦੇ ਹੈਸਨ, ਆਪਣੇ ਦਿਲੋਂ, ਰਲਾਈ।
ਵੇਖੋ, ਸਮਾਂ ਕਰੂਰ ਵਰਤਿਆ, ਹੋਈ ਨਾ ਕਿਤੇ ਰਸਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਕਾਫੀ ਦੇਰ ਪਤਾ ਨਾ ਲੱਗਿਆ ਕਿਥੇ ਗਏ ਲਿਜਾਏ।
ਪਤਾ ਲੱਗਾ ਦਰਬਾਰਾ ਸਿੰਘ ਨੂੰ, ਵਿੱਚ ਰੰਗੂਨ ਪੁਚਾਏ।
ਇਸ ਤੋਂ ਬਾਅਦ ਸਤਿਗੁਰਾਂ ਤਾਈਂ ਘੱਲੇ ਗਏ ਸੁਨੇਹੇ।
ਬਹੁਤੀ ਮੁਸ਼ਕਲ ਦਰਸ਼ਨ ਹੋਏ, ਪਾਰ ਸਮੁੰਦਰੋ ਕੇਹੇ।
ਫੇਰ ਰਾਬਤਾ ਆਉਣ ਜਾਣ ਦਾ, ਬਣਿਆ ਰਿਹਾ ਨਿਰੰਤਰ।
ਹੁਕਮਨਾਮੇ ਜੋ ਚਿੱਠੀਆਂ ਆਈਆਂ, ਖਿਰਤੀ ਕਰਨ ਸੁਤੰਤਰ।
ਇਹਨਾ ਚਿੱਠੀਆਂ ਵਿੱਚ ਸੁਨੇਹਾ ਬੁੱਧ ਸਿੰਘ ਲਈ ਆਇਆ।
ਹਰੀ ਸਿੰਘ ਅੱਜ ਤੋਂ ਇਹ ਹੋਇਆ, ਇਸ ਦਾ ਹੁਕਮ ਸਵਾਇਆ।
ਇਹੋ ਸਿੱਖੀ ਨੂੰ ਹਰੀ ਕਰੇਗਾ, ਬਾਗ ਸਿੱਖੀ ਮੁਰਝਾਇਆ।
ਮੇਰੇ ਧੱਕੇ ਨੂੰ ਇਹ ਬਖ਼ਸ਼ੂ, ਐਸਾ ਹੁਕਮ ਸੁਣਾਇਆ।
ਇਸਦਾ ਧੱਕਿਆ ਮੈਂ ਨਾ ਬਖ਼ਸ਼ਾਂ ਇਹੋ ਰਾਮ ਦੀ ਮਰਜ਼ੀ।
ਨਾਮ ਜਪੋ ਤੇ ਕਸ਼ਟ ਮਿਟਾਵੋ, ਰਹੋ ਸ਼ਰਨ ਹਰੀ ਹਰ ਜੀ।
ਗੁਰੂ ਹਰੀ ਸਿੰਘ ਸਦਾ ਵਿਜੋਗੀ, ਰਹੇ ਵੈਰਾਗੀ ਹੋ ਕੇ।
ਨੀਵੀਆਂ ਅੱਖਾਂ, ਹੌਕੇ ਭਰਦੇ, ਠੰਡਾ ਗਰਮ ਸਮੋ ਕੇ।
ਮਾਤਾ ਜੀਵਨ ਕੌਰ ਨੇ ਵੇਖੋ, ਐਸੀ ਸੇਵ ਕਮਾਈ।
ਖੁਲ੍ਹੇ ਗੱਫ਼ੇ ਵੰਡੀ ਜਾਵਣ, ਸਿਫਤਾਂ ਕਰੇ ਲੋਕਾਈ।
ਔਖੇ ਵੇਲੇ ਸਾਰੇ ਕਾਰਜ, ਨਾਲ ਸਿਆਣਪ ਕੀਤੇ।
ਦਰ ਤੋਂ ਕੋਈ ਨਿਰਾਸ਼ ਨਾ ਪਰਤੇ, ਘੁੱਟ ਸਬਰ ਦੇ ਪੀਤੇ।

ਇਹਨਾਂ ਬਹੁਤੇ ਦੁੱਖ ਸਹਾਰੇ, ਬਿਲਕੁਲ ਨਾ ਘਬਰਾਏ।
ਸਿੱਖੀ ਬਾਗ ਨੂੰ ਹਰਿਆ ਕੀਤਾ, ਸਿਖੀ ਨਾ ਮੁਰਝਾਏ।
ਲੰਗਰ ਲਈ ਔਖਾਂ ਸਭ ਝੱਲੀਆਂ, ਕਰਦੇ ਰਹੇ ਉਗਰਾਹੀ।
ਨਾਲੇ ਸਭ ਨੂੰ ਨਾਮ ਜਪਾਇਆ, ਝੱਲੀ ਬ੍ਰਿਹੋਂ ਜੁਦਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਹੁਕਮਨਾਮਿਆਂ ਅੰਦਰ ਲਿਖਦੇ, ਦਰਸ਼ਨ ਸੰਗਤ ਚਾਹਵਾਂ।
ਸੰਗਤ ਸਾਡੀ ਦੇਹ ਪ੍ਰਾਣ ਹੈ ਸਦਾ ਸਦਕੜੇ ਜਾਵਾਂ।
ਸੰਗਤ ਸਾਰੀ ਸੋਹਣੀ ਹੋਵੇ, ਸਦਾ ਚਿਤਵਦੇ ਰਹਿੰਦੇ।
ਸਾਧ ਸੰਗਤ ਨੂੰ ਮੱਤ ਦੇਣ ਲਈ, ਆਖਣ ਉਠਦੇ ਬਹਿੰਦੇ।
ਸੰਗਤ ਚੰਗੀ ਹੋਏ ਤਾਂ ਮੈਨੂੰ, ਮਾੜਾ ਕਿਸੇ ਨਹੀਂ ਕਹਿਣਾ।
ਸੰਗਤ ਢਿਲੀ ਹੋਵੇ ਮੈਨੂੰ, ਚੰਗਾ ਕਿਸੇ ਨਹੀਂ ਕਹਿਣਾ।
ਸਾਧ ਸੰਗਤ ਨੂੰ ਸਮਝਾਵਣ ਦਾ, ਇਹ ਸੀ ਢੰਗ ਨਿਰਾਲਾ।
ਨਾਮ ਜਪਾਵਣ, ਸਦ ਗੁਣ ਧਾਰਣ, ਦਾ ਕਰਦੇ ਉਪਰਾਲਾ।
ਉਹਨਾਂ ਨੇ ਹਰ ਹਾਲ, ਗੁਰੂ ਗੋਬਿੰਦ ਸਿੰਘ ਨੂੰ, ਵਡਿਆਇਆ।
ਜੈਸਾ ਹੈ ਗੁਰਬਾਣੀ ਅੰਦਰ ਵੈਸਾ ਹੁਕਮ ਸੁਣਾਇਆ।
ਭਾਈ ਕਹੋ ਜਾਂ ਬਾਬਾ ਆਖੋ ਭਾਵੇਂ ਚੀਨੀ ਵਾਲਾ।
ਕਹੋ ਪਾਤਿਸ਼ਾਹ, ਸਤਿਗੁਰੂ ਪੂਰਾ, ਉਹ ਸਨ ਮਸਤ ਦਿਆਲਾ।
ਐਨੀ ਸ਼ਕਤੀ 'ਰਾਮ' ਗੁਰੂ ਦੀ, ਕਰ ਦਿੰਦੇ ਜੋ ਮਰਜੀ।
ਸਭੇ ਰਮਜਾਂ ਵਿੱਚ ਸਚਾਈ, ਗੱਲ ਨਾ ਕੋਈ ਫਰਜੀ।
ਉੱਚੀ ਬਿਰਤੀ ਵਾਲੀਆਂ ਗੱਲਾਂ, ਜਦ ਵੀ ਉਹ ਸਨ ਕਰਦੇ।
ਗੁੱਝੇ ਭੇਦ, ਇਲਾਹੀ ਰਮਜ਼ਾਂ, ਭਵ ਸਾਗਰ ਸਨ ਤਰਦੇ।
ਮੰਨ ਲਈਏ ਜੇ ਸ਼ੰਕੇ ਛੱਡ ਕੇ, ਹੈਸਨ ਉਹ ਅਵਤਾਰੀ।
ਇਸ ਵਿੱਚ ਦੱਸੋ ਪਿਆਰੇ ਬੰਦਿਓ, ਕੀ ਹੈ ਖਤਾ ਹਮਾਰੀ।
ਆਪਣੇ ਆਪ ਨੂੰ ਆਖ ਰਪਟੀਆ, ਨਿਮਰਤਾ ਦਿਖਲਾਈ।
ਭਾਵੇਂ ਵੱਡੀ ਸ਼ਕਤੀ ਵਾਲੇ, ਜਾਣੇ ਕੁਲ ਲੋਕਾਈ।
ਐਸੇ ਗੁਰੂ ਦੀ ਸ਼ਰਨ ਜੇ ਆਈਏ, ਘਾਟਾ ਕੋਈ ਨਾ ਹੋਵੇ।
ਐਸੇ ਗੁਰੂ ਤੋਂ ਬਲ ਬਲ ਜਾਈਏ, ਚਰਨ ਧੂੜ ਮੁੱਖ ਧੋਵੇ।
ਜੇਲ੍ਹ ਵਿੱਚ ਵੀ ਆਖੀ ਜਾਵਣ, ਨਾਮ ਹੀ ਕਰੇ ਸੁਖਾਲਾ।
ਨਾਮ ਨਾਲ ਸਭ ਰੋਸ਼ਨ ਰੋਸ਼ਨ, ਨਾਮ ਬਿਨਾ ਸਭ ਕਾਲਾ।
ਗੁਰੂ ਪੀਰਾਂ , ਤੇ ਮਹਾਂ ਪੁਰਸ਼ਾਂ ਨੂੰ ਦੁਨੀਆਂ ਭਾਜੀ ਪਾਈ।
ਨਿਮਰਤਾ ਵਿੱਚ ਹਰਦਮ ਰਹਿ ਕੇ ਕਦੇ ਨਾ ਮਨ ਤੇ ਲਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਬਾਅਦ ਹਰੀ ਦੇ ਵੱਡ ਪਰਤਾਪੀ, ਗੁਰੂ ਪ੍ਰਤਾਪ ਜੋ ਆਏ।
ਨਾਮ ਬਾਣੀ ਸੁਚ ਸੋਧ ਦੇ ਉਹਨਾਂ ਪਰਵਾਹ ਦਿੱਤੇ ਚਲਾਏ।
ਦੇਸ਼ ਆਜ਼ਾਦ ਕਰਾਣ ਦੀ ਖਾਤਰ, ਕੀਤੇ ਯਤਨ ਬਥੇਰੇ।
ਸਾਰੇ ਗੁਰ ਪਰਵਾਰ ਨੇ ਹਰਦਮ, ਮੰਨੇ ਹੁਕਮ ਘਨੇਰੇ।
ਵੱਡ ਪਰਤਾਪੀ ਸਤਿਗੁਰ ਜੀ ਨੇ, ਸਭ ਨੂੰ ਇਹ ਸਮਝਾਇਆ।
ਸਾਰੀ ਸੰਗਤ ਰਲ ਕੇ ਬੈਠੋ, ਰਹੇ ਨਾ ਕੋਈ ਪਰਾਇਆ।
ਸਿੱਖੀ ਦਾ ਪਰਚਾਰ ਕਰੋ ਸਭ, ਕਹੋ ਨਾ ਮਾੜਾ ਕੋਈ।
ਨਾਨਕ ਨਾਮ ਲੇਵਾ ਇੱਕ ਹੋਵਣ, ਕਰਦੇ ਸਨ ਅਰਜੋਈ।
ਹਿੰਦੂ ਸਿੱਖ ਮਿਲਾਪ ਵੀ ਹੋਵੇ, ਮੁਸਲਮਾਨ ਵੀ ਚੰਗੇ।
ਐਵੇਂ ਫੋਕੀ ਸ਼ਾਨ ਦੀ ਖਾਤਰ, ਕੋਈ ਕਰੇ ਨਾ ਦੰਗੇ।
ਸੰਨ ਸੰਤਾਲੀ ਅੰਦਰ ਆਖਿਰ, ਦੇਸ਼ ਆਜ਼ਾਦ ਸੀ ਹੋਇਆ।
ਗਰਮੀ ਵਿੱਚ ਅੰਗਰੇਜ਼ ਭਜਾਇਆ, ਸਤਿਗੁਰ ਨਵਾਂ ਨਰੋਇਆ।
ਜੋ ਵੀ ਆਇਆ ਗਲੇ ਲਗਾਇਆ, ਸਭ ਦੀ ਸੀ ਸੁਣਵਾਈ।
ਵੰਡ ਜਮੀਨ ਜੈਦਾਦ ਮੁਰੱਬੇ, ਦੁਨੀਆਂ ਨਵੀ ਵਸਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਅੱਜ ਗੁਰੂ ਜਗਜੀਤ ਸਿੰਘ ਜੀ, ਜ਼ੁੰਮੇਵਾਰ ਜੋ ਹੋਏ।
ਨਾਮਧਾਰੀ ਸਿੰਘਾਂ ਦੇ ਉਹਨਾਂ ਰੋਣੇ ਧੋਣੇ ਧੋਏ।
ਹਰ ਪਾਸੇ ਤੋਂ ਹੋਈ ਤਰੱਕੀ, ਕੁਝ ਵੀ ਕਸਰ ਨਾ ਬਾਕੀ।
ਪਿਆਰ ਨਾਲ ਸਭ ਨੂੰ ਮੋਹ ਲੈਂਦੇ, ਹੁੰਦਾ ਕੋਈ ਨਾ ਆਕੀ।
ਰਾਮ ਸਰੋਵਰ ਯਾਦਗਾਰਾਂ ਤੇ ਮੰਦਰ ਮਹਿਲ ਬਣਾਏ।
ਹੋਏ ਸ਼ਹੀਦ ਦੇਸ਼ ਦੀ ਖਾਤਰ, ਧੰਨ ਉਹ ਮਾਵਾਂ ਜਾਏ।
ਕੀਤਾ ਹੈ ਸੰਗੀਤ ਉਜਾਗਰ, ਗੁਰੂ ਘਰ ਦਾ ਸਰਮਾਇਆ।
ਬਾਣੀ ਵਿੱਚ ਰਾਗਾਂ ਦੇ ਗਾਵੇ, ਸਭ ਨੂੰ ਇੰਞ ਸਮਝਾਇਆ।
ਸਾਰੀ ਉਮਰ ਸੰਗੀਤ ਤਪੱਸਿਆ, ਜਿਸ ਦਾ ਕੋਈ ਨਾ ਸਾਨੀ।
ਕਿਵੇ ਮਾਤਰਾਂ ਘੱਟ ਵੱਧ ਕਰ ਕੇ, ਤਾਲ 'ਚ ਸੁਧ ਰਵਾਨੀ।
ਸਤਿਗੁਰੂ ਕਹਿਣ ਸੰਗੀਤ ਸਿੱਖੀਏ, ਅੱਗੋਂ ਵੰਡੀ ਜਾਈਏ।
ਮਾਲਕ ਨਾਲ ਮਿਲਾਪ ਕਰਾਏ, ਖੁਸ਼ਬੂ ਹੋਰ ਖਿਡਾਈਏ।
ਸਦਾ ਵਰਤ ਗੁਰੂ ਦਾ ਲੰਗਰ, ਮਹਿਕਾਂ ਵੰਡਦਾ ਜਾਵੇ।
ਸਿਫਤਾਂ ਸਤਿਗੁਰ ਰਾਮ ਸਿੰਘ ਦੀਆਂ ਕਰਦਾ ਜੋ ਜੋ ਖਾਵੇ।
ਖੇਤੀ ਬਾੜੀ ਖੇਡਾਂ ਵਿੱਚ ਵੀ, ਝੰਡਾ ਗੱਡ ਵਖਾਇਆ।
ਗਊ ਗਰੀਬ ਦੀ ਸੇਵਾ ਹੋਵੇ ਜੋ ਸਤਿਗੁਰ ਫਰਮਾਇਆ।
ਨਾਮ ਬਾਣੀ ਪਰਵਾਹ ਵੀ ਚਲਦਾ, ਸੱਭੇ, ਟੁੱਭੀਆਂ ਲਾਵਣ
ਕਰ ਇਸ਼ਨਾਨ ਸਿਮਰ ਪ੍ਰਭ ਆਪਣਾ, ਸੱਭੇ ਰੋਗ ਵੰਞਾਵਣ।
ਲੱਖਾਂ ਪਾਠ ਗ੍ਰੰਥ ਸਾਹਿਬ ਦੇ, ਸਤਿਗੁਰ ਦਰਸ ਦੀ ਖਾਤਰ।
ਸੱਭੇ ਸਿੱਖ ਸੁਲੱਖਣੇ ਹੋਣੇ, ਸਭੇ ਹੋਣ ਸੁਪਾਤਰ।
ਦੇਸ਼ ਵਿਦੇਸ਼ 'ਚ ਜਾ ਕੇ ਸਤਿਗੁਰ, ਰਹਿਣ ਬਖਸ਼ਸ਼ਾਂ ਕਰਦੇ।
ਆਪਣੀ ਕੋਮਲ ਜਿੰਦੂ ਉੱਤੇ, ਸਾਰੇ ਦੁੱਖ-ਸੁੱਖ ਜਰਦੇ।
ਭਜਨ ਬਾਣੀ ਬੇਅੰਤ ਹੋ ਰਿਹਾ, ਹਵਨ ਜੱਗ ਵੀ ਹੋਵੇ।
ਵਰਨੀਆਂ ਅੰਦਰ ਭਜਨ ਨਿਰੰਤਰ, ਸਾਰੇ ਦੁਖੜੇ ਖੋਵੇ।
ਦੇਸ਼ ਦੀ ਖਾਤਰ ਸ਼ੁਭ ਇਛਾਵਾਂ, ਸਦਾ ਹੀ ਵੰਡੀ ਜਾਵਣ।
ਅਮਨ ਸ਼ਾਂਤੀ ਤੇ ਜੀਅ ਰਖਿਆ, ਕਰੋ, ਤੇ ਕਹਿ ਮੁਸਕਾਵਣ।
ਇਹ ਸਾਰਾ ਵਰਤਾਰਾ ਹੋਵੇ, ਜਿਦਾਂ ਹੁਕਮ ਸੁਣਾਏ।
ਸਤਿਗੁਰ ਰਾਮ ਸਿੰਘ ਦੀ ਸਿੱਖਿਆ, ਇਨ ਬਿਨ ਵਰਤੀ ਜਾਵੇ।
ਨਾਮ ਬਾਣੀ ਇਸ਼ਨਾਨ ਕਰਨ ਦੀ, ਜੋ ਸੀ ਰੀਤ ਚਲਾਈ।
ਭੈਣੀ ਸਾਹਿਬ ਉਸ ਤਰ੍ਹਾਂ ਹੋਵੇ, ਹੋਵੇ ਦੂਣ ਸਵਾਈ।
ਆਪਣੀ ਭਾਸ਼ਾ ਪੜ੍ਹਨ ਪੰਜਾਬੀ, ਮਾਈਆਂ, ਬੁਢੇ, ਬਾਲੇ।
ਭਜਨ ਬਾਣੀ ਤੇ ਪਾਠ ਕਰਦਿਆਂ, ਸਾਫ਼ ਹੋਣ ਮਨ ਕਾਲੇ।
ਗਊ-ਗਰੀਬ ਦੀ ਰਾਖੀ ਵੇਖੋ, ਉਸੇ ਤਰ੍ਹਾਂ, ਹੀ ਹੋਵੇ।
ਔਖਾ ਜੀਵਨ ਹੋਏ ਸੁਖਾਲਾ, ਦੁਖੀਆ ਕੋਈ ਨਾ ਹੋਵੇ।
ਗੁਰ ਜਗਜੀਤ ਦਾ ਪਹਿਰਾ ਐਸਾ, ਐਸੀ ਹੋਈ ਤਰੱਕੀ।
ਸਾਰੀ ਦੁਨੀਆ ਨਾਲ ਖੁਸ਼ੀ ਦੇ, ਰਹਿ ਗਈ ਹੱਕੀ ਬੱਕੀ।
ਜਿਵੇਂ ਜਿਵੇਂ ਹੀ ਹੁਕਮਾਂ ਅੰਦਰ, ਸਤਿਗੁਰ ਨੇ ਫਰਮਾਇਆ।
ਧੰਨ ਧੰਨ ਸਤਿਗੁਰੂ ਰਾਮ ਸਿੰਘ ਜੀ ਜਿਨ੍ਹਾਂ, 'ਸਤਿਜੁਗ' ਲਾਇਆ।
ਉਹ ਤਾਂ ਆਖਣ ਸਾਨੂੰ ਜੱਗ ਵਿਚ, ਹੋਰ ਨਾ ਕੋਈ ਸਹਾਰਾ।
ਇਹ ਤਾਂ ਸਤਿਗੁਰ ਰਾਮ ਸਿੰਘ ਦਾ, ਵਰਤ ਰਿਹਾ ਵਰਤਾਰਾ।
ਇਹ ਜੋ ਸਭ ਕੁਝ ਹੋਈ ਜਾਵੇ, ਸਤਿਗੁਰ ਦੀ ਵਡਿਆਈ।
ਮੈਂ ਤਾਂ ਕੇਵਲ ਸੇਵਕ ਬਣਕੇ, ਜਾਨਾਂ ਸੇਵ ਕਮਾਈ।
ਕਹਿਣ ਗੁਰੂ ਪ੍ਰਤਾਪ ਸਿੰਘ ਦੀ, ਐਸੀ ਕਿਰਪਾ ਹੋਈ।
ਸਾਨੂੰ ਯੋਗ ਬਣਾਇਆ ਉਹਨਾਂ ਮੈਂ ਵਿਚ ਗੁਣ ਨਾ ਕੋਈ।
ਭਾਵੇਂ ਬਹੁਤ ਬੇਅੰਤ ਸ਼ਕਤੀਆਂ, ਭੇਦ ਲੁਕਾਈ ਜਾਂਦੇ।
ਸਦਾ ਹੀ ਨਿਮਰ ਹੋ ਕੇ ਵਿਚਰਨ ਸਦਾ ਰਹਿਣ ਮੁਸਕਾਂਦੇ।
'ਪੰਛੀ' ਸਦਾ ਹੀ ਲੋਚਾ ਕਰਦੈ, ਚਰਨ ਧੂੜ ਮੁਖ ਲਾਈ।
ਸਤਿਗੁਰ ਵਲੋਂ ਖੁਸ਼ੀਆਂ ਹੋਵਣ, ਬਾਕੀ ਫ਼ਿਕਰ ਨਾ ਕਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।

ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

ਹੁਣ ਤਾਂ ਜੇ ਕਰ ਬਚਨ ਗੁਰਾਂ ਦਾ, ਹੋਏ ਸ਼ਤਾਬੀ ਪੂਰਾ।
ਸੱਭੇ ਕਾਰਜ ਰਾਸ ਆਣਗੇ, ਰਹੂ ਨਾ ਕੋਈ ਅਧੂਰਾ।
ਗਊ ਗਰੀਬ ਦਾ ਦੁਖੜਾ ਸਾਰਾ, ਧਰਤੀ ਤੋਂ ਮਿੱਟ ਜਾਊ।
ਸਾਰੀ ਸ੍ਰਿਸ਼ਟੀ ਨਾਮ ਜਪੂ ਤੇ, ਸਤਿਗੁਰ ਦੇ ਗੁਣ ਗਾਊ।
ਬਾਕੀ ਸਭ ਕੁਝ ਉਵੇਂ ਹੋਇਆ, ਜੋ ਵੀ ਬਚਨ ਅਲਾਇਆ।
ਉਸੇ ਦੇਹ ਵਿੱਚ ਆਵਣ ਵਾਲਾ ਹੋਵੇ ਰਾਮ ਰਜਾਇਆ।
ਫੇਰ ਹੋਏਗਾ ਚਾਨਣ ਚਾਨਣ, ਸਤਿਜੁਗ ਦਾ ਵਰਤਾਰਾ।
ਨਾਮ ਜਪੇਂਦੜੇ ਇਕ ਹੋ ਜਾਵਣ, ਬੋਲਣ ਬੋਲ ਨਾ ਖਾਰਾ।
ਗੁਰ ਜਗਜੀਤ ਹਮੇਸ਼ਾ ਆਖਣ, ਗੁਰੂ ਰਾਮ ਸਿੰਘ ਆਊਣਾ।
ਇਹ ਤਾ ਬਚਨ ਅਟੱਲ ਤੇ ਪੂਰਾ, ਨਾ ਔਧਾ ਨਾ ਪਊਣਾ।
ਪੰਛੀ ਦੀ ਅਰਜੋਈ ਤਤਸਤ, ਆਵੋ ਰਾਮ ਪਿਆਰੇ।
ਸਾਰੇ ਜੱਗ ਵਿੱਚ ਚਾਨਣ ਹੋਵੇ, ਜਾਗਣ ਭਾਗ ਹਮਾਰੇ।
ਸਾਧ ਸੰਗਤ ਸਭ ਅਰਜ਼ਾਂ ਕਰਦੀ, ਆਵੋ ਦਰਸ ਵਿਖਾਵੋ।
ਸੱਭੇ ਉਲਾਂਭੇ ਦੂਰ ਹੋਣ ਤੇ ਆਕੇ ਛੱਤਰ ਰੋਸ਼ਨ ਝੁਲਾਵੋ।
ਚਾਰ ਚੁਫੇਰਾ ਰੌਸ਼ਨ ਹੋਵੇ, ਮਿੱਟ ਜਾਵੇ ਅੰਧਿਆਰਾ।
ਦਰਸ਼ਨ ਹੋਵਣ ਸਾਖਸ਼ਾਤ ਤੇ ਵੇਖ ਲਵੇ ਜੱਗ ਸਾਰਾ
ਸਭੋ ਕੁਝ ਕਰਤਾਰ ਦੇ ਸਾਵ੍ਹੇ, ਰਾਮ ਰਜ਼ਾ ਹੋ ਜਾਵੇ।
ਭੈਣੀ ਸਾਹਿਬ ਦਾ ਵਿਹੜਾ ਜਗ ਮੱਗ ਸੰਗਤ, ਸ਼ੁਕਰ ਮਨਾਵੇ
ਪੰਛੀ ਨੇ ਕੁਝ ਸਤਰਾਂ ਲਿਖੀਆਂ, ਸਤਿਗੁਰ ਕਿਰਪਾ ਹੋਈ।
ਆਵੋ ਆਵੋ ਰਾਮ ਪਿਆਰੇ, ਮੰਨ ਲਵੋ ਅਰਜੋਈ।
ਸਾਖਸ਼ਾਤ ਦਰਸ਼ਨ ਜੇ ਹੋਵਣ, ਪ੍ਰਗਟ ਹੋਏ ਸਚਾਈ।
ਪੰਛੀ ਬਾਗੋ ਬਾਗ ਹੋ ਜਾਵਣ, ਰੁੱਤ ਬਸੰਤੀ ਆਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ।

# ਇਸਤਰੀ ਉਧਾਰ ਦੇ ਉਪਰਾਲੇ

✍ ਤਰਲੋਕ ਸਿੰਘ ਦਿਵਾਨਾ

ਉਨੀਵੀਂ ਸਦੀ ਦੇ ਅੱਧ ਵਿੱਚ ਪਹੁੰਚਦਿਆਂ ਔਰਤ ਲਈ ਸੀ ਮੁਸ਼ਕਿਲਾ ਵਧ ਗਈਆਂ।
ਮੋਟੇ ਰੂਪ ਵਿੱਚ ਜੰਮਦਿਆਂ ਕੁੜੀ ਮਾਰਨ, ਵਰਗੀਆਂ ਨੀਤਾਂ ਵੀ ਹੋ ਸੀ ਬਦ ਗਈਆਂ।
ਬਾਲ ਵਿਆਹ ਕਰਨੇ ਵਿਧਵਾ ਰਹੇ ਵਿਧਵਾ, ਕੁੜੀਆਂ ਵੇਚਣਾ ਰਚ ਵਿੱਚ ਜੰਦ ਗਈਆਂ।
ਸਮਝਣ ਔਰਤ ਨੂੰ ਘਟੀਆ ਮਰਦ ਨਾਲੋਂ, ਔਰਤਾਂ ਨਾਲ ਮੁਸੀਬਤਾਂ ਲੱਦ ਗਈਆਂ।
ਅਜੇਹੇ ਸਮੇਂ ਤੇ ਰਾਮ ਸਿੰਘ ਸਤਿਗੁਰੂ ਦੇ ਕਰਾਂ ਸਿਫਤ ਕੀ ਕੀਤੇ ਉਪਰਾਲਿਆਂ ਦੀ।
ਨਾਮਧਾਰੀ ਇਕ ਲਹਿਰ ਚਲਾਈ ਐਸੀ ਜਿਹਨੇ ਕੀਤੀ ਖਿਚਾਈ ਸੀ ਬਾਹਲਿਆਂ ਦੀ।

ਰਣਜੀਤ ਸਿੰਘ ਦੇ ਦਾਹ ਸਸਕਾਰ ਵੇਲੇ ਕੁਝ ਰਾਣੀਆਂ ਹੋ ਗਈਆਂ ਸਤੀ ਹੈ ਸਨ।
ਗੁਰੂ ਰਾਮ ਸਿੰਘ ਏਸ ਬੁਰਾਈ ਹੱਥੋਂ, ਵਿਆਕੁਲ ਹੋਏ ਤੇ ਦੁਖੀ ਵੀ ਅਤੀ ਹੈ ਸਨ।
ਉਨਾਂ ਵਿਰੁੱਧ ਆਵਾਜ਼ ਉਠਾਈ ਹੈ ਸੀ, ਕਰਦੇ ਲੋਕ ਜਿਹੜੇ ਮਨਮਤੀ ਹੈ ਸਨ।
ਚਿਠੀਆਂ ਲਿਖੀਆਂ ਸੀ ਆਪ ਸ਼ਰਧਾਲੂਆਂ ਨੂੰ, ਜੋ ਨਾ ਹੁਕਮ ਅਦੂਲਦੇ ਰਤੀ ਹੈ ਸਨ।
ਬੀੜਾ ਚੁਕਿਆ ਤੇ ਲਾਮਬੰਦ ਕੀਤਾ, ਹਦਾਇਤਾਂ ਕੀਤੀਆਂ ਸੀ ਪੈਰੋਕਾਰਾਂ ਤਾਈਂ।
ਪੂਜਣ ਯੋਗ , ਬਣਾਉਣਾ ਹੈ ਇਸਤਰੀ ਨੂੰ, ਪੁਰਜ਼ੋਰ ਦਲੀਲਾਂ ਪ੍ਰਚਾਰਾਂ ਤਾਈਂ।

ਅਠਾਰਾਂ ਬਰਸ ਲੜਕੀ ਬੀਸ ਬਰਸ ਲੜਕਾ, ਹੋ ਜਾਏ ਤਾਂ ਵਿਆਹ ਰਚਾਵਣਾ ਏਂ।
ਵੱਟੇ ਸੱਟੇ ਦੇ ਵਿਆਹ ਨੂੰ ਮੰਨਣਾ ਨਹੀਂ, ਬੁਰੀ ਬੁਰਾਈ ਦੇ ਤਾਂਈਂ ਹਟਾਵਣਾ ਏਂ।
ਲੜਕੀ ਮਾਰਨੀ ਵੇਚਣਾ ਪੈਸਿਆਂ ਲਈ, ਗਊ ਮਾਰਨ ਜਿਹਾ ਪਾਪ ਕਮਾਵਣਾ ਏਂ।
ਐਸੇ ਲੋਕਾਂ ਦਾ ਬਾਈਕਾਟ ਕਰਨਾ, ਸੰਗਤ ਵਿੱਚ ਵੀ ਨਹੀਂ ਬਿਠਾਵਣਾ ਏਂ।
ਘੁਣ ਵਾਂਗਰਾਂ ਅੰਦਰੋ ਅੰਦਰੀ ਹੈ, ਭੈੜੀ ਲਾਹਨਤ ਸਮਾਜ ਨੂੰ ਖਾਈ ਜਾਂਦੀ।
ਸਾਵਧਾਨ ਸਮਾਜ ਨੂੰ ਬੜਾ ਕੀਤਾ, ਉਦਮ ਨਾਲ ਕੁਰੀਤੀ ਦਬਾਈ ਜਾਂਦੀ।

ਜ਼ੋਰ ਦਿੱਤਾ ਕਿ ਇਸਤਰੀ ਪੜ੍ਹੇ ਵਿਦਿਆ ਉਚੇਚਾ ਏਧਰ ਧਿਆਨ ਦਵਾਇਆ ਹੈ ਸੀ।
ਅੱਖਰ ਗਿਆਨ ਦਾ ਸੀ ਉਪਦੇਸ਼ ਦਿੱਤਾ, ਬਾਣੀ ਪੜ੍ਹਨਾ ਤੇ ਕੰਠ ਕਰਾਇਆ ਹੈ ਸੀ।
ਭਜਨ ਕਰੂ ਜੋ ਰਵ੍ਹੇਗਾ ਸੁਖੀ ਉਹੋ, ਲੜਕੇ ਲੜਕੀ ਦੇ ਤਾਈਂ ਸਮਝਾਇਆ ਹੈ ਸੀ।
ਪੰਜ ਗਰੰਥੀ ਜੋ ਪੜ੍ਹੇਗਾ ਹੋਊ ਫਾਇਦਾ, ਮਾਲਾ ਫੇਰਨੀ ਨਾਲੇ ਫੁਰਮਾਇਆ ਹੈ ਸੀ।
ਸਦਕੇ ਕਿਰਪਾ ਦੇ ਸਤਿਗੁਰੂ ਪਾਤਸ਼ਾਹ ਦੀ, ਜਾਗਰਿਤੀ ਸਮਾਜ ਵਿੱਚ ਆਉਣ ਲੱਗੀ।
ਪਿਛਲੀ ਕੀਤੀ ਕਰਾਈ ਦੀ ਖਿਮਾਂ ਮੰਗੀ ਹੱਥ ਅਗੋਂ ਲਈ ਕੰਨਾਂ ਨੂੰ ਲਾਉਣ ਲੱਗੀ।

ਪਿਰਤ ਪਾਈ ਜਿਹੜੀ ਨਾਮਧਾਰੀਆਂ ਨੇ, ਅੰਤਰਜਾਤੀ ਵਿਆਹ ਰਚਾਉਣ ਵਾਲੀ।
ਚੁੱਕਿਆ ਕਦਮ ਜੋ ਹੈ ਸੀ ਇਨਕਲਾਬੀ, ਜਾਤਪਾਤ ਦੇ ਭੇਦ ਮਿਟਾਉਣ ਵਾਲੀ।
ਰੋਟੀ ਅਤੇ ਸੀ ਬੇਟੀ ਦੀ ਸਾਂਝ ਪਾਈ, ਵੱਡੀ ਕੋਸ਼ਿਸ਼ ਸੀ ਸਾਂਝ ਵਧਾਉਣ ਵਾਲੀ।
ਉੱਚਾ ਰੁਤਬਾ ਤਦ ਮਿਲਿਆ ਇਸਤਰੀ ਨੂੰ, ਰਹੀ ਕੋਈ ਨਾ ਛਿਪਣ ਛਿਪਾਉਣ ਵਾਲੀ।
ਹੋਰ ਕੋਈ 'ਦਿਵਾਨਾ' ਨਹੀਂ ਕਰ ਸਕਦਾ, ਗੁਰੂ ਰਾਮ ਸਿੰਘ ਕਰ ਵਿਖਾਇਆ ਹੈ ਜੋ।
ਸੁਧਾਰਕ ਇਕ ਸ਼ਰੋਮਣੀ ਬਣ ਗਏ ਸੀ, ਦਿੱਤਾ ਹੈ ਸਿਧਾਂਤ ਅਪਣਾਇਆ ਹੈ ਜੋ।

# ਗੀਤ (ਸੂਰ-ਮੁਖ਼ੀ)

✍ ਦਲਬੀਰ ਸਿੰਘ ਤਰਸ

ਸਾਜਨ ਤੇਰੀਆਂ ਯਾਦਾਂ ਦੇ ਸੰਗ
ਸਾਸ ਠੁਮਕਦੇ ਮੇਰੇ।
ਸੂਰ-ਮੁਖ਼ੀ ਹੋ ਵਿਗਸੇਂ ਪ੍ਰੀਤਮ
ਹੋ ਗਏ ਦੂਰ ਅਨ੍ਹੇਰੇ।

ਹਰ ਰਾਹ ਮੇਰੇ ਗੀਤ ਨੇ ਫੜਿਆ
ਵੱਲ ਤੇਰੇ ਹੀ ਜਾਵੇ।
ਔਂਦਾ ਜਾਂਦਾ ਪੌਣ ਦਾ ਝੋਂਕਾ
ਤੇਰਾ ਸ਼ਬਦ ਸੁਣਾਵੇ।
ਤੂੰਹੀਓਂ ਤੇ ਹਰ ਥਾਂ ਤੇ ਵਿਚਰੇਂ
ਬਣਿਆ ਸਖਾ ਸੁਹੇਲਾ।
ਹਰ ਦਿੰਹੁ ਮੇਰੇ ਸੰਗ ਤੇਰੇ ਦਾ
ਲੱਗਿਆ ਰਹਿੰਦਾ ਮੇਲਾ।
ਪਲ ਪਲ ਦੇ ਇਨ੍ਹਾਂ ਪੱਤਿਆਂ ਉੱਤੇ
ਦੀਦਾਰ ਉਭਰਦੇ ਤੇਰੇ।
ਸੂਰ-ਮੁਖ਼ੀ.... ।

ਝੂਮ ਝੂਮ ਇਹ ਰੌਣ ਡਾਲੀਆਂ
ਫੁੱਲ ਖਿੜਣ ਤੇ ਆਏ।
ਬਣੀ ਬਨਸਪਤ ਅੱਜ ਬਾਂਵਰੀ
ਖੁਲ੍ਹ ਕੇ ਸੱਭੇ ਰੰਗ ਖਿੰਡਾਏ।
ਇਹ ਰੌਣਕ ਭੀ ਲੱਗੇ ਰਾਂਗਲੀ
ਉਹ ਇਸ ਤੋਂ ਹੋਰ ਪਿਆਰੀ।
ਜਿਸ ਥਾਂ ਚੁਪਕੇ ਅਸਾਂ ਸਜਾਈ
ਨਾਲ ਸਜਨ ਦੇ ਯਾਰੀ।
ਦੂਰ ਤੱਕ ਪਰਕਾਸ਼ ਜੇਸਦਾ
ਸਾਰਾ ਮੰਡਲ ਘੇਰੇ।
ਸੂਰ-ਮੁਖ਼ੀ...

ਖੁਸ਼ੀ ਗ਼ਮੀ ਦੀਆਂ ਸਭ ਤਸਵੀਰਾਂ
ਅੱਖੋਂ ਉਹਲੇ ਹੋਈਆਂ।
ਗਤੀ ਮਿਤੀ ਦੀਆਂ ਦੋਵੇਂ ਧਾਰਾਂ
ਸਾਗਰ ਸੰਗ ਸਮੋਈਆਂ।
ਤੇਰੀ ਸੰਗਤ ਸੁਆਮੀ ਮੇਰੇ
ਜੋਗ ਜੁਗਤ ਅਸਾਂ ਪਾਈ।
ਸਰਬ ਜੀਆਂ 'ਚੋਂ ਤੇਰੀ ਮੂਰਤ
ਆਪਣੇ ਗਲ ਨਾ ਲਾਈ।
ਜਿਉਂ ਜਿਉਂ ਛਿੜਨ ਤੇਰੀਆਂ ਤਰਜ਼ਾਂ
ਤਿਉਂ ਤਿਉਂ ਚਾਓ ਘਣੇਰੇ।
ਸੂਰ-ਮੁਖ਼ੀ..... ।

ਤਨ ਦੀ ਸੱਜਣਾ ਕੰਧ ਬਣਾਈ
ਅਸਾਂ ਮਨ 'ਚ ਮਹਿਲਿਆ ਮੰਦਰ।
ਯਾਦ ਤੇਰੀ ਦੀ ਜੋਤ ਜਗਾਈ।
ਅਸਾਂ ਘਰ ਆਪਣੇ ਦੇ ਅੰਦਰ।
ਸਾਂਈਆਂ ਸੁਣੀਏ ਹਰ ਘਰ ਵਿਚਰੇ
ਵਾਸ ਤੇਰੇ ਦੀ ਲੀਲਾ।
ਪੂਰਬ ਜਨਮ ਜਿਨ ਕੀਨ ਕਮਾਈ
ਆਨੰਦ ਅਮੋਲ ਸਦੀਲਾ।
ਧੰਨ ਭਾਗ ਮੈਂ ਜਾਣਾ ਪ੍ਰੀਤਮ
ਸੁਖ ਸਾਗਰ ਤੇਰੇ ਫੇਰੇ।
ਸੂਰ-ਮੁਖ਼ੀ..... ।

ਦਿਹੁੰ ਨਾ ਦੀਸੈ ਪ੍ਰੀਤਮਾ
ਨਾ ਕੋਈ ਵੇਖਾਂ ਵੇਲਾ।
ਮੈਂ ਮੇਰੀ ਇਹ ਮੱਤ ਨਾ ਜਾਣੇ
ਜਿਸ ਦਿਨ ਏਕ ਅਕੇਲਾ।
ਲੋਕੀ ਆਖਣ ਹਾਂ ਮਸਤਾਨੀ
ਮੈਂ ਖੋਈ ਵਿੱਚ ਖੇੜੇ।
ਨਾ ਕੋਈ ਪਲ ਮੇਰੀ ਜਾਚੇ ਵਿਚਰੇ
ਮੈਂ ਤੂੰ ਸੰਗ ਨਖੇੜੇ।
ਲੰਮੇ ਲੰਮੇ ਦਿਨ ਦਰਸ ਬਤਾਏ
ਹੁੰਦੜੇ ਜਾਣ ਲੰਮੇਰੇ।
ਸੂਰ-ਮੁਖ਼ੀ.... ।

ਤੈਥੋਂ ਜਾਵਾਂ ਸਦ ਬਲਿਹਾਰੀ
ਕਾਟੇ ਬੰਦਨ ਸਾਰੇ।
ਸੱਭੇ ਰੋਗ ਬਿਆਪਤ ਸਾਜਨ
ਸੰਗਤ ਆਇਆਂ ਕਰੇ ਉਡਾਰੇ।
ਯਾਦ ਤੇਰੀ ਦੀ ਕਾਰ ਦਾ ਘੇਰਾ
ਅੰਤਰ ਵਸਾਂ ਅਕੇਲੀ।
ਆਧ ਬਿਆਧ ਕੋਈ ਨਿਕਟ ਨਾ ਆਏ
ਸ਼ਸਤਰ ਪ੍ਰੀਤ ਸਖੇਲੀ।
ਜਦੋਂ ਮੈਂ ਚਾਹਵਾਂ ਪਰਗਟ ਹੋ ਜਏਂ
ਬੰਨ ਸ਼ਗਨਾਂ ਦੇ ਸਿਹਰੇ
ਸੂਰ-ਮੁਖ਼ੀ.... ।

ਸੰਗ ਤ਼ੇਰੇ ਦਾ ਹੀ ਧਰਵਾਸਾ
ਮੈਨੂੰ ਮਿਲਣ ਵਧਾਈਆਂ।
ਸੱਭੇ ਉਪੱਛਰਾਂ ਦੇਵ ਲੋਕ ਤੋਂ
ਉੱਤਰ ਮੇਰੇ ਘਰ ਆਈਆਂ।
ਤੌਂ ਸਰਨਾਈ ਨੌ ਨਿਧ ਪਾਈ
ਰਾਗ ਰੰਗ ਵਿੱਚ ਖੋਈ।
ਵਿਚਰ ਰਹੀ ਇਸ ਵਿਸਰਤ ਜਗ ਮਹਿੰ
ਪ੍ਰੀਤ ਲੱਗੀ ਲੱਗ ਪ੍ਰੀਤਮ ਹੋਈ।
ਸਭੇ ਭਾਗ ਮੇਰੀ ਪੁਸਤਕ ਦੇ ਵਿੱਚ
ਤੂਹੀਓ ਆਪ ਲਿਖੇਰੇ।
ਸੂਰ-ਮੁਖ਼ੀ.... ।

# ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ

**ਹਰਿੰਦਰ ਪਤੰਗਾ**

ਮੰਦ ਭਾਗੇ ਪੰਜਾਬ ਤੇ ਦਿਨ ਆਏ ਕਸੂਤੇ।
ਆਗੂ ਬਣ ਗਦਾਰ ਹੋ ਗਏ ਬੇ-ਕਰਤੂਤੇ।
ਗਿਣ ਗਿਣ ਦੱਸੇ ਜਾਂਦੇ ਨਹੀਂ, ਸਭ ਆਵੇ ਊਤੇ।
ਦਸੋ ਲੜਦੀ ਫੌਜ ਫੇਰ, ਕਿਸ ਦੇ ਬਲਬੂਤੇ।

ਭਗਤੀ ਪੂਜਾ ਪਾਠ ਦੇ ਸਾਹ ਅਸਲੋਂ ਸੂਤੇ।
ਧਰਮ ਕਰਮ ਸੁੱਚ ਸੋਧ ਵੀ ਨਾ ਰਹੇ ਅਛੂਤੇ।
ਨੱਚ ਪਈਆਂ ਕਲ ਜੋਗਣਾਂ ਵੱਜ ਉਠੇ ਧੂਤੇ।
ਖੱਪਰ ਭਰ ਭਰ ਪੀਦੀਆਂ, ਜਿਉਂ ਪਾਣੀ ਖੂਹ ਤੇ।

ਜ਼ੁਲਮ ਤਸ਼ੱਦਦ ਦੁਰਾਚਾਰ ਹੋ ਗਏ ਇਕੱਠੇ।
ਸੁੱਚ ਸੋਧ ਤੇ ਰਹਿਤ ਨੂੰ ਸੀ ਕਰਦੇ ਠੱਠੇ।
ਦੇਸ਼ ਧਰੋਹੀ ਵਧ ਗਏ ਜਿਉਂ ਆਲੂ ਸੱਠੇ।
ਕੂੜ ਹਨੇਰੇ ਗਲੀਆਂ ਅੰਦਰ ਫਿਰਦੇ ਨੱਠੇ।

ਲੋਕੀ ਗੁੱਗੇ ਪੂਜਦੇ ਕਈ ਮੜ੍ਹੀ ਮਸਾਣੀ।
ਪਾਣੀ ਦੇ ਵਿੱਚ ਐਵੇਂ ਪਾਈ ਫਿਰਨ ਮਧਾਣੀ।
ਸਿੱਖੀ ਹੋ ਗਈ ਪਤਿਤ ਕਦੇ ਜੋ ਗੰਗਾ ਪਾਣੀ।
ਐਹੋ ਜਿਹੀ ਪੰਜਾਬ ਦੀ ਬਣ ਗਈ ਕਹਾਣੀ।

ਡਿੱਗ ਪਿਆ ਇਖ਼ਲਾਕ ਤੋਂ ਸੀ ਏਨਾ ਬੰਦਾ।
ਧੀਆਂ ਮਾਰੇ (ਜਾਂ), ਸਾਕ ਵੱਟੇ ਤੇ, ਕਰਦਾ ਗੰਦਾ।
ਆਕੜ ਦੇ ਵਿਚ ਫਿਰਦਾ ਸੀ, ਉਹ ਵਿੰਗ-ਤੜੰਗਾ।
ਸਿੱਧਾ ਕੀਤਾ ਗੁਰਾਂ ਉਸਨੂੰ, ਫੇਰ ਕੇ ਰੰਦਾ।

ਚੂਹਿਆਂ ਕੁਤਰੇ ਗ੍ਰੰਥ ਸਾਹਿਬ ਸੁੰਞੇ ਗੁਰਦੁਆਰੇ।
ਪਾਠ ਤਾਂ ਕਰਨਾ ਦੂਰ, ਇਧਰ ਕੋਈ ਝਾਤ ਨਾ ਮਾਰੇ।
ਕੀ ਸਰਦਾਰ ਨਵਾਬ ਕੀ, ਸਭ ਐਸ਼ ਬਹਾਰੇ।
ਮਾਸ ਸ਼ਰਾਬਾਂ ਮੁਜਰਿਆਂ ਨੇ ਪੁੱਟੇ ਸਾਰੇ।

ਝੁੱਲੀ ਆਣ ਪੰਜਾਬ 'ਤੇ ਅੰਧੇਰੀ ਕਾਲੀ।
(ਹਰ) ਬੂਟਾ ਗਿਆ ਧੁਆਂਖਿਆ ਰਹੀ ਨਾ ਲਾਲੀ।
ਫੁੱਟ ਈਰਖਾ ਪਾਣੀਆਂ ਦੇ ਵਿੱਚ ਅੱਗ ਬਾਲੀ।
ਆਪੋ ਧਾਪੀ ਮੱਚ ਗਈ ਹੋ ਗਈ ਬੇਹਾਲੀ।

ਬੁੱਕਲ ਮਾਰ ਕੇ ਤੁਰ ਗਈ ਏਥੋਂ ਖ਼ੁਸ਼ਹਾਲੀ।
ਰੁੜ੍ਹਦੀ ਜਾਂਦੀ ਮਾਨਵਤਾ ਸੀ ਕਿਨ੍ਹ ਸੰਭਾਲੀ।
ਤੱਕਦਾ ਪਿਆ ਪੰਜਾਬ ਸੀ ਇਕ ਨਜ਼ਰ ਸਵਾਲੀ।
ਉੱਜੜੇ-ਪੁਜੜੇ ਬਾਗ਼ ਦਾ ਕੋਈ ਆਵੇ ਮਾਲੀ।

ਸ਼ਾਂਤ ਕਰੇ ਕੋਈ ਅੱਗ ਵੈਰੀਆਂ ਥਾਂ ਥਾਂ ਬਾਲੀ।
ਸੜ ਗਏ ਰੁੱਖ ਸਣ ਫਲਾਂ ਦੇ ਸਣ ਪੱਤਰ ਡਾਲੀ।
ਧਰਤੀ ਤਰਲੇ ਪਾਂਵਦੀ ਡਾਢੀ ਮੰਦਹਾਲੀ।
ਰੱਬ ਜਾਣੇ ਕਿਉਂ ਰੱਬ ਨੇ ਹੈ ਯਾਦ ਭੁਲਾਲੀ।

ਸੱਚੇ ਸਤਿਗੁਰੂ ਰਾਮ ਸਿੰਘ ਬਗੀਆ ਦੇ ਮਾਲੀ।
ਦੁੱਖ ਵੰਡਾਵਣ ਆ ਗਏ ਦੁਖੀਆਂ ਦੇ ਵਾਲੀ।
ਧਰਤ ਸੁਹਾਗਣ ਹੋ ਗਈ ਮੁੜ ਕਰਮਾਂ ਵਾਲੀ।
ਸੁੱਕੇ ਰੁੱਖਾਂ ਤੇ ਫਿਰ ਗਈ ਮੁੜ ਕੇ ਹਰਿਆਲੀ।

ਪਿੰਡ ਪਿੰਡ ਦੌਰੇ ਕਰ ਸਤਿਗੁਰ ਨੇ ਲੋਕ ਜਗਾਏ।
ਢੱਠੇ ਢੇਰੀ ਹੋਏ ਗੁਰੂਦੁਆਰੇ ਬਣਵਾਏ।
ਗ੍ਰੰਥ ਸਾਹਿਬ ਦੇ ਆਪ ਨੇ ਪਰਕਾਸ਼ ਕਰਾਏ।
ਚੋਰੀ, ਠੱਗੀ, ਮਾਸ, ਫ਼ੀਮ ਤੇ ਭੰਗ ਛੁਡਵਾਏ।

ਮੱਛੀ ਵਾਂਗੂ ਤੜਫਦੀ ਸੀ ਪਈ ਲੁਕਾਈ।
ਸਿਖੀ ਦੀ ਸੀ ਫੁਲਵਾੜੀ ਜਾਂਦੀ ਕੁਮਲਾਈ।
ਹੌਕੇ ਲੈਂਦੀ ਮਾਨਵਤਾ ਦੇ ਹੋਏ ਸਹਾਈ।
ਅਕਾਲ ਪੁਰਖ ਨੇ ਆਪ ਆਣ ਢਾਰਸ ਬੰਧਵਾਈ।

ਘੱਲੇ ਸਿੰਘ ਨਾਂਦੇੜੋ ਮਰਯਾਦਾ ਮੰਗਵਾਈ।
ਸਤਿਗੁਰੂ ਗੋਬਿੰਦ ਸਿੰਘ ਨੇ ਜੋ ਆਪ ਚਲਾਈ।
ਪਾਹੁਲ ਖੰਡੇਧਾਰ ਦੀ ਸਭ ਤਾਈਂ ਛਕਾਈ।
ਮੁਰਦਾ ਹੋਈ ਕੌਮ ਵਿਚ ਫਿਰ ਜ਼ਿੰਦਗੀ ਪਾਈ।

ਸੱਚੇ ਸਤਿਗੁਰ ਰਾਮ ਸਿੰਘ ਹੋਰ ਕਰਮ ਕਮਾਇਆ।
ਨਰਾਂ ਬਰਾਬਰ ਨਾਰੀਆਂ ਨੂੰ ਅੰਮ੍ਰਿਤ ਛਕਾਇਆ।
ਬਾਈ ਸੂਬੇ ਥਾਪ ਧਰਮ ਪਰਚਾਰ ਕਰਾਇਆ।
ਗੁਰਮੰਤਰ ਦੇ ਭੁੱਲਿਆਂ ਨੂੰ ਰਾਹੇ ਪਾਇਆ।

ਵੱਖ ਵੱਖ ਥਾਈਂ ਗੁਰਾਂ ਨੇ ਹੋਲੇ ਕਰਵਾਏ।
ਘਰ ਘਰ ਅੰਦਰ ਲੋਕਾਂ ਨੂੰ ਸੰਦੇਸ਼ ਪਹੁੰਚਾਏ।
ਜਿਸ ਲਈ ਪੁੱਤਰ ਵਾਰ ਤੇ ਗੁਜਰੀ ਦੇ ਜਾਏ।
ਆਓ ਤੁਹਾਡਾ ਦੇਸ਼ ਤੁਸਾਂ ਨੂੰ ਪਿਆ ਬੁਲਾਏ।

ਮਸਤਾਂ ਦਾ ਸਰਦਾਰ ਲੰਘਦਾਖ਼ ਜਿਹੜੀ ਡੰਡੀ।
ਭਰ ਭਰ ਪਿਆਲੇ ਮਸਤੀ ਦੇ ਜਾਂਦਾ ਸੀ ਵੰਡੀ।
ਉਸਦੇ ਸਿੰਘਾਂ ਜੁੱਸਿਆਂ ਤੋਂ ਮਿੱਟੀ ਛੰਡੀ।
(ਉਹ) ਜਪਦੇ ਨਾਮ ਅਕਾਲ ਦਾ ਤੇ ਸਿਮਰਨ ਚੰਡੀ।

ਬੋਹੜੀਂ ਪੀਂਘਾਂ ਪਾ ਕਈਆਂ ਨੇ ਤੀਜ ਮਨਾਈ।
ਰਲਕੇ ਕਈਆਂ ਨਾਲ ਮੌਤ ਦੇ ਕਿੱਕਲੀ ਪਾਈ।
ਪੱਤੀ ਪੱਤੀ ਬੋਹੜ ਦੀ ਪੂਜਣ ਯੋਗ ਬਣਾਈ।
ਦੂਸਰਿਆਂ ਲਈ ਮਰਨ ਦੀ ਇਕ ਰਾਹ ਦਿਖਾਈ।

ਇਹ ਗੱਲ ਮੈਨੂੰ ਰੱਕੜਾਂ ਨੇ ਆਪ ਸੁਣਾਈ।
ਮੌਤ ਨੂੰ ਏਨਾ ਮਾਣ ਕਿਸੇ ਨਾ ਦਿੱਤਾ ਭਾਈ।
ਹੋਕੇ ਪੱਬਾਂ ਭਾਰ ਮੌਤ ਗਲ ਮਾਲਾ ਪਾਈ।
ਤੋਪਾਂ ਦੇ ਮੂੰਹ ਚੁੰਮ ਸ਼ਹੀਦੀ ਓੜਕ ਪਾਈ

(ਗੁਰੂ) ਰਾਮ ਸਿੰਘ ਦੇ ਸਿੰਘਾਂ ਐਸੀ ਰੌਣਕ ਲਾਈ।
ਬੋਲੇ ਸੋ ਨਿਹਾਲ ਨੇ ਧੁੰਮ ਅੰਬਰੀ ਪਾਈ।
ਢੋਲਕ ਛੈਣਿਆਂ ਨਾਲ ਜਦੋਂ ਗੁਰਬਾਣੀ ਗਾਈ।
ਸੁੱਤੀ ਹੋਈ ਕੌਮ ਨੇ ਫਿਰ ਲਈ ਅੰਗੜਾਈ।

ਤੋਪਾਂ ਸਾਹਵੇਂ ਵਾਰੋ ਵਾਰੀ ਸੀਨਾ ਕੀਤਾ।
ਜ਼ਿੰਦਗੀ ਦਿੱਤੀ ਕੌਮ ਨੂੰ ਕੋਈ ਫਿਕਰ ਨਾ ਲੀਤਾ।
ਤੋਂਪਚੀਆਂ ਨੇ ਤੋਪਾਂ ਨੂੰ ਜਾਂ ਲਾਇਆ ਪਲੀਤਾ।
ਸਿੰਘ ਸੂਰਮੇ ਉਡ ਗਏ ਹੋ ਫੀਤਾ ਫੀਤਾ।

ਜੇ ਨਾ ਸਤਿਗੁਰ ਰਾਮ ਸਿੰਘ ਮੁੜ ਸਿੰਘ ਸਜਾਂਦੇ।
ਨਾ ਨਾਂਦੇੜੋਂ ਰਹਿਤ ਮਰਯਾਦਾ ਮੰਗਵਾਂਦੇ।
ਉਜੜੀ ਪੁੱਜੜੀ ਸਿੱਖੀ ਨੂੰ ਨਾ ਫੇਰ ਵਸਾਂਦੇ।
ਅਸੀਂ 'ਪਤੰਗਾਂ' ਕਦੇ ਨਾ ਅਜ਼ਾਦ ਕਹਾਂਦੇ।

# ਅਜ਼ਾਦੀ ਦੀ ਵਾਰ

ਜੁਗਿੰਦਰ ਸਿੰਘ ਮੁਕਤਾ

ਸੁੱਤਾ ਸ਼ੇਰ ਪੰਜਾਬ ਦਾ, ਮੁੱਕ ਗਈਆਂ ਪਹਿਰੇਦਾਰੀਆਂ।।
ਡੋਗਰੇ ਬੇੜੀ ਡੁਬਣੇ, ਸੀ ਲੱਗੇ ਕਰਨ ਗਦਾਰੀਆਂ।।
ਫੁਟ ਪਾਈ ਸਿਖ ਰਾਜ ਵਿਚ, ਜਿਸ ਵੰਡੀਆਂ ਖੂਬ ਖਵਾਰੀਆਂ।।
ਲੈ ਫੌਜਾਂ ਗੋਰੇ ਆ ਗਏ, ਜੰਗ ਲਈ ਕਰਕੇ ਤਿਆਰੀਆਂ।।
ਹਸ ਨਾਦ ਵਜਾਇ ਹੋਣੀਆਂ, ਰਤ ਰਣ ਵਿਚ ਲਾਈਆਂ ਤਾਰੀਆਂ।।
ਦੰਦ ਖੱਟੇ ਕੀਤੇ ਖਾਲਸੇ, ਚੋਟਾਂ ਮਾਰ ਕਰਾਰੀਆਂ।।
ਪਰ ਹੋਈ ਜਿਤ ਅੰਗਰੇਜ਼ ਦੀ, ਸਿਖ ਫ਼ੌਜਾਂ ਆਖਰ ਹਾਰੀਆਂ।।
ਪਤਝੜ ਜਿਉਂ ਜੋਬਨ ਲੁਟਿਆ, ਖਿਲੇ ਪਾਇਆ ਫਤੂਰ ਸੀ।।
ਚਮਨ ਭਾਰਤ ਵਰਸ਼ ਦਾ ਬਸ ਹੋ ਗਿਆ ਬੇਨੂਰ ਸੀ।।

ਆ ਵੜਿਆ ਗੋਰਾ ਹਿੰਦ ਵਿਚ, ਬਣ ਬੱਦਲ ਕਹਿਰੀ ਛਾ ਗਿਆ।।
ਨਫਰਤ ਜਾਤੀਵਾਦ ਦਾ, ਸੀ ਥਾਂ ਥਾਂ ਜ਼ਹਿਰ ਫੈਲਾ ਗਿਆ।।
ਪੋਸਤ ਅਫੀਮ ਸ਼ਰਾਬ ਦਾ, ਸੀ ਉਲਟਾ ਦੌਰ ਚਲਾ ਗਿਆ।।
ਸਿਖੀ ਦਾ ਰਿਹਾ ਨਿਸ਼ਾਨ ਨਾ, ਸੀ ਧਰਮ ਉਡਾਰੀ ਲਾ ਗਿਆ।।
ਪਰਖਣ ਲਈ ਅਣਖ ਪੰਜਾਬ ਦੀ, ਬੁਚੜਖਾਨੇ ਖੁਲ੍ਹਵਾ ਗਿਆ।।
ਲਖਾਂ ਹੀ ਤੜਿਆਂ ਗੋਲਿਆਂ ਦਾ, ਜ਼ਾਲਮ ਮੀਂਹ ਬਰਸਾ ਗਿਆ।
ਸਭ ਦੌਲਤ ਲੁਟੀ ਦੇਸ ਦੀ, ਨਿਖੁਟ ਗਈ ਤਕਦੀਰ ਸੀ।।
ਹਰ ਭਾਰਤ ਵਾਸੀ ਦੇ ਗਲੇ, ਗੁਲਾਮੀ ਦੀ ਪਈ ਜੰਜੀਰ ਸੀ।।

ਸਭ ਰੁਤਾਂ ਦੀ ਸਰਦਾਰ ਜੋ, ਆਈ ਬਸੰਤ ਬਹਾਰ ਸੀ।।
ਜਿਸ ਜੀਵਨ ਜੋਬਨ ਬਖਸ਼ਿਆ, ਰਗ ਰਗ ਵਿਚ ਨਵਾਂ ਨਿਖਾਰ ਸੀ।।
ਕਣ ਕਣ ਖੂਬ ਸ਼ਿੰਗਾਰਿਆ, ਵੰਡਦੀ ਮਹਿਕ ਪਿਆਰ ਸੀ।।
ਕਲੀਆਂ ਨੇ ਘੁੰਡ ਚੋਂ ਤੱਕਿਆ, ਬੁਲ੍ਹ ਖੋਹਲੇ ਬੰਦ ਚਿਨਾਰ ਸੀ।।
ਬਾਗਾਂ ਵਿਚ ਬੁਲਬੁਲ ਬੋਲਦੀ, ਭੌਰਾ ਦੀ ਮਧੁਰ ਗੁੰਜਾਰ ਸੀ।।
ਕੁਦਰਤ ਰਾਣੀ ਕਰ ਰਹੀ, ਉਸ ਮਾਹੀ ਦਾ ਸਤਿਕਾਰ ਸੀ।
ਏਸ ਸੁਹਾਣੀ ਰੁੱਤ ਵਿਚ, ਦੁਖੀਆਂ ਦਾ ਸਹਾਰਾ ਆ ਗਿਆ।।
ਜਿਸ ਜੀਣਾਂ ਦੱਸਿਆ ਜਗ ਨੂੰ, ਜੀਵਨ ਲਈ ਰਾਹ ਰੁਸ਼ਨਾ ਗਿਆ।।

ਪ੍ਰਗਟਿਆ ਨੂਰ ਅਕਾਲ ਦਾ, ਜੋ ਹਰ ਹਿਰਦੇ ਨੂੰ ਠਾਰਦਾ।।
ਹੋਣੀਆਂ ਨੂੰ ਮੇਟਦਾ ਜਲਵਾ ਉਹਦੇ ਦੀਦਾਰ ਦਾ।।
ਉਸ ਮੇਟ ਕੁਰੀਤੀ ਜਗ ਚੋਂ ਕੀਤਾ ਹਰ ਕੰਮ ਉਪਕਾਰ ਦਾ।।
ਉਸ ਫੇਰ ਸਜਾਇਆ ਖਾਲਸਾ, ਦੇ ਅੰਮ੍ਰਿਤ ਖੰਡੇ ਧਾਰ ਦਾ।।
ਉਹ ਚੱਪੂ ਲਾ ਕੇ ਨਾਮ ਦਾ, ਡੁਬੇ ਬੇੜੇ ਤਾਰਦਾ।।
ਸੁਤੇ ਅਮਾਂਨ ਜਗਾਇ ਜਿਸ, ਰਾਹ ਦੱਸਿਆ ਦੇਸ ਪਿਆਰ ਦਾ।।
ਬਾਨੀ ਅਜ਼ਾਦੀ ਹਿੰਦ ਦਾ, ਰਹਿਬਰ ਸਾਰੇ ਸੰਸਾਰ ਦਾ।।
ਕੀ ਕਹਿਣਾ ਮੇਰੇ ਸ਼ਹਿਨਸ਼ਾਹ ਉਸ ਚੀਨੀ ਦੇ ਅਸਵਾਰ ਦਾ।।
ਗੁਪਤ ਰਿਹਾ ਗਿਆਰਵਾਂ, ਜਾਮਾ ਬਾਲਕ ਮ੍ਰਗੇਸ਼ ਦਾ।।
ਸਿਖ ਭੁਲੇ ਪਹਿਲੀ ਸ਼ਾਨ ਸੀ ਭੁਲਿਆ ਚੇਤਾ ਦਸਮੇਸ਼ ਦਾ।।
ਉਦੋਂ ਸੋਚਿਆ ਸਤਿਗੁਰ ਰਾਮ ਸਿੰਘ, ਕਿੰਜ ਹੋਊ ਹੱਲ ਕਲੇਸ਼ ਦਾ।।
ਭਗਤੀ ਤੇ ਸ਼ਕਤੀ ਜਾਗ ਪਈ ਇਉਂ ਹੋਇਆ ਅਸਰ ਉਦੇਸ਼ ਦਾ।।
ਟੁੰਬ ਦਿਤੀ ਅਣਖ ਪੰਜਾਬ ਦੀ, ਜਿਸ ਕੀਤਾ ਨਾਸ ਮਲੇਸ਼ ਦਾ।।

ਕਰ ਸਤਿਆਗ੍ਰਹਿ ਸੰਗਰਾਮ ਸਭ, ਬਾਈਕਾਟ ਬਿਦੇਸ਼ ਦਾ।।
ਜਜ਼ਬਾ ਜਗਾਇਆ ਦਿਲਾਂ ਵਿਚ, ਲੱਗੇ ਅਣਿਆਲੇ ਤੀਰ ਨੇ।
ਕੀ ਅੰਮ੍ਰਿਤ ਘੋਲ ਪਿਆਲਿਆ, ਉਸ ਭੈਣੀ ਵਾਲੇ ਪੀਰ ਨੇ।

ਰੰਗਿਆ ਸਹੀਦੀ ਖੂਨ ਜੋ, ਇਤਿਹਾਸ ਸਾਰਾ ਟੋਲਿਆ।।
ਜੂੜੇ ਸੀ ਕੂਕੇ ਕੋਟਲੇ, ਆਪਾ ਵਤਨ ਤੋਂ ਘੋਲਿਆ।।
ਕਰਦੇ ਮਜ਼ਾਕਾਂ ਮੌਤ ਨੂੰ, ਐਸ਼ਵਰਜ ਪੈਰੀ ਰੋਲਿਆ।।
ਕਦ ਮਧਰਾ ਸੀ ਵਰਿਆਮ ਦਾ, ਤਕ ਕਾਵਨ ਮੂੰਹੋਂ ਬੋਲਿਆ।।
ਜਾਨ ਤੇਰੀ ਬਖਸ਼ਦਾ ਹਾਂ, ਪਿਛੇ ਹਟ ਜਾਹ ਭੋਲਿਆ।
ਕਹਿੰਦਾ ਮੈਂ ਹਾਣੀ ਤੋਪ ਦਾ, ਕਰ ਫਾਇਰ ਕਾਵਣ ਗੋਲਿਆ।।
ਛਾਤੀ ਸਹੇ ਗੋਲਾ ਤੋਪ ਦਾ, ਹਿਰਦਾ ਅਡੋਲ ਨਾ ਡੋਲਿਆ।।

ਖਾਤਰ ਅਜ਼ਾਦੀ ਵਤਨ ਦੀ ਹਸ ਹਸ ਕੇ ਜੇਲ੍ਹਾਂ ਕੱਟੀਆਂ।।
ਕੁਝ ਭੇਜੇ ਅੰਡੇਮਾਨ ਸਨ, ਬੰਨ੍ਹ ਅੱਖਾਂ ਤੇ ਪੱਟੀਆਂ।
ਸਦ ਰਾਜੇ ਸਭ ਰਿਆਸਤੀ, ਇਹ ਗੋਂਦਾਂ ਗਿਣੀਆਂ ਗੱਟੀਆਂ।।
ਪਿਠੂ ਸਨ ਜੋ ਅੰਗਰੇਜ਼ ਦੇ, ਡਰਦੇ ਸੀ ਭਰਦੇ ਚੱਟੀਆਂ।।
ਲਿਖ ਦਿਤਾ ਸਭ ਰਜਵਾੜਿਆਂ ਵਾਂ ਥਾਂ ਤਕਰੀਰਾਂ ਰੱਟੀਆਂ।।
ਇਥੇ ਰਾਮ ਸਿੰਘ ਨਹੀਂ ਚਾਹੀਦਾ, ਜੋ ਉਲਟ ਪੜ੍ਹਾਉਂਦਾ ਪੱਟੀਆਂ।।
ਮਾਹੀ ਪ੍ਰਦੇਸੀ ਹੋ ਗਿਆ, ਰੁਸੀਆਂ ਤਕਦੀਰਾਂ ਵੱਟੀਆਂ।
ਇਹ ਲਿਖ ਕੇ ਦੇਵਣ ਲੱਗਿਆਂ, ਤੇ ਹਿਕਾਂ ਕਿਉਂ ਨਾ ਫੱਟੀਆਂ।

ਦਿਤਾ ਅਜ਼ਾਦੀ ਵਾਸਤੇ, ਬਲੀਦਾਨ ਸੀ ਨਾਮਧਾਰੀਆਂ।।
ਫਿਰ ਜਲਿਆਂਵਾਲੇ ਬਾਗ ਵਿਚ, ਹਿੰਦੀਆਂ ਨੇ ਜਾਨਾਂ ਵਾਰੀਆਂ।।
ਲਾਲਾ ਲਾਜਪਤ ਰਾਏ ਨੇ ਡਾਂਗਾਂ ਸਿਰ ਤੇ ਸਹਾਰੀਆਂ।।
ਚੰਦਰ ਸ਼ੇਖਰ, ਭਗਤ ਸਿੰਘ, ਬੀ ਕੇ ਦੱਤ, ਬਲਕਾਰੀਆਂ।
ਆਪਾ ਚੜ੍ਹਾਇਆ ਵਤਨ ਦੀ, ਭੇਟਾ ਸੱਚੇ ਪੁਜਾਰੀਆਂ।।
ਕੀਤੇ ਸੀ ਸੌਦੇ ਸਿਰਾਂ ਦੇ, ਅਜ਼ਾਦੀ ਦੇ ਵਪਾਰੀਆਂ।।
ਰਲੇ ਹਿੰਦੂ, ਮੁਸਲਮਾਨ, ਸਿਖ, ਕਿਸਤਾਂ ਅਨੇਕਾਂ ਤਾਰੀਆਂ।
'ਮੁਕਤਾ', ਸਿਰ ਦੇ ਸਿੰਘਾਂ ਨੇ ਲਈਆਂ ਨੇ ਸਰਦਾਰੀਆਂ।

ਬੰਨ ਕਫਣ ਸਿਰ ਤੇ ਤੁਰ ਪਏ ਛਡ ਸਜ ਵਿਆਹੀ ਨਾਰ ਨੂੰ।
ਅਜ਼ਾਦੀ ਲਈ ਜਾਨਾਂ ਵਾਰ ਗਏ ਛਡ ਦੁਖਾਂ ਲਈ ਪ੍ਰਵਾਰ ਨੂੰ।
ਧੰਨ ਮਾਲ ਕੀਤੇ ਕੁਰਕ ਸੀ, ਕਿਸੇ ਪੁਛਿਆ ਨਾ ਦੁਖਿਆਰ ਨੂੰ।
ਉਸ ਅਜ਼ਾਦੀ ਦੇ ਬਾਨੀ ਨੂੰ ਉਸ ਵਤਨ ਦੇ ਗ਼ਮਖਾਰ ਨੂੰ।
ਬਣਦੀ ਥਾਂ ਨਹੀਂ ਦੇ ਸਕੇ ਉਸ ਕੂਕਿਆਂ ਦੇ ਸਰਦਾਰ ਨੂੰ।।
ਕੀ ਮਿਲਿਆ ਏ ਦੇਸ਼ ਭਗਤਾਂ ਸ਼ਹੀਦਾਂ ਦੇ ਪਰਵਾਰ ਨੂੰ।
ਕੀ ਕਦਰ ਹੈ ਡੁਲ੍ਹੇ ਖੂਨ ਦੀ ਨਾਸ਼ੁਕਰੇ ਗਵਾਰ ਨੂੰ।
ਅਜ ਤੀਕ ਕਿਸੇ ਨਹੀਂ ਸੋਚਿਆ ਮੈ ਪੁਛਦਾ ਹਾਂ ਸਰਕਾਰ ਨੂੰ।
ਅੱਜ ਰਾਸ਼ਟਰ ਪਿਤਾ ਮੰਨ ਲਿਆ ਗਾਂਧੀ ਦੇ ਹੀ ਵਿਚਾਰ ਨੂੰ।
ਕੀ ਕੂਕ ਸੁਣ ਕੇ ਚਰਖੀ ਦੀ ਤੁਰ ਗਿਆ ਸੀ ਗੋਰਾ ਹਿੰਦ ਚੋਂ।
ਕੀ ਲੋੜ 'ਮੁਕਤਾ' ਬੋਹੜ ਦੀ ਛਾਂ ਠੰਡੀ ਮਿਲੇ ਜੇ ਰਿੰਡ ਚੋਂ।

❖❖❖

# ਤੋੜਨ ਲਈ ਗੁਲਾਮੀ ਜ਼ੰਜੀਰ ਆਇਆ

✍ ਹਰਭਜਨ ਸਿੰਘ ਰਾਜਾ

ਹਾਲਤ ਦੇਸ਼ ਦੀ ਤੱਕੀ ਜਾਂ ਰੱਬ ਸੱਚੇ, ਉਤਰ ਅਰਸ਼ਾਂ ਤੋਂ ਆਪ ਅਖੀਰ ਆਇਆ।
ਰੁੱਤਾਂ ਵਿਚੋਂ ਬਸੰਤ ਪਸੰਦ ਕੀਤੀ, ਵਾਰਾਂ ਵਿਚੋਂ ਪਸੰਦ ਸੀ ਵੀਰ ਆਇਆ।
ਸਦਾ ਕੌਰ ਦਾ ਚੰਨ ਸਦਾਵਣੇ ਨੂੰ ਜੱਸਾ ਸਿੰਘ ਦਾ ਬਣ ਵਜ਼ੀਰ ਆਇਆ।
ਦੁਖੀ ਦੇਸ਼ ਦਾ ਦੁੱਖ ਮਿਟਾਣ ਖਾਤਰ ਹੱਥ ਫੜ ਮਾਲਾ ਦਾਮਨਗੀਰ ਆਇਆ।
ਸ਼ਾਤਮਈ ਦਾ ਝੰਡਾ ਝੁਲਾਣ ਖ਼ਾਤਰ ਹੈਸੀ ਬਣਕੇ ਪੀਰਾਂ ਦਾ ਪੀਰ ਆਇਆ।
ਗਊ ਅਤੇ ਗਰੀਬ ਦੀ ਆਹ ਸੁਣਕੇ ਤੋੜਨ ਲਈ ਗੁਲਾਮੀ ਜ਼ੰਜੀਰ ਆਇਆ।
ਰਹਿਤ ਭੁੱਲਕੇ ਜਦੋਂ ਦਸਮੇਸ਼ ਵਾਲੀ, ਵੈਰੀ ਬਣ ਸੀ ਵੀਰ ਦਾ ਵੀਰ ਆਇਆ।
ਬਾਣੀ ਪੜ੍ਹਨੀ ਗਏ ਸੀ ਭੁੱਲ ਸਾਰੇ, ਕਾਮ ਕਰੋਧ ਵੱਧ ਵਿਚ ਸਰੀਰ ਆਇਆ।
ਕਰਨ ਵਾਸਤੇ ਕਬਜ਼ਾ ਹਿੰਦ ਉਤੇ ਗੋਰਾ ਲੰਦਨੋਂ ਘੱਤ ਵਹੀਰ ਆਇਆ।
ਬੁੱਚੜਖਾਨੇ ਹਰ ਜਗ੍ਹਾ ਤੇ ਖੋਹਲ ਦਿਤੇ ਕਰਨ ਦੇਸ ਤਾਈ ਲੀਰੋ ਲੀਰ ਆਇਆ।
ਗੁਰੂ ਰਾਮ ਸਿੰਘ ਸਾਜ ਕੇ ਸਿੰਘ ਕੂਕੇ ਕੱਢਣ ਵੱਖਰੀ ਇਕ ਲਕੀਰ ਆਇਆ।
ਦੇਸ ਵਿਚ ਅਜ਼ਾਦੀ ਦਾ ਲਾ ਨਾਅਰਾ ਤੋੜਨ ਲਈ ਗੁਲਾਮੀ ਜ਼ੰਜੀਰ ਆਇਆ।
ਭੈਣੀ ਸਾਹਿਬ 'ਚੋਂ ਐਸੀ ਇਕ ਕੂਕ ਮਾਰੀ, ਜਿਸ ਦੇ ਨਾਲ ਸਭ ਹਿੰਦੀ ਜਗਾ ਦਿੱਤੇ।
ਸਾਜੇ ਸਿੰਘ ਦਸਮੇਸ਼ ਦੇ ਵਾਈ ਲੱਭੇ ਕੂਕੇ ਉਹਨਾਂ ਤੇ ਸੀ ਲੱਖਾਂ ਸਜਾ ਦਿੱਤੇ।
ਬੁੱਚੜ ਵੱਢ ਕੇ ਸਿੰਘਾਂ ਨੇ ਆਪ ਹੱਥੀਂ, ਸੀਸ ਆਪਣੇ ਹੈਸੀ ਲਗਾ ਦਿੱਤੇ।
ਕਈਆਂ ਸਿੰਘਾਂ ਨੇ ਫਾਂਸੀ ਦੇ ਲੈ ਝੂਟੇ ਨਾਅਰੇ ਦੇਸ਼ ਆਜ਼ਾਦੀ ਗਜਾ ਦਿੱਤੇ।
ਗੋਰੇ ਨਾਲ ਬਗਾਵਤਾਂ ਰਿਹਾ ਕਰਦਾ ਹੈ ਸੀ ਚਿਤ ਦਾ ਬੜਾ ਗੰਭੀਰ ਆਇਆ।
ਸ਼ਹਿਨਸ਼ਾਹਾਂ ਤੇ ਸ਼ਾਹਾਂ ਦਾ ਸ਼ਾਹ ਬਣਕੇ ਤੋੜਨ ਲਈ ਗੁਲਾਮੀ ਜ਼ੰਜੀਰ ਆਇਆ।
ਦਿਲੋਂ ਦੂਈ ਦਵੈਤ ਨੂੰ ਦੂਰ ਕਰਕੇ, ਨਾਮ ਬਾਣੀ ਦਾ ਹੈਸੀ ਪ੍ਰਚਾਰ ਕੀਤਾ।
ਗੱਡੀ ਖਿੱਲੇ ਦੀ ਤੇ ਚੜ੍ਹਨਾ ਬੰਦ ਕਰਕੇ, ਹੈਸੀ ਉਸ ਦੇ ਤਾਈ ਲਾਚਾਰ ਕੀਤਾ।
ਜੜ੍ਹ ਗੋਰੇ ਵਿਦੇਸ਼ੀ ਦੀ ਪੁੱਟਕੇ ਤੇ, ਉਸਨੂੰ ਸੱਤ ਸਮੁੰਦਰੋਂ ਪਾਰ ਕੀਤਾ।
ਖਾਤਰ ਦੇਸ਼ ਆਜ਼ਾਦੀ ਬੇਵਤਨ ਹੋਏ, ਐਸਾਂ ਗੁਰਾਂ ਨੇ ਪਰਉਪਕਾਰ ਕੀਤਾ।
ਉਸ ਦੇ ਦਰ ਤੇ ਆਣ ਕੇ ਰਿਹਾ ਝੁਕਦਾ, ਆਕੜ ਖਾਨ ਜਾ ਕੋਈ ਅਮੀਰ ਆਇਆ।
'ਹਰਭਜਨ ਸਿੰਘ' ਜਿਸ ਭਰਮਾਂ ਨੂੰ ਦੂਰ ਕੀਤਾ, ਤੋੜਨ ਲਈ ਗੁਲਾਮੀ ਜ਼ੰਜੀਰ ਆਇਆ।

# ਰੰਗ ਬਸੰਤੀ ਭਾਉਂਦਾ ਨਹੀਂ

✍ ਰਜਿੰਦਰ ਸਿੰਘ ਰਾਜਾ

ਨੀ ਰੁਤੇ ਇਹ ਰੰਗ ਬਸੰਤੀ ਤੇਰਾ ਸਾਨੂੰ ਭਾਉਂਦਾ ਨਹੀ,
ਗਿਣ ਗਿਣ ਰਾਤਾਂ ਸਮੇਂ ਲੰਘਾਏ ਦਿਨ ਚੜ੍ਹਣੇ ਨੂੰ ਆਉਂਦਾ ਨਹੀ।
ਬੂੰਦ ਬੂੰਦ ਨੂੰ ਤਰਸ ਰਹੇ ਹਾਂ ਸਾਵਣ ਕਿਧਰੇ ਆ ਜਾਵੇ।
ਪਰ ਸਾਵਣ ਨਾ ਪਿਆਸ ਬੁਝਾਵੇ ਜਿੰਦ ਮੇਰੀ ਤੜਫਾ ਜਾਵੇ।
ਕਣ ਕਣ ਪਿਆ ਅੱਜ ਲਿਸ਼ਕਾਂ ਮਾਰੇ ਆਵਣ ਵਾਲਾ ਆਉਂਦਾ ਨਹੀ।
ਲੰਘੀਆਂ ਕਈ ਖਿਜਾਵਾਂ ਆਕੇ ਦੁਖੜੇ ਪੁਛੇ ਰੁੱਖਾਂ ਦੇ,
ਪਤਝੜ ਪਿਛੋਂ ਸਾਰ ਨਹੀ ਲੈਂਦਾ ਦਿਲ ਵਿਚ ਬੈਠੇ ਦੁਖਾਂ ਦੇ।
ਰੰਗ ਬਿਰੰਗੇ ਪੰਛੀ ਚਹਿਕਣ ਦਿਲ ਮਾਹੀ ਬਹਿਲਾਉਂਦਾ ਨਹੀ।
ਇਹ ਮੌਸਮ ਤਾਂ ਮਸਤੀ ਭਰਿਆ ਹਾਲ ਬੁਰਾ ਪਰ ਬਸਤੀ ਦਾ।
ਵਿਚ ਆਕਾਸ਼ਾਂ ਉਡਣ ਪਤੰਗੇ ਡੋਰਾ ਟੁੱਟਿਆ ਦਸਤੀ ਦਾ।
ਕਰਨ ਉਡੀਕਾਂ ਰਾਹੀ ਬੈਠੇ ਫੜਕੇ ਕੋਈ ਉਠਾਉਂਦਾ ਨਹੀ।
ਲਭਦੇ ਹਾਂ ਪ੍ਰਭਾਤਾਂ ਨੂੰ ਨਾ ਨੀਦਾਂ ਆਵਣ ਰਾਤਾਂ ਨੂੰ।
ਦਰਸ ਤੇਰੇ ਨੂੰ ਸਹਿਕ ਰਹੇ ਹਾਂ ਸੁਣ ਸੁਣ ਪਿਛਲੀਆਂ ਬਾਤਾਂ ਨੂੰ।
ਰਜਿੰਦਰ ਹੈ ਹੌਕੇ ਭਰਦਾ ਆਕੇ ਕੋਈ ਵਰਾਉਂਦਾ ਨਹੀ।
ਨੀ ਰੁਤੇ ਇਹ ਰੰਗ ਬਸੰਤੀ ਤੇਰਾ ਸਾਨੂੰ ਭਾਉਂਦਾ ਨਹੀ,

# ਬਾਰ੍ਹਵੇਂ ਗੁਰਾਂ ਦੀ ਵਡਿਆਈ

✍ ਕੁਲਦੀਪ ਸਿੰਘ ਐਲਨਾਬਾਦ

ਆਏ ਏ ਬਹਾਰ ਲੈ ਕੇ ਜੋਬਨ ਭੰਡਾਰ ਸਾਰੇ,
ਖੁਸ਼ੀ ਨਰ ਨਾਰ ਬੂਹਾ ਚੰਨਾ ਹੈ ਸਵਾਰਿਆ।
ਮਾਤਾ ਸਦਾ ਕੌਰ ਅਤੇ ਪਿਤਾ ਜੱਸਾ ਸਿੰਘ ਘਰ,
ਮਾਘ ਸੁਦੀ ਪੰਚਮੀ ਅਵਤਾਰ ਗੁਰਾਂ ਧਾਰਿਆ।
ਜੱਗਮਗ ਜੱਗਮਗ ਹੋਈ ਸੰਸਾਰ ਵਿੱਚ,
ਸੂਰਜ ਅਤੇ ਚੰਨ ਨੇ ਪ੍ਰਕਾਸ਼ ਹੈ ਖਲਾਰਿਆ।
ਮਿਠੀ ਮਿਠੀ ਸੀਤਲ ਸੁਗੰਧੀ ਆਵੇ ਫੁੱਲਾਂ ਵਿਚੋਂ,
ਰਾਮ ਰਾਮ ਹਰੇ ਕ੍ਰਿਸ਼ਨ ਭੌਰਿਆਂ ਉਚਾਰਿਆ।
ਸਮਾਂ ਏ ਸੁਹਾਣਾ ਅੱਜ ਸਾਰੇ ਸੰਸਾਰ ਵਿੱਚ,
ਸਾਰੀ ਹੀ ਸ੍ਰਿਸ਼ਟੀ ਨੇ ਸੋਹਣਾ ਰੂਪ ਧਾਰਿਆ।
ਜੱਗ ਤੋਂ ਨਿਆਰਾ ਅਵਤਾਰ ਹੋਇਆ ਜੱਗ ਵਿੱਚ,
ਪਹਿਲੋਂ ਬਣੀ ਮਸ਼ਕ ਫੇਰ ਬਾਲ ਰੂਪ ਧਾਰਿਆ।
ਹੋਇਆ ਪ੍ਰਕਾਸ਼ ਏਦਾਂ ਬਿਜਲੀ ਚਮਕਦੀ ਜਿਓਂ,
ਮਾਨੋਂ ਪਿਆ ਜਾਪੇ ਚੰਨ ਚਾਨਣ ਪਸਾਰਿਆ।
ਅਰਸ਼ਾਂ ਤੋਂ ਦੇਵਤੇ ਵੀ ਫੁੱਲ ਬਰਸਾਣ ਲੱਗੇ,
ਰਾਈਆਂ, ਭੈਣੀ ਰੌਣਕਾਂ ਦਾ ਨਹੀ ਪਾਰਾਵਾਰਿਆ।
ਚੀਨੀ ਵਾਲਾ ਚੰਨ ਆਇਆ ਪਾਪੀਆਂ ਨੂੰ ਤਾਰਨੇ ਨੂੰ,
ਗਊ ਤੇ ਗਰੀਬ ਗਲੋਂ ਛੁਰੀ ਨੂੰ ਉਤਾਰਿਆ।
ਵਗਦੀ ਝਨਾਂ ਦੇ ਵਿਚੋਂ ਪਊਏ ਪਾ ਕੇ ਲੰਘ ਜਾਵੇ,
ਅੱਗ ਭੇਟ ਕਰਾਂ ਤੁਸਾਂ ਸਾਹਿਬੋ ਨੂੰ ਉਚਾਰਿਆ।
ਜੰਗਲ ਘਨੇਰੇ ਚੋਂ ਬਚਾਣ ਲਈ ਰਾਏ ਸਿੰਘ,
ਪਲਾਂ ਵਿਚ ਪੁਜੇ ਹੋ ਕੇ ਚੀਨੀ ਅਸਵਾਰਿਆ।
ਮਾਨਾਂਵਾਲੇ ਹੋਲੇ ਉਤੇ ਬੱਚਾ ਸੁਰਜੀਤ ਕੀਤਾ,
ਕਿਹਾ ਲਾ ਕੇ ਚਰਨ ਸੁੱਤਾ ਕਿਉਂ ਵਿਚਾਰਿਆ।
ਹੀਰਾ ਸਿੰਘ ਤਾਈਂ ਫੇਰ ਮਿਸ਼ਰੀ ਦੇ ਆਖਦੇ ਨੇ,
ਬੱਚੇ ਤਾਈਂ ਦੇਈਂ ਗੁੜਤੀ ਅਰਸ਼ਾਂ ਤੋਂ ਆਈ ਏ।
ਲੱਗੇਗੀ ਔਲਾਦ ਫਿਰ ਮਗਰ ਤੇਰੇ ਆਖਦੇ ਨੇ,
ਖੁਸ਼ ਹੋ ਕੇ ਸਤਿਗੁਰਾਂ ਥਾਪਨਾ ਲਗਾਈ ਏ।
ਫੁੱਲਾ ਨਾ ਸਮਾਵੇ ਯਾਰੋ ਹੀਰਾ ਸਿੰਘ ਉਸ ਵੇਲੇ,
ਬਾਰਵੇਂ ਗੁਰਾਂ ਦੀ ਮੁੱਖੋਂ ਕਰੇ ਵਡਿਆਈ ਏ।
ਲੱਖਾਂ ਹੀ ਨੇ ਕੌਤਕ ਨਾ ਗਿਣੇ ਜਾਣ 'ਦੀਪ' ਕੋਲੋਂ,
ਲੱਖ ਲੱਖ ਸੰਗਤਾਂ ਨੂੰ ਮੇਰੀ ਵੀ ਵਧਾਈ ਏ।

# ਚੀਨੀ ਵਾਲੇ ਦੀ ਯਾਦ

✍ ਅਵਤਾਰ ਸਿੰਘ ਚਾਨਾ

*ਚੀਨੀ ਵਾਲਿਆ ਵੇ ਤੇਰੀ ਫੋਟੋ ਜਦੋਂ ਤੱਕੀ ਅਸਾਂ,*
*ਰਮ ਗਈ ਏ ਯਾਦ ਤੇਰੀ ਦਿਲਾਂ ਵਿੱਚ ਆ ਆ।*
*ਗੱਡੀ ਉਤੇ ਬੈਠ ਕੇ ਵੇ ਤੁਰ ਪ੍ਰਦੇਸ ਗਇਓਂ,*
*ਅੱਖਾਂ ਸਾਹਵੇਂ ਸੀਨ ਸਾਰਾ ਜਾਂਵਦਾ ਏ ਆ ਆ।*
*ਆਵਾਂਗਾ ਮੈਂ ਛੇਤੀ ਜਾਂਦਾ ਜਾਂਦਾ ਆਖ ਗਇਓਂ,*
*ਸੰਗਤੇ ਨਾ ਹੰਝੂ ਐਵੇਂ ਅੱਖਾਂ ਚੋਂ ਵਹਾ ਆ।*
*ਚਲਦੀਆਂ ਨੇ ਵਰਨੀਆਂ ਤੇਰੇ ਦਰਸ਼ਨਾਂ ਨਮਿਤ ਚੰਨਾ,*
*ਫੇਰ ਫੇਰ ਮਾਲਾ ਦਿੱਤੇ ਮਣਕੇ ਘਸਾ ਆ।*
*ਲੱਖਾਂ ਕੀਤੇ ਪਾਠ ਤੇਰੇ ਦਰਸ਼ਨਾਂ ਨਮਿਤ ਚੰਨਾ,*
*ਉਹਨਾਂ ਦਾ ਵੀ ਆ ਕੇ ਚੰਨਾ ਮੁੱਲ ਕੋਈ ਪਾ ਆ।*
*ਸ਼ੀਸ਼ੇ ਦੀਆਂ ਸ਼ੀਸ਼ੀਆਂ 'ਚ ਚਾਨਣਾ ਨਹੀਂ ਬੰਦ ਰਹਿੰਦਾ,*
*ਅੱਖੀਆਂ 'ਚ ਆਕੇ ਹੁਣ ਮੁਖ ਨਾ ਛੁਪਾ ਆ।*
*ਲਿਆਉਂਦੇ ਲਿਆਉਂਦੇ ਤੈਨੂੰ ਤੁਰ ਗਏ ਪ੍ਰਤਾਪ ਗੁਰੂ,*
*ਸਿੰਘ ਗਏ ਨੇ ਬੜੇ ਤੇਰੀ ਯਾਦ 'ਚ ਸਮਾ ਆ।*
*ਅਠਾਰਾਂ ਸੌ ਬਹੱਤਰ 'ਚ ਛੱਡ ਕੇ ਤੂੰ ਗਿਆ ਸਾਨੂੰ,*
*ਦੋ ਹਜ਼ਾਰ ਪੰਜ ਹੁਣ ਗਿਆ ਚੰਨਾ ਆ ਆ।*
*ਏਡਾ ਵੱਡਾ ਘਾਟਾ ਚੰਨਾ ਕਰਾਂਗੇ ਵੇ ਪੂਰਾ ਕਿੱਥੋਂ,*
*ਇੱਕ ਸੌ ਤੇ ਤੇਤੀ ਸਾਲ ਦਿੱਤੇ ਨੇ ਲੰਘਾ ਆ।*
*ਥੱਕ ਗਏ ਨੇ ਹੱਥ ਸਾਡੇ ਔਸੀਆਂ ਨੂੰ ਪਾ ਪਾ ਕੇ,*
*ਅੱਖੀਆਂ ਦੇ ਹੰਝੂ ਅਸੀ ਲਏ ਨੇ ਮੁਕਾ ਆ।*
*ਤੇਰੇ ਬਿਨਾਂ ਭਾਂਵਦੀ ਨਾ ਚੰਨਾ ਵੇ ਬਹਾਰ ਸਾਨੂੰ,*
*ਕਈ ਵਾਰ ਭਾਵੇਂ ਹੈ ਬਸੰਤ ਗਈ ਆ ਆ।*
*ਕਰੇ ਅਰਜੋਈ ਤੇਰੇ ਅੱਗੇ 'ਅਵਤਾਰ' ਤੇਰਾ,*
*ਪਿੰਡ ਪਿੰਡ ਵਿੱਚ ਇੱਕ ਫੇਰਾ ਆ ਕੇ ਪਾ ਆ।*

# ਮਾਹੀ ਦੀ ਯਾਦ

✍ ਬਲਦੇਵ ਸਿੰਘ ਵੜੈਚ

ਸੋਹਣੇ ਚੀਨੀ ਵਾਲਿਆ ਵੇ, ਡੇਰਾ ਕਿਥੇ ਲਾ ਲਿਆ।
ਗਊਅਨ ਕੇ ਰਖਵਾਲਿਆ ਵੇ, ਚੇਤਾ ਕਿਉ ਭੁਲਾ ਲਿਆ।

ਹਰ ਦਮ ਕੂਕੇ ਮਾਰਨ ਕੂਕਾਂ, ਸੀਨੇ ਵਿਚੋਂ ਨਿਕਲਨ ਹੂਕਾਂ।
ਪਿਆਰ ਤੇਰੇ ਵਿਚ ਝੱਲੇ ਹੋ ਗਏ, ਕੋਈ ਨਾ ਬੋਲੇ ਨਾਲ ਸਲੂਕਾਂ।
ਗਮ ਨੇ ਹੱਡਾਂ ਨੂੰ ਖਾ ਲਿਆ ਵੇ, ਡੇਰਾ ਕਿਥੇ ਲਾ ਲਿਆ।

ਰੁਤ ਬਸੰਤੀ ਜਦੋਂ ਵੀ ਆਵੇ, ਆਕੇ ਸੁਤੀਆ ਕਲਾਂ ਜਗਾਵੇ।
ਫੁੱਲ ਜਾਪਣ ਮਘਦੇ ਅੰਗਿਆਰੇ, ਬਣੇ ਕਟਾਰੀ ਪੱਤ ਇਹ ਸਾਵੇ।
ਖੁਸ਼ੀਆਂ ਨੇ ਡੇਰਾ ਚਾ ਲਿਆ ਵੇ, ਡੇਰਾ ਕਿਥੇ ਜਾਣ ਲਾ ਲਿਆ।

ਆਉਣ ਕਿਹਾ ਪਰ ਅਜੇ ਨਾ ਆਇਆ, ਕਿਥੇ ਜਾਕੇ ਦਿਲ ਭਰਮਾਇਆ।
ਕਾਵਾਂ ਨੂੰ ਕੁੱਟ ਚੂਰੀਆਂ ਪਾਈਆਂ, ਪੜੇ ਤੇਰੇ ਲਈ ਬੜਾ ਉਡਾਇਆ।
ਉਸ ਆਲਮ ਸਾਰਾ ਗਾਹ ਲਿਆ ਵੇ, ਡੇਰਾ ਕਿਥੇ ਲਾ ਲਿਆ।

ਪਾਠ ਵਰਨੀਆਂ ਕਰ ਕਰ ਹਾਰੇ, ਝੂਠੇ ਜਿੰਦ ਨੂੰ ਲਾਈਏ ਲਾਰੇ।
ਲੋਕੀ ਸਾਰੇ ਹਾਸੀ ਕਰਦੇ, 'ਬਲਦੇਵ' ਜਹੇ ਨੇ ਕਈ ਦੁਖਿਆਰੇ।
ਸਾਨੂੰ ਮੇਹਣਿਆਂ ਮਾਰ ਮੁਕਾ ਲਿਆ ਵੇ, ਡੇਰਾ ਕਿਥੇ ਲਾ ਲਿਆ।

# ਲੈ ਪ੍ਰੀਤ ਬਸੰਤ ਬਹਾਰ ਆਜਾ

✍ ਗੁਰਦਿਆਲ ਸਿੰਘ ਪ੍ਰੀਤ (ਢਿਲੋਂ)

*ਅੜਿਆ ਉਡ ਤੂੰ ਭੈਣੀ ਦੀ ਕੰਧ ਉਤੋਂ, ਫੇਰਾ ਵਲ ਪ੍ਰਦੇਸ ਦੇ ਪਾ ਕਾਵਾਂ।*
*ਕੁਟ ਚੂਰੀਆਂ ਹੱਥੀਂ ਖੁਵਾਂ ਤੈਨੂੰ, ਸੋਹਣੇ ਮਾਹੀ ਦੀ ਖਬਰ ਲਿਆ ਕਾਵਾਂ।*
*ਦਿਨੇ ਰੋਵਾਂ ਤੇ ਰਾਤ ਭਰ ਭਰਾਂ ਹਉਕੇ, ਤੂੰ ਤਰਸ ਨਿਮਾਣੀ ਤੇ ਖਾ ਕਾਵਾਂ।*
*ਲੈ ਜਾਵੀ ਸੁਨੇਹਾ ਦੁਖਿਆਰੜੀ ਦਾ, ਜਾ ਜਾ ਪ੍ਰਦੇਸ ਵਲ ਜਾ ਕਾਵਾਂ।*
*ਅਖੀ ਕੰਤ ਬਸੰਤ ਉਡੀਕਦੀ ਏ, ਮੰਦੇ ਹਾਲ ਬਸੰਤ ਤੇ ਖੇੜਿਆ ਦੇ।*
*ਸਿਖੀ ਬਾਗ ਦੇ ਆਜਾ ਮਾਲੀਆ ਵੇ, ਹਾਲ ਵੇਖ ਲਾਏ ਬੂਟੇ ਜਿਹੜਿਆਂ ਦੇ।*
*ਘਰੋਂ ਜਦੋਂ ਪ੍ਰਦੇਸ ਵਲ ਪੈਰ ਪਾਇਆ, ਕਰਮ ਫੁੱਟੇ ਉਦੋਂ ਏਹਨਾਂ ਵਿਹੜਿਆਂ ਦੇ।*
*ਆਇਆ ਇਕ ਨਾ ਸੁਖ ਦਾ ਸਾਹ ਕਦੀ, ਗੇੜ ਗਿੜੀ ਜਾਂਦੇ ਦੁੱਖਾਂ ਗੇੜਿਆਂ ਦੇ।*

*ਹਥ ਜੋੜ ਦੇਂਵੇ ਤਰਲਾ ਲੈ ਅਖੀ, ਆਜਾ ਵਤਨਾਂ ਨੂੰ ਮੋੜ ਮੁਹਾਰ ਆਜਾ।*
*ਸਿੱਕਾਂ ਸਿੱਕਦਿਆਂ ਨੂੰ ਸਦੀ ਗੁਜ਼ਰ ਗਈ ਏ, ਹਾੜਾ ਮੰਨਕੇ ਤੇ ਇਕ ਵਾਰ ਆਜਾ*
*ਹੁਣ ਤੇ ਦੇਸ ਵੀ ਤੇਰਾ ਅਜ਼ਾਦ ਹੋਇਐ, ਗੋਰਾ ਹੋ ਗਿਆ ਏਥੋਂ ਫਰਾਰ ਆਜਾ*
*ਸੋਹਣੀ ਕੀਲੀ ਦੇ ਉਤੇ ਅਸਵਾਰ ਹੋ ਕੇ, ਬਸੰਤ ਆਈ ਏ ਤੂੰ ਵੀ ਦਿਲਦਾਰ ਆਜਾ।*
*ਅਖੀ ਤੇਰੀ ਉਡੀਕਦੀ ਸੰਗਤ ਤੈਨੂੰ, ਹੋਈ ਬਉਰੀ ਏ ਤੇਰੇ ਵਿਯੋਗ ਅੰਦਰ।*
*ਦਮੋ ਉਖੜਕੇ ਦਮੋ ਬੇਦਮ ਹੋਈ, ਕੁਠੀ ਹੋਈ ਏ ਬਿਰ੍ਹੋਂ ਦੇ ਰੋਗ ਅੰਦਰ।*
*ਗਮ ਹਉਕਿਆਂ ਪੀੜਾਂ ਤੇ ਆਣ ਯਾਦਾਂ, ਪਿਆਰ ਮੋਹ ਮੁਹੱਬਤ ਦੀ ਸੋਗ ਅੰਦਰ*
*ਬਾਰਾਂ ਸਾਲਾਂ ਦਾ ਜੋਗ ਹੈ ਲੋਗ ਕਹਿੰਦੇ, ਕਈ ਜੋਗ ਲੰਘੇ ਤੇਰੇ ਜੋਗ ਅੰਦਰ।*

# ਦੁਨੀਆਂ ਤੇ ਆਇਆ ਮਨੁੱਖਤਾ ਦਾ ਹਾਮੀ

✍ ਸਵਰਨ ਸਿੰਘ ਚੀਮਾ

*ਭਾਗਾਂ ਭਰੀ ਬਸੰਤ ਫੇਰ ਆਈ।*
*ਮਹਿਕਾਂ ਇਹ ਵੰਡਦੀ ਸੁਨੇਹੇ ਲਿਆਈ।*
*ਇਸੇ ਦਿਨ ਜੋਤ ਨੂਰਾਨੀ ਸੀ ਆਈ।*
*ਸੁਤੀ ਹੋਈ ਭਾਰਤ ਦੀ ਅਣਖ ਜਗਾਈ।*
*ਪਾਪਾਂ ਦੀ ਧਰਤੀ ਤੇ ਆਇਆ ਸੁਆਮੀ।*
*ਦੁਨੀਆਂ ਤੇ ਆਇਆ ਮਨੁੱਖਤਾ ਦਾ ਹਾਮੀ।*

*ਪਾਵਨ ਦੀਦਾਰਾ ਸੀ ਜਿਸਨੇ ਵੀ ਕੀਤਾ।*
*ਛਡਕੇ ਕੁਚਾਲਾਂ ਨੂੰ ਹੋਇਆ ਪੁਨੀਤਾ।*
*ਪਰਸ ਨੇ ਲੋਹੇ ਨੂੰ ਪਾਰਸ ਕੀਤਾ।*
*ਵਤਨ ਦੇ ਰਾਖੇ ਨੇ ਕੌਮਾਂ ਨੂੰ ਸੀਤਾ।*
*ਗਰਕੇ ਜਮਾਨੇ ਲਈ ਧਰਮ ਦਾ ਸੁਆਮੀ।*
*ਦੁਨੀਆਂ ਤੇ ਆਇਆ ਮਨੁੱਖਤਾ ਦਾ ਹਾਮੀ।*

*ਮਾਨਾਂ ਦੇ ਹੋਲੇ ਤੇ ਮਾਈ ਸੀ ਰੋਂਦੀ*
*ਖੋਹੇ ਵਾਲ ਹੰਝੂਆਂ ਦੇ ਹਾਰ ਪਰੋਂਦੀ।*
*ਲਾਕੇ ਚਰਨ ਉਸ ਬੱਚਾ ਜਿਵਾਇਆ।*
*ਤਦੋਂ ਸੀ ਲੋਕਾਂ ਨੇ ਉਚਾ ਏ ਗਾਇਆ।*
*ਜਿਸ ਤੇ ਪਈ ਉਹਦੀ ਝਲਕ ਨੂਰਾਨੀ।*
*ਦੁਨੀਆਂ ਤੇ ਆਇਆ ਮਨੁੱਖਤਾ ਦਾ ਹਾਮੀ।*

*ਤਲਵਾਰਾਂ ਦੀ ਥਾਂ ਉਸ ਮਾਲਾ ਫੜਾਈ।*
*ਅਨੰਦਾਂ ਦੀ ਮਰਯਾਦਾ ਤੇ ਸਿਖੀ ਚਲਾਈ।*
*ਬਖਸ਼ਸ਼ ਦਾ ਖੁਲ੍ਹਿਆ ਰਹਿੰਦਾ ਭੰਡਾਰਾ*
*ਮਾੜੇ ਦਾ ਮਾਣ ਮਜ਼ਲੂਮੀ ਸਹਾਰਾ।*
*ਪੂਰਨ ਪਰਮੇਸਰ ਸੀ ਆਇਆ ਸੁਆਮੀ*
*'ਚੀਮਾ' ਗੁਰੂ ਰਾਮ ਸਿੰਘ ਨੇ ਤੋੜੀ ਗੁਲਾਮੀ*
*ਦੁਨੀਆਂ ਤੇ ਆਇਆ ਮਨੁੱਖਤਾ ਦਾ ਹਾਮੀ।*

# ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ

✍ ਪੂਰਨ ਸਿੰਘ ਨਿਰਾਲਾ

ਸ਼ਾਹੀ ਕਿਲੇ ਲਾਹੌਰ ਦੇ ਸ਼ਹਿਰ ਉਤੇ ਝੁੱਲ ਕੇਸਰੀ ਰਿਹਾ ਨਿਸ਼ਾਨ ਹੈਸੀ।
ਫ਼੍ਰਾਂਸੀਸੀ ਤੇ ਗੋਰੇ ਜਰਨੈਲ ਝੁਕਦੇ, ਸਿੱਖ ਰਾਜ ਦਾ ਇਹੋ ਪ੍ਰਮਾਣ ਹੈਸੀ।
ਐਸੇ ਸਮੇ 'ਚ' ਗੁਰੂ ਗੋਬਿੰਦ ਸਿੰਘ ਦਾ ਸਾਰੇ ਦੇਸ਼ ਚ ਹੁੰਦਾ ਸਨਮਾਨ ਹੈਸੀ।
ਕੀਤੀ ਕਰਤੀ ਘਾਲ ਨੂੰ ਫਲ ਲੱਗਾ, ਕੀਤਾ ਜਿਸ ਪਰਵਾਰ ਕੁਰਬਾਨ ਹੈਸੀ।
ਥੋੜ੍ਹੇ ਸਮੇ ਵਿਚ ਸਿੰਘ ਸੀ ਘਾਲ ਭੁੱਲੇ, ਹੋਏ ਨਸ਼ਿਆਂ ਦੇ ਵਿਚ ਗਲਤਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ, ਸੰਤ ਖਾਲਸਾ ਫੇਰ ਸਜਾਣ ਲਗੇ।
ਦੱਸ-ਪੰਜ ਕਕਾਰਾਂ ਦੀ ਰਹਿਤ ਮੁੜ ਕੇ, ਬੜੇ ਪਿਆਰ ਦੇ ਨਾਲ ਸਮਝਾਣ ਲਗੇ।
ਨਸ਼ਿਆਂ ਅਤੇ ਵਿਕਾਰਾਂ ਤੋਂ ਮੋੜ ਕੇ ਤੇ ਸਭ ਨੂੰ ਮਿਲ ਕੇ ਪਹੁਲ ਛਕਾਣ ਲਗੇ।
ਕਾਬਜ ਹੋ ਗਿਆ ਗੋਰਾ ਜਾ ਹਿੰਦ ਉਤੇ ਵਾਪਸ ਵਿਚ ਇੰਗਲੈਂਡ ਪੁਚਾਣ ਲਗੇ।
ਕੀਤੀ ਖ਼ਾਲਸਾ ਫ਼ੌਜ ਤਿਆਰ ਆਪਣੀ, ਬਾਈਕਾਟ ਦਾ ਕੀਤਾ ਐਲਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਦੇਸ਼ ਅੰਦਰ ਸਾਰੇ ਮੰਨਣ ਲੱਗ ਪਏ ਸੀ, ਗੁਰੂ ਨਾਨਕ ਦਾ ਆਇਆ ਅਵਤਾਰ ਲੋਕੋ।
ਨਾਮ ਦਾਨ ਤੇ ਸਿੱਖੀ ਪ੍ਰਦਾਨ ਕਰਕੇ ਬੜਾ ਠੋਸ ਆ ਹੋਇਆ ਪ੍ਰਚਾਰ ਲੋਕੋ।
ਲੋਕ ਬਣਦੇ ਸੀ ਗੁਰਾਂ ਦੇ ਸਿੱਖ ਜਾਂਦੇ, ਜਾਂਦੇ ਜਿੱਧਰ ਵੀ ਆਉਂਦਾ ਨਾਂ ਵਾਰ ਲੋਕੋ।
ਗੋਰੇ ਸ਼ਾਹੀ ਦੀ ਨੀਂਦ ਹਰਾਮ ਕੀਤੀ, ਕੂਕੇ ਹੋ ਗਏ ਸੀ ਲੱਖਾਂ ਤਿਆਰ ਲੋਕੋ।
ਇਤਫਾਕ ਤੇ ਇਖਲਾਕ ਨੂੰ ਕਰ ਜਿੰਦਾ, ਕੀਤਾ ਅਣਖ ਨੂੰ ਪੂਰਾ ਬਲਵਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਮਾਰੀ ਗੋਰਿਆਂ ਅਣਖ ਜਾਂ ਹਿੰਦੀਆਂ ਦੀ, ਬੁੱਚੜਖ਼ਾਨੇ ਸੀ ਥਾਂ-ਥਾਂ ਖੋਲ ਦਿੱਤੇ।
ਅਣਖ ਰੱਖਣ ਲਈ ਬਰਕਰਾਰ ਸਿੰਘਾਂ, ਉੱਤੇ ਬੁਚੜਾਂ ਦੇ ਹੱਲੇ ਬੋਲ ਦਿੱਤੇ।
ਆਪਣੇ ਆਪ ਕਸੂਰ ਕਬੂਲ ਕਰਕੇ, ਝੂਠੇ ਭੇਦ ਇਨਸਾਫ ਦੇ ਖੋਲ੍ਹ ਦਿੱਤੇ।
ਬੇਕਸੂਰੇ ਸੀ ਆਪ ਛੁਡਾਏ ਜਾ ਕੇ, ਮਾਰ ਗੋਰੇ ਦੀ ਜਿਹੜੇ ਸੀ ਰੋਲ ਦਿੱਤੇ।
ਹੱਸ-ਹੱਸ ਕੇ ਫਾਂਸੀਆਂ ਸਿੰਘ ਚੜ੍ਹ ਗਏ, ਧੁੰਮ ਪੈ ਗਈ ਵਿਚ ਜਹਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਕਰਮਸ਼ੀਲ ਤੇ ਉਚ ਕਿਰਦਾਰ ਵਾਲੇ, ਰੱਬੀ ਦਾਤਾਂ ਦੇ ਪੁੰਜ ਮਹਾਨ ਸਤਿਗੁਰ।
ਆਮ ਲੋਕਾਂ ਨੂੰ ਦੇਣ ਲਈ ਸੇਧ ਪੱਕੀ, ਰਾਜਨੀਤੀ ਦੇ ਵਿਚ ਬਲਵਾਨ ਸਤਿਗੁਰ।
ਸੱਚੀ-ਸੁੱਚੀ ਅਗਵਾਈ ਦੀ ਪਹਿਲ ਕਰਕੇ, ਕਾਫ਼ਨਾਮੇ ਨੇ ਲੱਗੇ ਕਰਾਣ ਸਤਿਗੁਰ।
ਕੌਮੀਅਤ, ਬਲੀਦਾਨ ਦੀ ਭਾਵਨਾ ਦੇ ਕ੍ਰਾਂਤੀਕਾਰੀ ਜਰਨੈਲ ਅਖਵਾਣ ਸਤਿਗੁਰ।
ਅੰਤਰਰਾਸ਼ਟਰੀ ਨੇਤਾ ਕਹਿਲਾਣ ਲੱਗੇ, ਹਰ ਪੱਖ ਤੋਂ ਸਾਂਭੀ ਕਮਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਗੋਰੇ ਸੋਚਿਆ ਕੂਕੇ ਨਹੀ ਹੁਣ ਦੱਬਦੇ, ਕਈ ਫਾਂਸੀਆਂ ਉਤੇ ਲਟਕਾ ਦਿੱਤੇ।
ਬੜੇ ਸਾਗਰਾਂ ਵਿਚ ਸੈ ਡੋਬ ਮਾਰੇ ਬੜੇ ਤੇਗਾਂ ਦੇ ਨਾਲ ਝਟਕਾ ਦਿੱਤੇ।
ਕਲਰ ਕੋਟਲੇ ਬੀੜ ਕੇ ਸੱਤ ਤੋਪਾਂ, ਪੈਂਹਠ ਤੂੰਬਿਆਂ ਵਾਂਗ ਉਡਾ ਦਿੱਤੇ।
ਹਮ ਹਿੰਦ ਸੇ ਰਾਜ ਨਹੀਂ ਕਰ ਸਕਦੇ, ਕੂਕੇ ਰਾਮ ਸਿੰਘ ਕੈਸੇ ਬਣਾ ਦਿੱਤੇ!
ਤਾਹੀ ਗੁਰਾਂ ਨੂੰ ਸਾਗਰੋਂ ਪਾਰ ਲੈ ਗਏ, ਖਤਰਨਾਕ ਰਹਿਣਾ ਹਿੰਦੁਸਤਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।
ਜਦੋਂ ਹੋ ਗਿਆ ਦੇਸ਼ ਅਜ਼ਾਦ ਸਾਡਾ, ਕੋਈ ਚਾਚਾ, ਕੋਈ ਬਾਪੂ ਅਖਵਾਣ ਲੱਗੇ।
ਦੇ ਕੇ ਜਿਨ੍ਹਾਂ ਕੁਰਬਾਨੀਆਂ ਰਾਜ ਆਂਦਾ, ਲੋਕ ਉਨ੍ਹਾਂ ਨੂੰ ਕਿਉਂ ਭੁਲਾਣ ਲੱਗੇ।
ਕੀ ਸਤਿਗੁਰੂ ਰਾਮ ਸਿੰਘ ਯਾਦ ਨਹੀ ਸੀ, ਡਰਕੇ ਜਿਨ੍ਹਾਂ ਤੋਂ ਗੋਰੇ ਸਨ ਜਾਣ ਲੱਗੇ!
ਹੱਦਾਂ ਛੋਟੀਆਂ ਭਾਰਤ-ਪੰਜਾਬ ਦੀਆਂ, ਮਹਾਨ ਪ੍ਰਭੁਤਾ ਨੂੰ ਕਿਉਂ ਨਾ ਵਡਿਆਣ ਲੱਗੇ।
ਏਸ ਘਾਟੇ ਨੂੰ ਪੂਰਾ ਹੁਣ ਕਰੋ 'ਪੂਰਨ' ਸਾਰੀ ਦੁਨੀਆਂ 'ਚ ਚਮਕਣੀ ਸ਼ਾਨ ਹੈਸੀ।
ਅਣਖ ਮਰੀ ਨੂੰ ਜਿੰਦਿਆਂ ਕਰਨ ਖਾਤਰ ਗੁਰੂ ਰਾਮ ਸਿੰਘ ਆਏ ਭਗਵਾਨ ਹੈਸੀ।

# ਵਧਾਈ ਬਸੰਤ ਪੰਚਮੀ ਦੀ

✍ ਕਰਨੈਲ ਸਿੰਘ ਅਸਪਾਲ

*ਮਿਟ ਗਿਆ ਹਨੇਰ ਅਤੇ ਹੋਈ ਰੁਸ਼ਨਾਈ ਏ। ਮਾਘ ਸੁਦੀ ਪੰਜ ਦੀ ਵਧਾਈ ਏ ਵਧਾਈ ਏ।*
*ਪਾਪੀ ਅਪਰਾਧੀਆਂ ਦੇ ਰੱਸੇ ਜਦੋਂ ਖੁੱਲ ਗਏ। ਸਿੱਖੀ ਦਸਮੇਸ਼ ਵਾਲੀ ਉੱਕਾ ਲੋਕ ਭੁੱਲ ਗਏ।*
*ਫੇਰ ਆਏ ਖਾਲਸੇ ਦੀ ਕਰਨ ਰਹਿਨੁਮਾਈ ਏ, ਮਾਘ ਸੁਦੀ ਪੰਜ ਦੀ......।*
*ਭੈਣੀ ਰਾਈਆਂ ਵਿਚ ਗੁਰੂ ਰਾਮ ਸਿੰਘ ਆਏ ਨੇ, ਸੁੱਤੇ ਹੋਏ ਭਾਗ ਉਹਨਾਂ ਖੋਲ ਦੇ ਜਗਾਏ ਨੇ।*
*ਹੋਈ ਮਜ਼ਲੂਮਾਂ ਦੀ ਸੁਣਾਈ ਤੇ ਸੁਣਾਈਏ, ਮਾਘ ਸੁਦੀ ਪੰਜ ਦੀ......।*
*ਗੁਰੇ ਵੀ ਫੁੱਲ ਕੇ ਤੇ ਖਿੜ ਖਿੜ ਹੱਸਦੇ। ਖੁਸ਼ੀਆਂ ਤੇ ਖੇੜੇ ਪਏ ਮੁਖੜੇ ਚੋਂ ਦੱਸਦੇ।*
*ਸਾਰੀ ਕਾਇਨਾਤ ਖੁਸ਼ਬੂਆਂ 'ਚ ਸਮਾਈ ਏ - ਮਾਘ ਸੁਦੀ ਪੰਜ ਦੀ......।*
*ਅਜ ਇਹ ਬਸੰਤ ਰਾਣੀ ਆਪਾ ਹੈ ਸ਼ਿੰਗਾਰਦੀ। ਰੰਗਣਾ ਹੈ ਚੜ੍ਹੀ ਇਹਨੂੰ ਚੀਨੀ ਅਸਵਾਰ ਦੀ।*
*ਮਸਤੀ ਚ ਝੂਮੇ ਹੋਕੇ ਦੂਣ ਤੇ ਸਵਾਈ ਏ, ਮਾਘ ਸੁਦੀ ਪੰਜ ਦੀ ਵਧਾਈ ਏ ਵਧਾਈ ਏ।*
*ਗੁਰੂ ਰਾਮ ਸਿੰਘ ਆਏ ਸਤਿਜੁਗ ਲਾਣ ਲਈ, ਦੀਨ ਦੁਖਿਆਰਾਂ ਦੇ ਦੁੱਖੜੇ ਮਿਟਾਣ ਲਈ।*
*ਦੂਰ ਕੀਤੀ ਸਭ ਮੇਰੇ ਦਾਤੇ ਕਠਨਾਈ ਏ। ਮਾਘ ਸੁਦੀ ਪੰਜ ਦੀ ਵਧਾਈ ਏ ਵਧਾਈ ਏ।*
*ਚਰਨਾਂ ਦੀ ਧੂੜੀ ਮੱਥੇ ਲਾਏ ਅਸਪਾਲ ਜੀ, ਗੁਰੂ ਦੇ ਦਰਸ ਕੀਤਾ ਨਦਰੀ ਨਿਹਾਲ ਜੀ।*
*ਸਭ ਨਾਲੋਂ ਵੱਡੀ ਕੀਤੀ ਸਾਡੇ ਤੇ ਭਲਾਈ ਏ। ਮਾਘ ਸੁਦੀ ਪੰਜ ਦੀ ਵਧਾਈ ਏ ਵਧਾਈ ਏ।*

# ਬਸੰਤ

✍ ਗੁਰਮੁਖ ਸਿੰਘ 'ਰਤਨ'

ਦਿਨ ਬਸੰਤ ਦੇ ਰਾਈਆਂ ਨੂੰ ਭਾਗ ਲੱਗੇ, ਭੈਣੀ ਵਿਚ ਜਾਪੇ ਅੱਜ ਖਿੜੀ ਬਸੰਤ।
ਜੱਸਾ ਸਿੰਘ ਨੂੰ ਵਧਾਈਆਂ ਪਏ ਦੇਣ ਲੋਕੀ, ਭਾਰਤ ਪਤਝੜ ਗੁਲਾਮੀ ਦਾ ਹੋ ਗਿਆ ਅੰਤ।
ਅਕਾਲ ਪੁਰਖ ਲੈ ਰਾਮ ਸਿੰਘ ਰੂਪ ਆਇਆ, ਬਾਣਾ ਜਿਹਨੇ ਬਣਾ ਲਿਆ ਵਾਂਗਰਾਂ ਸੰਤ।
ਭਾਰਤ ਵਿਚ ਆਜ਼ਾਦੀ ਬਹਾਰ ਖਿੜ ਪਈ, ਬਿਰਹੋਂ ਸੜੀ ਘਰ ਜੀਕਰਾਂ ਆ ਗਿਆ ਕੰਤ।
ਸੀ ਉਸ ਕੰਤ ਨਾਲ ਖਿੜੀ ਬਸੰਤ ਉਦੋਂ, ਇਸ ਬੇਅੰਤ ਨਾਲ ਖਿੜਿਆ ਘਰ ਬਾਰ ਜਾਪੇ।
ਤੁਹਾਨੂੰ ਸਭ ਨੂੰ ਵਧਾਈਆਂ ਘਰ ਕੰਤ ਆਇਆ, 'ਰਤਨ' ਕਿਉਂ ਨਾ ਬਸੰਤ ਬਹਾਰ ਜਾਪੇ।
ਸਦਾ ਜਾਊ ਸਤਿਕਾਰੀ ਇਹ ਭੈਣੀ ਦੀ ਜੂਹ, ਜਿਥੋਂ ਇਨਕਲਾਬ ਦੀ ਉਠੀ ਅਵਾਜ਼ ਪਹਿਲਾਂ।
ਅਜ਼ਾਦ ਪਰਿੰਦੇ ਨੂੰ ਜੀਕਰਾਂ ਕਾਹਲ ਹੁੰਦੀ, ਸ਼ੁਰੂ ਕਿਥੋਂ ਕਰੇ ਆਪਣੀ ਪਰਵਾਜ ਪਹਿਲਾਂ।
ਤੇਜ਼ ਨਜ਼ਰ ਤੇ ਚੁੰਝ ਵੀ ਤੇਜ ਜਿਸਦੀ, ਦੁਸ਼ਮਣ ਉਤੇ ਜਿਉਂ ਝਪਟਦਾ ਬਾਜ ਪਹਿਲਾਂ।
ਸਦਾ ਵਾਸਤੇ ਖਿੱਲਾ ਨਾ ਰਹੂ ਏਥੇ, ਸਤਿਗੁਰੂ ਰਾਮ ਸਿੰਘ ਜਾਣਿਆ ਰਾਜ਼ ਪਹਿਲਾਂ।
ਸ਼ਮ੍ਹਾਂ ਬਲੀ ਅਜ਼ਾਦੀ ਦੀ ਲੋ ਉਠੀ, ਕੂਕਿਆਂ ਦੀਆਂ ਕੁਰਬਾਨੀਆਂ ਫਲ ਆਈਆਂ।
ਭਾਰਤ ਵਿਚੋਂ ਅੰਗਰੇਜ਼ ਦੀ ਜੜ੍ਹ ਪੁਟਕੇ, ਇਹਨਾਂ ਤਾਈ ਇੰਗਲੈਂਡ 'ਚ ਘੱਲ ਆਈਆਂ।
ਉਦੋਂ ਸਭੇ ਗਿਰਾਵਟਾਂ ਖਾਲਸੇ ਵਿਚ, ਨਾਲੇ ਗੁਰੂਆਂ ਦੇ ਕੁਲ ਉਪਦੇਸ਼ ਭੁੱਲੇ।
ਭੰਗ, ਪੋਸਤ, ਹੁਕਾ, ਮਾਸ, ਸ਼ਰਾਬ ਪੀ ਕੇ, ਨਚਾਉਣ ਕੰਜਰੀਆਂ ਸਰੇ ਬਾਜ਼ਾਰ ਖੁੱਲ੍ਹੇ।
ਪਰਾਈ ਔਰਤ ਜਦ ਧੀ ਨਾ ਭੈਣ ਰਹਿ ਗਈ, ਐਸੇ ਗਰਤ ਦੇ ਵਿਚ ਸਭ ਆਣ ਡੁੱਲੇ।
ਝੋਲੀ ਚੁੱਕਾਂ ਸਰਦਾਰੀਆਂ ਲੈ ਲਈਆਂ, ਝੰਡੇ ਤਾਹੀਓਂ ਅੰਗਰੇਜ਼ਾਂ ਦੇ ਰਹੇ ਝੁੱਲੇ।
ਦੀਨ ਅਮਾਨ ਨੂੰ ਵੇਚ ਸਭ ਗਏ ਗਿਰਦੇ, ਅੱਜ ਇਹ ਗਿਰਿਆ ਕੱਲ ਉਹ ਗਿਰਿਆ।
ਐਸੇ ਵਿਚ ਸੁੱਤੀ ਅਣਖ ਜਗਾਣ ਦੇ ਲਈ, ਸਤਿਗੁਰੂ ਰਾਮ ਸਿੰਘ ਪਹਿਰੇਦਾਰ ਫਿਰਿਆ।
ਵਾਂਗ ਗੁਰੂ ਗੋਬਿੰਦ ਸਿੰਘ ਰਾਮ ਗੁਰ ਨੇ, ਗੁੜ੍ਹਤੀ ਨਾਮ ਦੀ ਝੱਟ ਪਿਲਾਈ ਐਸੀ।
ਦਿਨ ਵਸਾਖੀ ਦੇ ਅੰਮ੍ਰਿਤ ਛਕਾ ਉਹਨਾਂ, ਨਾਮਧਾਰੀਆਂ ਨੂੰ ਪਿਉਂਦ ਲਾਈ ਐਸੀ।
ਜਜ਼ਬਾ ਗਊ ਗਰੀਬ ਦੇ ਲਈ ਮਰਨਾ, ਨਾਲੇ ਵੱਖਰੀ ਪਛਾਣ ਬਣਾਈ ਐਸੀ।
ਚਿੱਟਾ ਕੁੜਤਾ ਪਜਾਮਾ, ਦਸਤਾਰ ਚਿੱਟੀ, ਚਿੱਟੀ ਮਾਲਾ ਵੀ ਹੱਥ ਫੜਾਈ ਐਸੀ।
ਚਿੱਟਾ ਰੰਗ ਨਿਸ਼ਾਨੀ ਤਾਂ ਅਮਨ ਦਾ ਏ, ਜ਼ੁਲਮ ਨਹੀਂ ਕਰਨਾ ਜ਼ੁਲਮ ਨਹੀਂ ਸਹਿਣਾ।
ਮੌਤ ਲਾੜੀ ਪਰਨਾਣ ਦਾ ਚਾਅ ਜਿਨ੍ਹਾਂ, ਦੂਹਲੇ ਬਣ ਆਉਣਾ ਪਿਛੇ ਨਹੀਂ ਰਹਿਣਾ।
ਤੁਹਾਡਾ ਧਰਮ ਕੀ ਏ, ਤੁਹਾਡਾ ਫਰਜ਼ ਕੀ ਏ, ਵਖਰੇ ਵਖਰੇ ਨੂੰ ਜਦੋਂ ਸਮਝਾਣ ਲੱਗ ਪਏ।
ਧਰਮੋਂ ਡਿਰਿਆਂ ਨੂੰ ਧਰਮ ਦਾ ਰਾਹ ਦੱਸਣ ਪਿੰਡ ਪਿੰਡ ਵਿਚ ਸਤਿਗੁਰੂ ਜਾਣ ਲੱਗ ਪਏ।
ਕੁਝ ਐਸੀ ਤਾਸੀਰ ਸੀ ਬਚਨਾਂ ਦੇ ਵਿਚ, ਲੋਕੀ ਫਿਰ ਸਿੱਧੇ ਰਸਤੇ ਆਣ ਲੱਗ ਪਏ।
ਇਕ ਦੋ ਨਹੀਂ ਪਿੰਡਾਂ ਦੇ ਪਿੰਡ ਲੋਕੀ ਨਾਮਧਾਰੀ ਫੁਲਵਾੜੀ ਸਜਾਣ ਲੱਗ ਪਏ।
ਵਿਹੰਦਿਆਂ ਵਿਹੰਦਿਆਂ ਲੱਖਾਂ ਕੂਕੇ ਕੂਕਦੇ ਇਉਂ, ਅਸੀ ਭਾਰਤ ਗੁਲਾਮ ਨਹੀਂ ਰਹਿਣ ਦੇਣਾ।
ਜਦੋਂ ਤੀਕ ਨਾ ਦੇਸ਼ ਅਜ਼ਾਦ ਹੋਇਆ ਖਿਲਿਆ, ਤੈਨੂੰ ਨਹੀਂ ਚੈਨ ਨਾਲ ਬਹਿਣ ਦੇਣਾ।
ਖਿੱਲਾ ਸੋਚਦਾ ਸਦਾ ਲਈ ਰਾਜ ਸਾਡਾ, ਬਿਨਾ ਪੁੱਛਿਆਂ ਸੂਰਜ ਨਹੀਂ ਚੜ੍ਹਣ ਦੇਣਾ।
ਕੂਕੇ ਉਸਦੇ ਰਾਜ ਤੋਂ ਬਹੁਤ ਔਖੇ, ਆਖਣ ਖਿਲੇ ਨੂੰ ਏਥੇ ਨਹੀਂ ਖੜ੍ਹਣ ਦੇਣਾ।
ਭਾਰਤ ਦੇਸ਼ ਸਾਡਾ ਇਸ ਦੇ ਅਸੀ ਮਾਲਕ, ਬਾਹਰੋਂ ਆਇਆਂ ਨੂੰ ਸਾਹਵੇਂ ਨਹੀਂ ਅੜਣ ਦੇਣਾ।
ਤੇਰੇ ਰਾਜ ਦੀਆਂ ਜੜ੍ਹਾਂ ਨੂੰ ਪੁੱਟ ਦੇਣਾ, ਮੱਥੇ ਦਾਗ ਗੁਲਾਮੀ ਨਹੀਂ ਮੜ੍ਹਣ ਦੇਣਾ।
ਸਤਿਗੁਰੂ ਰਾਮ ਸਿੰਘ ਦੇ ਪੈਰੋਕਾਰ ਤੱਕ ਕੇ, ਖਿੱਲੇ ਐਸੇ ਘਬਰਾਏ ਅੰਦਰ ਤੀਕ ਡਰ ਗਏ।
ਲੰਦਨ ਬੈਠਿਆਂ ਨੂੰ ਤਾਰਾਂ ਖੜਕ ਗਈਆਂ, 'ਰਤਨ' ਭਾਰਤ 'ਚੋਂ ਬਿਸਤਰਾ ਗੋਲ ਕਰ ਗਏ।

# युग प्रवर्तक-श्री सद्गुरु राम सिंह जी

✍ डॉ. रेणु द्विवेदी (वाराणसी)

भारतवर्ष विभिन्न धर्मों की जन्मस्थली रही है। अत्यन्त प्राचीनकाल से ही अनेक प्रकार के सन्त, साधक तथा धर्माचार्य अपनी ओजस्विता से यहां के जनमानस को नवीन स्फूर्ति प्रदान करते रहे है। द्वापर युग में श्रीकृष्ण ने स्पष्ट शब्दों में उद्घोष किया था कि जब-जब धर्म की हानि होगी तब-तब मै धर्म की स्थापना तथा अधर्म के नाश के लिए प्रकट होता रहूंगा। भगवान श्रीकृष्ण का उक्त उद्घोष भारतीय जनमानस को विकट से विकट परिस्थितियों में भी आशावादी बनाये रखता है। उसकी यह आशावादिता उसे विपरीत परिस्थितियों में भी मुक्ति की राह दिखाने वाले सन्त, साधक तथा महापुरुषों में मुक्तिदाता रूप भगवान के स्वरूप की आंशिक झलक दिखाती है।

मध्यकाल में जब मुस्लिम आक्रमणकारी अपनी असहिष्णुतापूर्ण नीति के द्वारा, तलवार के बल पर भारतीय जनमानस को आतंकित कर रहे थे, जिससे उनमें हताशा और निराशा व्याप्त थी। ऐसे समय में सम्पूर्ण भारतवर्ष में एक व्यापक जन-आन्दोलन भक्ति आंदोलन के रूप में उभरा जिसके अगुआ, रामानन्द, कबीर साहब, चैतन्य, वल्लभाचार्य, नामदेव, तुकाराम, ज्ञानदेव, शंकरदेव, गुरुनानक देव इत्यादि सन्त थे। इन्होंने अपनी दिव्य आभा से अन्धकार में पड़े जन-समुदाय में आशा की ज्योति जगायी थी। यह उस सन्त परम्परा का ही प्रभाव था जिसने गुरु नानकदेव को मानवमात्र के लिए कल्याणकारी तथा सहज धर्म की स्थापना के लिए प्रेरित किया था। उन्हीं की परम्परा में अन्य सिक्ख गुरु मानवमात्र के मुक्तिदाता के रूप में अवतरित होते रहे। इन्होंने धर्म की स्थापना तथा अधर्म के नाश के लिए अनेक कष्ट सहन करते हुए अपने प्राणों तक की आहूति दे दी। सिक्ख-परम्परा के गुरुओं में सन्त एवं सिपाही दोनों के गुण विद्यमान थे। उनमें हमें वीर एवं शान्त रस का अद्भुत सामंजस्य देखने को मिलता है। हृदय में हरिनाम तथा हाथ में माला धारण करने वाले सिक्ख गुरुओं ने युग की आवश्यकता के अनुरूप तलवार भी धारण की किन्तु एक सच्चे सन्त की भांति उनकी तलवार हमेशा धर्म की रक्षा के लिए उठी। दशम पातशाह गुरु गोबिन्द सिंह जी ने सन्त में सिपाही की परिकल्पना को साकार करते हुए धर्म की रक्षा के लिए युद्ध किया। उन्हीं की परम्परा में आगे चलकर सिक्खों के बारहवें गुरु, महान स्वतन्त्रता संग्राम सेनानी 'कूका आन्दोलन' के प्रणेता श्री सद्गुरु राम सिंह जी हुए, जिन्होंने अपने धार्मिक तथा सामाजिक सुधार आन्दोलन के द्वारा जहां सिक्ख समाज में आयी बुराईयों का निराकरण किया वहीं अंग्रेजों की पराधीनता से भारत माता को मुक्ति दिलाने के लिए अनोखा राजनैतिक आन्दोलन (असहयोग आन्दोलन) भी चलाया। जिसके द्वारा उन्होंने पराधीनता के इस दौर में भी आत्मसम्मान एवं आत्मगौरव के साथ जीने का तरीका बताया। उन्होंने अंग्रेजी हुकूमत को कभी भी स्वीकार नहीं किया और परतन्त्र भारत में भी स्वतन्त्रता का बिगुल बजाया। उन्होंने ब्रिटिश सरकार के समानान्तर अपनी पूरी सरकार ही बना रखी थी जिसका प्रमाण हमें अंग्रेजों द्वारा लिखित इतिहास से ही ज्ञात हो जाता है। कुछ इतिहासकार उनके आंदोलन को कौमी अथवा धार्मिक आन्दोलन कहकर उसके राजनैतिक महत्व को नजरअन्दाज करने का प्रयास करते है परन्तु वस्तुतः सद्गुरु राम सिंह जी एक महान योद्धा, देशभक्त, संगठनकर्ता तथा दिव्य दृष्टि सम्पन्न युग पुरुष थे। वे पराधीनता को सबसे बड़ा अभिशाप मानते थे। उनके लिए राजनैतिक स्वतन्त्रता ही सबसे बड़ा धर्म था। परन्तु इस राजनैतिक स्वतन्त्रता की प्राप्ति के लिए व्यक्ति को नैतिक दृष्टि से बलवान होना आवश्यक है, क्योंकि नैतिक पतन ही किसी राष्ट्र की गिरावट का मूल कारण होता है। अतः उन्होंने अपने आन्दोलन को तीन चरणों में विकसित किया-

१. धार्मिक आन्दोलन।
२. सामाजिक आन्दोलन।
३. राजनैतिक आन्दोलन।

**१. धार्मिक आन्दोलन :**

श्री सद्गुरु राम सिंह जी एक धर्मप्राण व्यक्ति थे। बचपन से ही उनकी अभिरूचि धार्मिक थी। वे एकान्त में निरन्तर धार्मिक साधना

*आपके प्रचार का मुख्य उद्देश्य धार्मिक रूप से डांवा-डोल हो रहे सिक्खों में से कुरीतियां दूर करके सिक्ख धर्म को जीवित रखना था। आपका काम एक सुधारक नेता का था। वस्तुतः आपने जो आन्दोलन चलाया था उसका मुख्य उद्देश्य केवल धार्मिक ही नहीं था अपितु वे धार्मिक पुनर्जागरण के द्वारा राजनैतिक स्वतन्त्रता प्राप्त करना चाहते थे।*

में लीन रहते थे तथा अपने संपर्क में आने वाले लोगों में भी धार्मिक चेतना जगाते थे। उनके समय में सिक्ख समाज में अनेक धार्मिक बुराईयां व्याप्त हो चुकी थी, लोग सिक्खी की वास्तविक मर्यादा भूलकर मांस, मदिरा, व्यभिचार, चोरी, ठगी जैसी बुराईयों में लिप्त हो चुके थे तथा अंग्रेजी शासन के प्रभाव में आकर अपने धर्म अपनी संस्कृति को हीन समझने लगे थे। सद्‌गुरु राम सिंह जी ने सिक्ख समाज को उसके वास्तविक गौरव का बोध कराने के लिए तथा धर्मयुद्ध के लिए तैयार करने के लिए धार्मिक आन्दोलन की नींव रखी। उन्होंने सन् १८५७ ई. में संत खालसा पंथ की स्थापना की जिसे नामधारी पंथ भी कहा जाने लगा। नामधारी पंथ के लिए एक विशेष प्रकार के धार्मिक आचार-व्यवहार को स्वीकार किया गया जिसे 'रहितनामे' में स्पष्ट किया गया है। इस 'रहितनामे' के आधार पर नामधारी सिक्खों के लिए निम्न धार्मिक क्रिया-कलाप निर्धारित किये गये थे-

१. तीन पहर रात्रि शेष रहने पर (अमृत वेला में) में सकेश स्नान करना।

अर्थात् नाम धारण करने वाले प्रत्येक नामधारी को प्रातःकाल भोर में ही उठकर दातुन आदि से निवृत्त हो सकेश स्नान करना अनिवार्य था। फिर गुरुबाणी का पाठ करना। यदि गुरुबाणी कंठस्थ न हो तो उसे कंठस्थ करना। 'जपु' 'जापु' 'रहिरास', आरती तथा सोहिला इन बाणियों को तो अवश्य ही याद करना।

२. आठों पहर हृदय में गुरु का स्मरण करते हुए 'नाम सिमरन करना'।

३. परायी स्त्री को अपनी पुत्री या बहन समझना।

४. दूसरों के हक को कभी न लेना।

५. किसी से दुश्प्रवृत्तिपूर्वक नहीं बोलना।

६. चौके में साफ-सफाई रखना।

७. अपना गड़वा डोरी अलग रखना।

८. पर्यावरण की शुद्धता बनाये रखने के लिए गुरुमत के अनुसार यज्ञ तथा हवन करना।

९. पांच ककारों को सर्वदा धारण करना।

१०. गऊ तथा गरीब की रक्षा करना।

११. मांस तथा मदिरा आदि नशों का सर्वथा त्याग करना।

उपर्युक्त धार्मिक आदेशों द्वारा सद्‌गुरु राम सिंह सच्चारित्र, उच्च नैतिकता वाले सात्त्विक तथा दृढ़ प्रतिज्ञा वाले वीर तथा अपने सद्‌गुरु पर पूर्ण आस्था रखने वाले अनुयायियों को तैयार करना चाहते थे।

आपके प्रचार का मुख्य उद्देश्य धार्मिक रूप से डांवा-डोल हो रहे सिक्खों में से कुरीतियां दूर करके सिक्ख धर्म को जीवित रखना था। आपका काम एक सुधारक नेता का था। वस्तुतः आपने जो आन्दोलन चलाया था उसका मुख्य उद्देश्य केवल धार्मिक ही नहीं था अपितु वे धार्मिक पुनर्जागरण के द्वारा राजनैतिक स्वतन्त्रता प्राप्त करना चाहते थे। धार्मिक पुनर्जागरण के लिए उन्होंने दो तरीके अपनाये थे। एक तो उन्होंने गुरुबाणी के शुद्ध पाठ पर बहुत जोर दिया था। उन्होंने नामधारण करने वाले प्रत्येक सिक्ख के लिए गुरुबाणी का पाठ करना अनिवार्य बना दिया। उन्होंने जगह-जगह गुरुबाणी के पाठ करने तथा भोग डालने की रीति चलायी। भैणी साहब में भी सम्वत् १९१४ से ही आदि श्री ग्रन्थ साहब का पाठ करने तथा पाठ समाप्त होने पर भोग डाले जाते है। यह परम्परा अनवरत चल रही है।

दूसरी ओर उन्होंने अमृत छकाकर केशधारी सिक्ख बनाने की सरल रीति भी निकाली। इस समय तक जनसाधारण को 'खंडे का अमृत' छकाने की रीति नहीं थी। सद्‌गुरु राम सिंह जी ने इसे प्रारम्भ करवाकर जगह-जगह खंडे बाटे का अमृत छका कर सिंह बनाने पर बल दिया। उस समय तक सिक्खों में भी मुसलमान पीर फकीरों के मकबरों पर जाकर मन्नतें मानने का रिवाज था। श्री सद्‌गुरु राम सिंह जी ने अपने अनुयायियों को इन सब रीति-रिवाजों से दूर रहकर केवल एक परमात्मा पर दृढ़ आस्था रखने का आदेश दिया। उन्होंने प्रारम्भ के वर्षों में अपना सारा ध्यान धार्मिक सुधार की ओर ही लगाया तथा धार्मिक सुधार आन्दोलन के द्वारा लोगों को एकत्रित करते रहे तथा उन्हें तत्कालीन परिस्थितियों से अवगत कराते रहे। इस समय भी उनके मन में अंग्रेजी प्रशासन के खिलाफ बगावत की लौ जग चुकी थी, परन्तु समय से पूर्व वे इसे हवा देने के पक्ष में नहीं थे, अतः प्रारम्भ के वर्षों में उन्होंने लोगों

में आत्मिक बल पैदा करने तथा नयी चेतना जगाने का प्रयास किया।

## २. सामाजिक आन्दोलन :

श्री सद्गुरु राम सिंह जी एक महान समाज सुधारक तथा स्वतन्त्रता संग्राम सेनानी थे। उन्होंने तत्कालीन समाज में व्याप्त कुरीतियों का भली-भांति निरीक्षण किया था। उन्होंने समझ लिया था कि जब तक सामाजिक बुराईयों का निराकरण नहीं कर लिया जाता तब तक न तो व्यक्तिगत स्वतन्त्रता प्राप्त हो सकती है न राजनैतिक। अतः स्वतन्त्रता आन्दोलन से पूर्व इन कुरीतियों का निवारण आवश्यक है। इस समय भारतीय समाज में अनेक प्रकार की बुराईयां व्याप्त थी। अशिक्षा, अज्ञानता तथा निर्धनता के कारण भारतीय समाज धार्मिक रूढ़ियों, वाह्याडम्बरों तथा व्यर्थ के रीति-रिवाजों में फंसा हुआ था। सामान्यतया लगभग पूरे भारतीय समाज में ही जड़ता, हीनता तथा शून्यता के भाव व्याप्त थे। इसका कारण मुख्य रूप से यह था कि इस समय भारत का मुकाबला एक ऐसी कौम से हुआ था। जो सम्पूर्ण विश्व में अपनी राजनैतिक प्रभुसत्ता स्थापित कर रही थी तथा अपने आपको हर मामले में भारतीयों से श्रेष्ठ स्थापित कर रही थी। वस्तुतः १८वीं शताब्दी में यूरोप में एक नवीन बौद्धिक लहर चली थी जिसके फलस्वरूप वहां एक जागृति के युग का सूत्रपात हो चुका था। अंग्रेज कौम इसी कारण भारतीयों को अपने से निम्न समझती थी तथा अपनी महान संस्कृति एवं धर्म के गूढ़ भावों से अनभिज्ञ भारतीय समाज भी अपने आपको उनके सामने हीन समझने लगा था परन्तु उन्नीसवीं शताब्दी के पूर्वार्द्ध में ही सम्पूर्ण विश्व में सांस्कृतिक पुनर्जागरण का दौर चला। भारत भी इससे अछूता नहीं रहा। यहां भी सांस्कृतिक पुनर्जागरण का दौर शुरू हुआ। परन्तु भारत में सांस्कृतिक पुनर्जागरण का दौर धार्मिक सुधार आन्दोलनों के साथ ही शुरू हुआ क्योंकि भारतीय समाज धर्म प्रधान समाज है तथा यहाँ की समाजिक कुरीतियां बहुत कुछ हमारी धार्मिक मान्यताओं पर आधारित हैं। अतः धर्म सुधार के बिना समाज सुधार सम्भव नहीं था। यही कारण था कि उस समय जितने भी सामाजिक सुधार आन्दोलन हुए वे सभी धार्मिक सुधार आन्दोलन के अन्तर्गत ही हुए। जैसे बंगाल के प्रसिद्ध धार्मिक आन्दोलन, ब्रह्मसमाज (राजा राममोहन राय, १८२८), आर्य समाज (स्वामी दयानन्द सरस्वती १८२४-८३), प्रार्थना समाज (गोविन्द रनाडे, १८४२-१९०१) इत्यादि।

इन सभी सुधारवादी आन्दोलनों के विषय में एक सामान्य बात यह थी कि इन आन्दोलनों ने भारत के शिक्षित नागरिकों को ही विशेष रूप से प्रभावित किया था। इन आन्दोलनों के कारण भारत का बुद्धिजीवी वर्ग, जो अंग्रेजों के इस प्रचार के कारण भ्रमित था कि पाश्चात्य सभ्यता तथा संस्कृति उनकी अपनी संस्कृति से श्रेष्ठ है। उनका भ्रम दूर हुआ। शिक्षा के प्रचार-प्रसार द्वारा उन्हें अपनी संस्कृति को ज्यादा गहराई से जानने का अवसर मिला और उस पर गर्वानुभव करने का पर्याप्त कारण भी। इन आन्दोलनों का प्रभाव शहरी क्षेत्र तक ही सीमित रहा। भारत के ग्रामीण अंचलों में इन आन्दोलनों का कोई खास प्रभाव नहीं रहा परन्तु लगभग इसी समय (१८५७) में पंजाब प्रान्त के छोटे से गांव भैणी साहब में भी सिक्ख धर्म में सुधारवादी आन्दोलन का सूत्रपात हुआ, जिसके प्रणेता भारत की महान गुरु परम्परा की एक कड़ी सद्गुरु राम सिंह जी थे जिन्होंने इस सुधारवादी आन्दोलन में धार्मिक सुधार के साथ-साथ सामाजिक सुधार को कार्यक्रम का एक प्रमुख विषय बनाया था। उनके सामाजिक सुधार कार्यक्रमों को हम तीन चरणों में विकसित देख सकते है- १. स्त्री सुधार २. नशाबन्दी ३. स्वदेशी।

### स्त्री सुधार

सामाजिक सुधार आन्दोलन का मुख्य उद्देश्य सामाजिक कुरीतियों को दूर करना था। अतः तत्कालीन समाज में व्याप्त कुरीतियों की ओर जब हम दृष्टि डालते है तो सर्वप्रथम हमारा ध्यान स्त्रियों पर जाता है। तत्कालीन समाज में स्त्रियों की बड़ी शोचनीय दशा थी। उन्हें समाज में पुरुषों के बराबर स्थान नहीं था। कन्या जन्म को अभिशाप समझा जाता था। कन्या-वध की कुप्रथा प्रचलित थी। बाल-विवाह, दहेज प्रथा तथा सतीप्रथा का भी प्रचलन था। विधवाओं की बड़ी दुर्दशा थी। विधवा पुनर्विवाह को सामाजिक मान्यता नहीं मिली थी। सद्गुरु राम सिंह जी ने इन सभी कुरीतियों के खिलाफ समाज में जागृति पैदा की थी। पंजाब में सद्गुरु राम सिंह जी से पूर्व किसी भी व्यक्ति अथवा संगठन ने स्त्रियों की गिरती हुई शोचनीय दशा को सुधारने का प्रयास नहीं किया। पंजाब के इतिहास में सद्गुरु राम सिंह जी वह पहले व्यक्ति हुए जिन्होंने स्त्रियों की शोचनीय दशा को सुधारने का प्रशंसनीय कार्य किया। उन्होंने आदेश दिया कि-

१. महिलाओं को भी खंडे का अमृतपान करवाया जाये और पुरुषों के समान दर्जा दिया जाये।

२. विधवाओं के पुनर्विवाह हों, पैदा होते ही लड़कियों को मारना, उन्हें बदले में देना और बेचना बन्द हो। विवाह दहेज रहित तथा सादगीपूर्ण ढंग से हो। सद्गुरु राम सिंह जी ने स्त्रियों को 'खंडे का अमृतपान' करवाकर तथा दीवान में बैठने की खुली छूट देकर उन्हें धार्मिक रूप से तो पुरुषों के बराबर स्थान दिलवा

***उस समय स्त्रियों के प्रति समाज में अन्य कुत्सित बुराईयां व्याप्त थीं, जिनके निराकरण के बिना स्त्री समाज का उद्धार नहीं हो सकता। सद्‌गुरु राम सिंह जी ने इन बुराईयों पर भी ध्यान दिया। उन्होंने कन्यावध की प्रचलित कुप्रथा को तुरन्त बंद करने का आह्वान किया। बाल-विवाह तथा पर्दाप्रथा को समाप्त किया। उन्होंने स्त्रियों की विवाह की कम से कम उम्र १६ वर्ष निर्धारित की। तत्कालीन समाज में स्त्रियों के क्रय-विक्रय की कुप्रथा भी प्रचलित थी। लोग पैसे लेकर कुपात्र को अपनी लड़की ब्याह देते थे। सद्‌गुरु राम सिंह जी ने पैसे लेकर विवाह करने की बुरी रीति को हटाया।***

दिया था परन्तु उस समय स्त्रियों के प्रति समाज में अन्य कुत्सित बुराईयां व्याप्त थी, जिनके निराकरण के बिना स्त्री समाज का उद्धार नहीं हो सकता। सद्‌गुरु राम सिंह जी ने इन बुराईयों पर भी ध्यान दिया। उन्होंने कन्यावध की प्रचलित कुप्रथा को तुरन्त बंद करने का आह्वान किया। बाल-विवाह तथा पर्दाप्रथा को समाप्त किया। उन्होंने स्त्रियों की विवाह की उम्र कम से कम १६ वर्ष निर्धारित की। तत्कालीन समाज में स्त्रियों के क्रय-विक्रय की कुप्रथा भी प्रचलित थी। लोग पैसे लेकर कुपात्र को अपनी लड़की ब्याह देते थे। सद्‌गुरु राम सिंह जी ने पैसे लेकर विवाह करने की बुरी रीति को हटाया। उनके इस कार्यक्रम के प्रचार का संकेत हमें तत्कालीन समाज में प्रचलित इस लोकगीत से हो जाता है-

*'न वेच कुंवारी वे बावला लालचिया,*
*गल गऊ कटारी वे बावला लालचिया।*
*तेरी गई मत मारी वे बावला लालचिया,*
*न बनो व्यापारी वे बावला लालचिया।'*

उन्होंने विधवा पुनर्विवाह को भी प्रचलित किया। उनकी आज्ञा थी कि समाज एवं देशहित को ध्यान में रखकर विधवाओं को पुनर्विवाह के लिए प्रेरित करना चाहिए तथा विधवाओं से पुनर्विवाह के लिए समाज के नवयुवकों को आगे आना चाहिए। वे जाति-पाति के भेदभाव मिटाकर सब श्रेणियों में पारस्परिक खुले विवाह के पक्ष में थे। एक सरकारी रिपोर्ट में कहा गया है कि—

'वह सिक्खों में से जाति-पाति के भेदभाव को मिटा रहा है। सब श्रेणियों में पारस्परिक खुले विवाहों के पक्ष में है। विधवा विवाह करने की आज्ञा देता है। शराब तथा नशों से रोकता है। स्त्रियों और पुरुषों के पारस्परिक खुले मेल-मिलाप का पक्षपाती है।' —(नामधारी सिक्खों का इतिहास पृष्ठ ५८)

उपर्युक्त रिपोर्ट में स्पष्ट रूप से सद्‌गुरु राम सिंह जी के सामाजिक सुधार कार्यक्रम के विषय में लिखा गया है। इस रिपोर्ट में जो पुरुषों और स्त्रियों के पारस्परिक मेल-मिलाप की बात कही गयी है वह पर्दा न रखने तथा दीवान में इक्ट्ठे बैठने की रीति के विषय में ही की गयी है। इसी रिपोर्ट में आगे भी कहा गया है कि —

'उसके दीवान (सम्मेलन) में स्त्री-पुरुष खुले विचरते है। स्त्रियां तथा नवयुवतियां उसके सम्प्रदाय में सम्मिलित है। वह अपने सेवकों को पवित्र तथा सत्यवादी होने का उपदेश देता है।'

इस प्रकार सद्‌गुरु राम सिंह जी ने स्त्रियों की दशा सुधारने के लिए कई सार्थक प्रयास किये। उन्होंने देखा कि इस समय समाज में स्त्रियों की निम्न स्थिति के लिए कई अन्य कारणों के साथ-साथ विवाह की प्राचीन पद्धति भी एक प्रमुख कारण है। इस पद्धति से विवाह सम्पन्न करवाने में विवाह में अनावश्यक खर्च बढ़ता है जिसका बोझ मां-बाप को वहन करना पड़ता है। पुनः पुरोहितों की देखरेख में विवाह सम्पन्न करवाने में कई अन्य तरह की परेशानियां भी उपस्थित होती है। अतः उन्होंने नामधारी समाज के लिए नई विवाह रीति प्रचलित की जिसे आनन्द कारज की संज्ञा दी गयी। इस विवाह रीति में जाति-पांति के बन्धन तोड़कर विवाह करने तथा ब्राह्मणों वाली विवाह की रीति को तोड़कर और परिवार घातक रीतियों को हटाकर कम से कम व्यय में सीधे-सादे ढंग से विवाह करने का निर्णय किया गया। इस नई रीति से विवाह सम्पन्न कराने के लिए सद्‌गुरु राम सिंह जी तथा उनके अनुयायियों को स्थानीय समाज तथा ब्राह्मणों के व्यापक विरोध का सामना करना पड़ा। अतः उन्होंने निश्चय किया कि इस नई रीति का शुभारम्भ किसी भव्य महोत्सव से किया जाय जिससे इस पद्धति का ज्यादा से ज्यादा प्रचार हो सके तथा ब्राह्मणों के विरोध को भी कम किया जा सके। इस क्रान्तिकारी कार्य के शुभारम्भ के लिए सद्‌गुरु राम सिंह जी ने पंजाब के 'खोटे' गांव का चुनाव किया।

विवाह की इस पद्धति में किसी पुरोहित अथवा ब्राह्मण की कोई आवश्यकता नही थी और न ही इसमें किसी प्रकार के कर्मकाण्ड का कोई विधान था तथा नामधारी सम्प्रदाय जाति-पाति के भेदभाव को भी नहीं मानता था। विवाह हेतु सर्वप्रथम खुले आकाश के नीचे एक 'वेदी' बनायी जाती जिसमें अग्नि प्रज्वलित कर दी जाती। दूल्हा-दुल्हन इसी वेदी के चारों ओर फेरे ले लेते। फेरे के समय किसी प्रकार के वैदिक मंत्रोच्चार की कोई आवश्यकता

नहीं थी अपितु सिर्फ श्री आदि ग्रन्थ साहब की बाणी में 'लांवां' नामक बाणी के पाठ पढ़ दिये जाते और विवाह सम्पन्न हो जाता। इस सरल विधि से विवाह सम्पन्न करवाने के लिए सद्‌गुरु राम सिंह जी का प्रभाव सीधी-सादी ग्रामीण जनता के बीच बहुत बढ़ गया। स्त्री सुधार कार्यक्रम के विषय में कई इतिहास लेखकों ने उनकी भूरि-भूरि प्रशंसा की है। सरदार कपूर सिंह जी ने अपनी पुस्तक 'सप्त श्रृंग' में सद्‌गुरु जी के विषय में अपने विचार प्रगट करते हुए कहा है कि - 'सिक्ख गुरुओं गुरु नानक तथा गुरु गोबिन्द सिंह जी के पश्चात् बाबा राम सिंह एक महान सुधारक तथा पथ-प्रदर्शक हुए है, जिन्होंने समाज में स्त्री पुरुष की एकता का प्रचार किया और अपने प्रचार में सफल हुए। यदि उन्होंने देश तथा जाति के लिए जो अन्य महान् कार्य किये वह हम छोड़ भी दें, तो उनका एक यही प्रचार कि 'स्त्री तथा पुरुष समाज में समानता के अधिकारी है', उनको संसार भर के शिरोमणि सुधारकों की पंक्ति में खड़ा कर देता है।'

इस प्रकार हम देखते है कि सद्‌गुरु राम सिंह जी ने स्त्रियों की दशा सुधारने के लिए अनेक महत्वपूर्ण कदम उठाये थे। परन्तु उनके कार्यों के बारे में आज ज्यादा कुछ जानकारी हासिल नहीं हो पाती, क्योंकि अंग्रेज सरकार ने उनके इस सुधारवादी आन्दोलन की पृष्ठभूमि में राजनैतिक विद्रोह के संकेत पा लिये थे, इसीलिए वह इस आन्दोलन को पूरी तरह से दबाने का प्रयत्न करती रही, जिससे इस आन्दोलन का वास्तविक रूप लोगों के सामने न आने पाये।

**मदिरा-पान तथा अन्य सामाजिक बुराइयों पर रोक-**

सद्‌गुरु राम सिंह जी ने तत्कालीन समाज में व्याप्त अन्य बुराईयों यथा-मदिरापान, चोरी, ठगी, व्यभिचार तथा झूठ आदि से अपने अनुयायियों को दूर रहने का आदेश दिया। उस समय सिक्ख समाज में 'मांसाहार' मदिरापान तथा बहुविवाह का प्रचलन बढ़ रहा था जिसके कारण समाज में चोरी, ठगी, व्यभिचार आदि अन्य बुराइयों भी घर कर गयी थीं। अफीम, भांग, पोस्त आदि के नशे भी बढ़ रहे थे। 'नशा' स्वयं अपने आप में एक बहुत बड़ी सामाजिक बुराई है, जो समाज के साथ ही साथ मनुष्य के पतन का कारण बनता है। इसी कारण सद्‌गुरु राम सिंह जी ने अपने सामाजिक सुधार कार्यक्रम में 'नशाबंदी' को एक प्रमुख मुद्दा बनाया था।

**स्वदेशी आन्दोलन —**

इन कुरीतियों के अतिरिक्त तत्कालीन समाज में पाश्चात्य सभ्यता तथा संस्कृति का अन्धानुकरण बहुत तेजी से पनप रहा था। अंग्रेज शासक अंग्रेजी माध्यम के विद्यालयों द्वारा तथा ईसाई मिशनरियों के द्वारा पंजाब प्रान्त में पाश्चात्य संस्कृति तथा वहां के रीति-रिवाजों की महिमा-मण्डित कर रहे थे, जो भारतीय समाज के लिए बहुत हानिकारक था। अतः सद्‌गुरु राम सिंह जी ने इस ओर भी ध्यान दिया था। उन्होंने विदेशी संस्कृति की जगह 'स्वदेशी' को बहुत महत्व दिया था। उन्होंने समझ लिया था कि इस समय किसी भी राजनैतिक आन्दोलन को खड़ा करने से पूर्व यहां के लोगों में अपने देश, अपने धर्म तथा अपनी सामाजिक, विरासत और संस्कृति के प्रति गर्वानुभूति का होना अनिवार्य है। कोई भी राष्ट्र तब तक उन्नति नहीं कर सकता जब तक कि उस देश के निवासियों के हृदय में देश गौरव स्वदेश प्रेम की भावना न हो। अंग्रेजों ने भारत पर विजय प्राप्त करने के पश्चात् कई तरह से भारतीयों का अहित किया। परन्तु उनमें जो सबसे ज्यादा कष्टप्रद बात थी वह यह कि उन्होनें भारतीयों के मन-मस्तिष्क में यह बात गहरे तक बैठा दी कि इस बार भारत जिस कौम से पराजित हुआ है वह हर दृष्टि से भारतीय समाज से ज्यादा सभ्य, ज्यादा समझदार, ज्यादा न्यायी तथा ज्यादा योग्य है। भारतीय समाज उस समाज के सामने आयोग्य तथा पिछड़ा हुआ है। अंग्रेजों की इस चाल के कारण भारतीय समाज हीनभावना से ग्रस्त हो गया तथा उसके अन्दर आत्मविश्वास की कमी हो गयी जिससे उनके अन्दर अंग्रेजी शासन के खिलाफ विद्रोह करने की कोई जिजीविषा ही नहीं रही। यही कारण था कि सद्‌गुरु राम सिंह जी ने सर्वप्रथम अपने अनुयायियों के हृदय में अपने धर्म, अपने समाज तथा अपने राष्ट्र के प्रति गर्व की भावना पैदा की। सद्‌गुरु राम सिंह जी द्वारा चलाये जा रहे धार्मिक सुधार तथा सामाजिक सुधार आन्दोलन का मुख्य उद्देश्य भी यही था। उनका दृढ़निश्चय था कि कोई भी देश अथवा राष्ट्र राजनीतिक रूप से पराधीन रहकर आत्मिक, सामाजिक तथा आर्थिक उन्नति नहीं कर सकता। राष्ट्रीय उन्नति के लिए सर्वप्रथम यह आवश्यक है कि समाज का प्रत्येक व्यक्ति अपनी जीविका कमाने के साधनों में किसी अन्य का दास न हो, तथा वह मानसिक रूप से स्वतन्त्र हो। इसके लिए आवश्यक है कि वह अपने आपको स्वतन्त्र समझे। अतः उन्होंने अपनी मातृभूमि को विदेशी शासकों की दासता से मुक्ति दिलाने के लिए एक विशेष प्रकार का कार्यक्रम भारतीय जनता के सामने रखा तथा नामधारियों को सदैव इस पर चलने का आदेश दिया जिसे स्वदेशी आन्दोलन तथा असहयोग आन्दोलन कहा जा सकता है-

१. अंग्रेज शासकों की ओर से चलाये गये कानूनों के बन्धन

**सद्‌गुरु राम सिंह जी द्वारा चलाया गया आन्दोलन वस्तुतः उस आन्दोलन का एक ही रूप था जो सिक्खों के पुनरूत्थान के लिए गुरु गोबिन्द सिंह जी ने १७वीं शताब्दी के अन्त में चलाया था। महाराज रणजीत सिंह के समय में सिक्खों की जो शक्ति थी, उसे एक बार पुनः से प्राप्त करने की इच्छा ने नामधारी आन्दोलन का रूप लिया।**

अपने गले में न डालो। देश के पुराने न्याय के नियमों तथा रीतियों को मानों।

२. फौजदारी तथा भूमि-सम्पत्तियों से सम्बन्धित पारस्परिक झगड़ों को अंग्रेज शासकों की स्थापित की हुई अदालतों में न ले जाओ। ऐसे झगड़े गांवों की पंचायतों तथा गोत्रों की पंचायतों में निबटाओ।

३. अंग्रेजी शासन की ओर से स्थापित किये हुए स्कूलों में अपने बच्चों को न पढ़ाओ। अपने विद्यालयों तथा पाठशालाओं में ही बालक-बालिकाओं को पढ़ाओ।

४. अंग्रेजों की नौकरी न करो।

५. विदेश का बना हुआ कपड़ा तथा अन्य पदार्थों का प्रयोग न करो। घर की बनी हुई खादी एवं ऊन के कपड़े पहनो तथा स्वदेशी पदार्थों का प्रयोग करो।

६. अंग्रेजी शासन की चलायी हुई संस्थाओं, रेल, डाकखानों आदि का प्रयोग न करो। आने-जाने, समाचार पहुंचाने तथा पारस्परिक मेल के लिए अपने ही साधन यथा बैलगाड़ी, घोड़े, ऊंट की सवारी को काम में लाओ तथा चिट्ठी-पत्र पहुंचाने के लिए अपने हरकारों का प्रबन्धन करो।

इस प्रकार सद्‌गुरु राम सिंह जी ने उपर्युक्त आदेशों द्वारा अपने आन्दोलन के स्वरूप को स्पष्ट रूप से जनता के सामने रखा था। उपर्युक्त आदेशों का राजनैतिक स्वरूप स्पष्ट है। इसमें अलग से अपनी डाक-व्यवस्था तथा न्याय-व्यवस्था का आदेश दिया गया है जिससे समानान्तर सरकार की स्थापना की ध्वनि उठती है। इन आदेशों में स्पष्टतः सरकार की असहयोग तथा सरकारी मशीनरी के बहिष्कार का कार्यक्रम अपनाया गया। असहयोग, बहिष्कार तथा स्वदेशी के प्रचार का धार्मिक कारण क्या हो सकता है? निश्चित रूप से यह सद्‌गुरु राम सिंह जी के राजनैतिक आन्दोलन के प्रमुख शस्त्र थे।

सद्‌गुरु राम सिंह जी द्वारा चलाया गया आन्दोलन वस्तुतः उस आन्दोलन का एक ही रूप था जो सिक्खों के पुनरूत्थान के लिए गुरु गोबिन्द सिंह जी ने १७वीं शताब्दी के अन्त में चलाया था। महाराज रणजीत सिंह के समय में सिक्खों की जो शक्ति थी, उसे एक बार पुनः से प्राप्त करने की इच्छा ने नामधारी आन्दोलन का रूप लिया। धर्म के आधार पर ही गुरु गोबिन्द सिंह जी ने औरंगजेब के विरुद्ध शस्त्र उठाया था। सदगुरु राम सिंह जी ने भी आजादी को धर्म के अंग के रूप में स्वीकार किया इसलिए कूका आन्दोलन में सामाजिक सुधार, धार्मिक पुनरूत्थान तथा राजनैतिक स्वतन्त्रता एक में सम्बन्ध थे। रणजीत सिंह के समय के राजनैतिक गौरव को प्राप्त करना उनके धर्म का अंग था। इसके लिए उन्होंने बहिष्कार तथा असहयोग की रणनीति बनायी। भारत के राष्ट्रपति डॉ. राजेन्द्र प्रसाद जी ने १९३५ ई. में 'श्री सद्‌गुरु राम सिंह जी के सिद्धान्त' विषय पर लिखते हुए कहा था कि-

'गुरु राम सिंह जी स्वतन्त्रता को भी धर्म का आवश्यक अंग समझते थे। नामधारियों का संगठन बहुत सुदृढ़ था। बहिष्कार और असहयोग आन्दोलन का, जिसे महात्मा गांधी ने इतने जोरों से चलाया था, गुरु राम सिंह जी ने प्रायः पचास वर्ष पूर्व ही नामधारियों में प्रचारित किया था।'' उनके सिद्धान्त में पांच चीजें थी-

१. सरकारी नौकरी का बहिष्कार

२. सरकारी स्कूलों का बहिष्कार

३. सरकारी आदेशों का बहिष्कार

४. विदेशी वस्त्रों का बहिष्कार

५. सरकारी अदालतों, रेलों और डाक-तार व्यवस्था का बहिष्कार।

सद्‌गुरु राम सिंह जी उपर्युक्त बहिष्कार तथा असहयोग कार्यक्रम के द्वारा ब्रिटिश हुकूमत का विरोध कर रहे थे तथा सामान्यजन में नयी चेतना जगाने का प्रयास कर रहे थे। निश्चित रूप से उनका यह आन्दोलन १८५७ के गदर के बाद का पहला स्वतन्त्रता संग्राम आन्दोलन था जिसमें प्रत्यक्ष रूप से अंग्रेजी शासन के खिलाफ बगावत की 'कूक' सुनायी दी थी वस्तुतः उन्होंने हीनता और हताशा के उस दौर में भी भारतीय जनमानस के हृदय में जो आत्मगौरव एवं स्वाधीनता की लौ जगायी थी वह उनके युग प्रवर्तक स्वरूप को उजागर करता है। ■

# स्वदेशी और सत्याग्रह के सूत्रधार

✍ सुरजीत सिंह जोबन

**सत्याग्रह वास्तव में सरकार के विरुद्ध विरोध का रोष पूर्ण सत्यआधारित कदम था। नजरबन्दी में रखने का अर्थ था, सद्गुरु जी को सभी प्रकार की गतिविधियों से विमुख करके भैणी साहब में ही केन्द्रित कर देना।**

अंग्रेजी साम्राज्यवाद के विरूद्ध असहयोग सद्गुरु राम सिंह जी की एक बहुत अद्भुत और विराट योजना थी। सद्गुरु जी ने अपनी कल्पना अनुरुप इस योजना को मूर्त रूप भी दिया, जिसकी सफलता से अंग्रेजी सरकार चकित रह गई। असहयोग के अर्न्तगत यहां मै केवल स्वदेशी तथा सत्याग्रह पर ही चर्चा करुँगा।

भारत को प्राकृतिक सम्पदाओं का देश कहा जाता था। इतनी प्राकृतिक सम्पदा किसी भी अन्य विकसित देश में नहीं थी। भारत की आर्थिक तथा व्यवसायिक स्थिति अत्यन्त उन्नत थी। भारतीय कला कौशल, शिल्पकारी तथा घरेलू उद्योग धन्धों की भारतीय उपमहाद्वीप के बाहर भी बहुत धांक थी। यद्यपि भारतीयों का मुख्य व्यवसाय कृषि ही था फिर भी छोटे स्तर के उद्योग धन्धे इतने उन्नत थे कि इन धन्धों द्वारा तैयार माल निर्यात किया जाता था। भारतीय जुलाहों द्वारा तैयार कपड़ा विदेशों में गर्व से पहना जाता था। पंजाब और कश्मीर के ऊनी वस्त्र संसार प्रसिद्ध थे। पीतल, तांबा, सोना, चांदी, हाथी दांत का व्यवसाय, तथा सूती वस्त्रों का व्यवसाय बहुत उन्नत था।

पहले के विजेताओं और अंग्रेजों में बड़ा भारी अन्तर था। अंग्रेजों से पूर्ववर्ती विजेताओं ने भारत के आर्थिक संगठन को तोड़ने का कभी भी प्रयास नहीं किया। लेकिन अंग्रेजों की ईस्ट इण्डिया कम्पनी का मूल उद्देश्य भारतीय माल और पैदावार पर अपना एकाधिकार स्थापित करना था। अंग्रेज चाहते थे कि जेब से कुछ देना न पड़े और माल भी हाथ लग जाए। जैसे-जैसे कम्पनी का शिकन्जा कसता गया कम्पनी के लूट खसोट के ढंग भी बदलते गए। कुछ ही दिनों में अंग्रेज अपने गुमाश्तों के जरिये मनमाने ढ़ंग से यह तय करने लगे कि माल बनाने वाला हर आदमी उन्हें कितना माल देगा और बदले में वे कितना दाम देंगे।

आर्थिक ढांचे को कमजोर करना ही ईस्ट इंडिया कम्पनी का मुख्य उद्देश्य था। इसके लिए कम्पनी कुछ भी कर सकती थी। १७६५ में बंगाल, बिहार और उड़ीसा की दीवानी मिल जाने के बाद कम्पनी ने दोनों हाथों से लूटना शुरू कर दिया। इस में पूर्व बंगाल की मुर्शिदाबाद के चुंगीघर से प्रति वर्ष ७ लाख रुपये के रेशम की चुंगी वसूल की जाती थी। दीवानी मिल जाने के कारण भारतीय किसानों को अमानवीय जैसे-धूप में खड़ा करना, मुर्गा बनाना, भोजन न देना, शौच न जाने देना, कोड़े मारना, गधे या भैंस की पूंछ से सिर के बाल बांधना आदि यातनाएं दी जाती थी।

१८१३ को ब्रिटेन में औद्योगिक क्रान्ति के बाद तो कारखाने खुलने लगे। सस्ता माल बना कर भारतीय बाजारों में भेजा जाने लगा। इससे भारतीय वस्त्र उद्योग को जबर्दस्त धक्का लगा। इस सम्बन्ध में एक अंग्रेज लेखक का कथन है- सूरत, ढाका, मुर्शिदाबाद तथा अन्य स्थानों पर जहां भी भारतीय वस्त्र उत्पादक रहते थे, बरबादी और सर्वनाश का वातावरण देखा जा सकता है। कटाई, बुनाई और कारीगरी समाप्त हो रही थी। अब तो सम्पन्न परिवार जीविका के लिए अत्यंत्र भागदौड़ करने लगे।

सद्गुरु जी अंग्रेजों की धूर्त दृष्टि को पहिचानते थे। पंजाब में

# ਮਲੇਰਕੋਟਲੇ ਦੇ ਸਾਕੇ ਨਾਲ ਸੰਬੰਧਤ ਸ਼ਹੀਦਾਂ ਦੀ ਸੂਚੀ

*ਮਲੇਰਕੋਟਲਾ, ੧੮੭੨-ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਥੇ ਪ੍ਰੋਗਰਾਮ ਅਨੁਸਾਰ ਨਾਮਧਾਰੀ ਸਿੰਘਾਂ ਨੇ ਦੇਸ਼ ਦੀ ਆਜ਼ਾਦੀ ਲਈ ਬਿਗਲ ਵਜਾ ਦਿੱਤਾ। ੧੭-੧੮ ਜਨਵਰੀ ੧੮੭੨ ਵਿੱਚ ਅੰਗਰੇਜਾਂ ਨੇ ਦੇਸ਼ ਦੀ ਆਜਾਦੀ ਲਈ ਜੂਝਣ ਵਾਲੇ ਗਊ ਗਰੀਬ ਅਤੇ ਧਰਮ ਦੀ ਰੱਖਿਆ ਕਰਨ ਵਾਲੇ ਨਾਮਧਾਰੀ ਸਿੰਘਾਂ ਨੂੰ ਬਿਨਾਂ ਮੁਕਦਮਾ ਚਲਾਏ ਅਤੇ ਬਿਨਾ ਉਹਨਾਂ ਦੀ ਸੂਚੀ ਤਿਆਰ ਕੀਤੀਆਂ ਮੁਖ ਤੌਰ ਤੇ ਤੋਪਾਂ ਅਗੇ ਖੜ੍ਹੇ ਕਰਕੇ ਸ਼ਹੀਦ ਕਰ ਦਿੱਤਾ। ਇਹਨਾਂ ਸ਼ਹੀਦਾਂ ਦੀ ਸੂਚੀ ਨੂੰ ਸਮੇਂ ਸਮੇਂ ਵਿਦਵਾਨਾਂ ਨੇ ਬਹਿ ਕੇ ਵਿਚਾਰਿਆ ਹੈ। ੭ ਦਸੰਬਰ ੨੦੦੪ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸਾਹਿਤ ਅਤੇ ਇਤਿਹਾਸ ਦੇ ਵਿਦਵਾਨਾਂ ਸ. ਜਸਵਿੰਦਰ ਸਿੰਘ ਹਿਸਟੋਰੀਅਨ, ਪ੍ਰੋ. ਤਾਰਾ ਸਿੰਘ ਅਣਜਾਣ, ਡਾ. ਸੁਰਿੰਦਰ ਕੌਰ ਖਰਲ, ਸੇਵਕ ਹਰਪਾਲ ਸਿੰਘ ਆਦਿ ਦੀ ਉਚੇਚੀ ਬੈਠਕ ਹੋਈ ਜਿਸ ਵਿਚ ਵਖ ਵਖ ਸਰੋਤਾਂ ਤੋਂ ਪ੍ਰਾਪਤ ਸੂਚੀਆਂ ਬਾਰੇ ਵਿਚਾਰ ਵਟਾਂਦਰਾ ਕਰਕੇ ਮਲੇਰਕੋਟਲੇ ਸਾਕੇ ਨਾਲ ਸੰਬੰਧਤ ੮੦ ਸ਼ਹੀਦਾਂ ਦੇ ਨਾਵਾਂ ਦੀ ਸੂਚੀ ਨੂੰ ਅੰਤਿਮ ਰੂਪ ਦਿੱਤਾ ਗਿਆ। ਉਹ ਸੂਚੀ ਹੇਠਾਂ ਛਾਪੀ ਜਾ ਰਹੀ ਹੈ— -ਸੰਪਾਦਕ*

## ੧੭ ਜਨਵਰੀ ੧੮੭੨ ਨੂੰ ਸ਼ਹੀਦ ਕੀਤੇ ਗਏ ਸਿੰਘ

| | ਸ਼ਹੀਦ ਦਾ ਨਾਂ | ਪਿਤਾ ਦਾ ਨਾਂ | ਪਿੰਡ | ਜ਼ਿਲ੍ਹਾ |
|---|---|---|---|---|
| ੧. | ਸ੍ਰੀ ਹੀਰਾ ਸਿੰਘ | ਸ. ਕਾਨ੍ਹ ਸਿੰਘ | ਸਕਰੌਦੀ | ਸੰਗਰੂਰ |
| ੨. | ਸ. ਲਹਿਣਾ ਸਿੰਘ | ਸ. ਮਹਿਤਾਰਥ ਸਿੰਘ | ਸਕਰੌਦੀ | ਸੰਗਰੂਰ |
| ੩. | ਸ. ਮਿੱਤ ਸਿੰਘ | ਸ੍ਰ. ਕਾਲੂ ਸਿੰਘ | ਸਕਰੌਦੀ | ਸੰਗਰੂਰ |
| ੪. | ਸ. ਭੂਪ ਸਿੰਘ | ਸ੍ਰ. ਦਿਆਲ ਸਿੰਘ | ਦਿਆਲਗੜ੍ਹ | ਸੰਗਰੂਰ |
| ੫. | ਸ. ਅਤਰ ਸਿੰਘ ਉਰਫ ਨਿੱਕਾ ਸਿੰਘ | ਸ. ਹੰਸਾ ਸਿੰਘ | ਦਿਆਲਗੜ੍ਹ | ਸੰਗਰੂਰ |
| ੬. | ਸ. ਫਤਿਹ ਸਿੰਘ | | ਕੱਟੂ ਬਾਲੀਆ | ਸੰਗਰੂਰ |
| ੭. | ਸ. ਅਤਰ ਸਿੰਘ | | ਕੱਟੂ ਬਾਲੀਆ | ਸੰਗਰੂਰ |
| ੮. | ਸ. ਸੌਦਾ ਸਿੰਘ | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੯. | ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੧੦ | ਸ. ਬਿਸ਼ਨ ਸਿੰਘ (ਤਲਵਾਰ ਨਾਲ ਸ਼ਹੀਦ ਕੀਤਾ ਗਿਆ) | ਸ. ਚੜ੍ਹਤ ਸਿੰਘ | ਰੜ੍ਹ | ਸੰਗਰੂਰ |
| ੧੧. | ਸ. ਗੁਰਦਿਤ ਸਿੰਘ | | ਰੜ੍ਹ | ਸੰਗਰੂਰ |
| ੧੨. | ਸ. ਹੀਰਾ ਸਿੰਘ | | ਰੜ੍ਹ | ਸੰਗਰੂਰ |
| ੧੩. | ਸ. ਨਾਰਾਇਣ ਸਿੰਘ | | ਰੜ੍ਹ | ਸੰਗਰੂਰ |
| ੧੪. | ਸ. ਅਤਰ ਸਿੰਘ | | ਰੜ੍ਹ | ਸੰਗਰੂਰ |
| ੧੫. | ਸ. ਗੁਰਮੁਖ ਸਿੰਘ | ਸ. ਕਰਮ ਸਿੰਘ | ਫਰਵਾਹੀ | ਸੰਗਰੂਰ |
| ੧੬. | ਸ. ਬੇਲਾ ਸਿੰਘ | | ਫਰਵਾਹੀ | ਸੰਗਰੂਰ |
| ੧੭. | ਸ. ਭੂਪ ਸਿੰਘ | | ਫਰਵਾਹੀ | ਸੰਗਰੂਰ |
| ੧੮. | ਸ. ਖੜਕ ਸਿੰਘ | | ਫਰਵਾਹੀ | ਸੰਗਰੂਰ |
| ੧੯. | ਸ. ਨਾਰਾਇਣ ਸਿੰਘ | | ਰੰਗੀਆਂ | ਸੰਗਰੂਰ |
| ੨੦. | ਸ. ਵਰਿਆਮ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |

| | | | |
|---|---|---|---|
| ੨੧. ਸ ਨੱਥਾ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |
| ੨੨. ਸ. ਰਤਨ ਸਿੰਘ | ਸ. ਹਮੀਰ ਸਿੰਘ | ਬਰਨਾਲਾ | ਸੰਗਰੂਰ |
| ੨੩. ਸ. ਕਟਾਰ ਸਿੰਘ | | ਧਨੌਲਾ | ਸੰਗਰੂਰ |
| ੨੪. ਸ. ਜੈਮਲ ਸਿੰਘ | | ਕਾਂਝਲਾ | ਸੰਗਰੂਰ |
| ੨੫. ਸ. ਬੀਰ ਸਿੰਘ | | ਮੂੰਮ | ਸੰਗਰੂਰ |
| ੨੬. ਸ. ਵਰਿਆਮ ਸਿੰਘ | | ਮੂੰਮ | ਸੰਗਰੂਰ |
| ੨੭. ਸ. ਸੁਜਾਨ ਸਿੰਘ | | ਫੁਲੇੜਾ | ਸੰਗਰੂਰ |
| ੨੮. ਸ. ਖੜਕ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ |
| ੨੯. ਸ. ਪ੍ਰੇਮ ਸਿੰਘ | ਸ. ਮਾਨ ਸਿੰਘ | ਗਗੜਪੁਰ | ਸੰਗਰੂਰ |
| ੩੦. ਸ. ਧਿਆਨ ਸਿੰਘ | | ਚੱਕ ਕੂਕਿਆਂ | ਸੰਗਰੂਰ |
| ੩੧. ਸ. ਕਾਨ੍ਹ ਸਿੰਘ | ਸ. ਹਰਗੁਲਾਲ ਸਿੰਘ | ਸੰਗੋਵਾਲ | ਲੁਧਿਆਣਾ |
| ੩੨. ਸ. ਸ਼ੇਰ ਸਿੰਘ | | ਦੀਵਾ ਮੰਡੇਰ | ਲੁਧਿਆਣਾ |
| ੩੩. ਸ. ਹਰਨਾਮ ਸਿੰਘ | ਸ. ਸ਼ੇਰ ਸਿੰਘ | ਧਮੋਟ | ਲੁਧਿਆਣਾ |
| ੩੪. ਸ. ਦੇਵਾ ਸਿੰਘ | ਸ. ਕੂਮ ਸਿੰਘ | ਲੋਹਗੜ੍ਹ | ਲੁਧਿਆਣਾ |
| ੩੫. ਸ. ਉੱਤਮ ਸਿੰਘ | | ਰੁੜਕਾ | ਲੁਧਿਆਣਾ |
| ੩੬. ਸ. ਚੜ੍ਹਤ ਸਿੰਘ | | ਰੁੜਕਾ | ਲੁਧਿਆਣਾ |
| ੩੭. ਸ. ਸੁਹੇਲ ਸਿੰਘ | | ਲਹਿਰਾ | ਲੁਧਿਆਣਾ |
| ੩੮. ਸ. ਪਰਸਾ ਸਿੰਘ | | ਗੁਰੂਸਰ | ਬਠਿੰਡਾ |
| ੩੯. ਸ. ਹਰਨਾਮ ਸਿੰਘ ਲਰ | | ਮੰਡੀ | ਬਠਿੰਡਾ |
| ੪੦. ਸ. ਪ੍ਰੇਮ ਸਿੰਘ | | ਪੀਰ ਦਾ ਕੋਟ | ਬਠਿੰਡਾ |
| ੪੧. ਸ. ਮਹਾਂ ਸਿੰਘ | | ਚਾਉਕੇ | ਬਠਿੰਡਾ |
| ੪੨. ਸ. ਜੀਵਨ ਸਿੰਘ | | ਬੱਲੋ | ਬਠਿੰਡਾ |
| ੪੩. ਸ. ਧਿਆਨ ਸਿੰਘ | ਸ. ਭਗਵਾਨ ਸਿੰਘ | ਪੱਦਲਖ਼ੁਹਾ | ਫਤਿਹਗੜ੍ਹ ਸਾਹਿਬ |
| ੪੪. ਸ. ਰਤਨ ਸਿੰਘ | ਸ. ਭਗਵਾਨ ਸਿੰਘ | ਪੱਦਲਖ਼ੁਹਾ | ਫਤਿਹਗੜ੍ਹ ਸਾਹਿਬ |
| ੪੫. ਸ. ਗੁੱਜਰ ਸਿੰਘ | ਸ. ਕਾਨ੍ਹ ਸਿੰਘ | ਹਰੀਪੁਰ | ਫਤਿਹਗੜ੍ਹ ਸਾਹਿਬ |
| ੪੬. ਸ. ਜਵਾਹਰ ਸਿੰਘ | ਸ. ਕਾਨ੍ਹਾਂ ਸਿੰਘ | ਜੋਗਾ | ਮਾਨਸਾ |
| ੪੭. ਸ. ਸੱਦਾ ਸਿੰਘ | | ਜੋਗਾ | ਮਾਨਸਾ |
| ੪੮ ਸ. ਕਿਸਨ ਸਿੰਘ | | ਜੋਗਾ | ਮਾਨਸਾ |
| ੪੯. ਸ. ਨਿਧਾਨ ਸਿੰਘ | | ਸਾਦਕ | ਫਰੀਦਕੋਟ |
| ੫੦. ਸ. ਹਰਨਾਮ ਸਿੰਘ | | ਸਾਦਕ | ਫਰੀਦਕੋਟ |

## ੧੮ ਜਨਵਰੀ ੧੮੭੨ ਨੂੰ ਸ਼ਹੀਦ ਕੀਤੇ ਗਏ ਸਿੰਘ

| | | | |
|---|---|---|---|
| ੫੧ ਸ. ਅਨੂਪ ਸਿੰਘ | ਸ੍ਰ. ਪੰਜਾਬ ਸਿੰਘ | ਸਕਰੌਦੀ | ਸੰਗਰੂਰ |
| ੫੨ ਸ. ਵਰਿਆਮ ਸਿੰਘ | | ਛੰਨਾ ਬਹਾਦਰ ਸਿੰਘ ਵਾਲਾ | ਸੰਗਰੂਰ |

| | | | | |
|---|---|---|---|---|
| ੫੩. | ਸ. ਅਲਬੇਲ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੫੪. | ਸ. ਜਵਾਹਰ ਸਿੰਘ | | ਕੱਟੂ ਬਾਲੀਆਂ | ਸੰਗਰੂਰ |
| ੫੫. | ਸ. ਰੂੜ ਸਿੰਘ | | ਮੱਲ੍ਹਮਾਜਰਾ | ਸੰਗਰੂਰ |
| ੫੬. | ਸ. ਭਗਤ ਸਿੰਘ | | ਕਾਂਝਲਾ | ਸੰਗਰੂਰ |
| ੫੭. | ਸ. ਬੇਲਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੫੮. | ਸ. ਸੋਭਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੫੯. | ਸ. ਸੁਜਾਨ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੬੦. | ਸ. ਸੇਠਾ ਸਿੰਘ | | ਰੱਬੋਂ ਉੱਚੀ | ਲੁਧਿਆਣਾ |
| ੬੧. | ਸ. ਹੀਰਾ ਸਿੰਘ | | ਪਿੱਥੋ | ਬਠਿੰਡਾ |
| ੬੨. | ਸ. ਵਰਿਆਮ ਸਿੰਘ | | ਮਹਿਰਾਜ | ਬਠਿੰਡਾ |
| ੬੩. | ਸ. ਕੇਸਰ ਸਿੰਘ | | ਗਿੱਲ | ਬਠਿੰਡਾ |
| ੬੪. | ਸ. ਸ਼ੋਭਾ ਸਿੰਘ | ਸ੍ਰ. ਵੀਰ ਸਿੰਘ | ਭੱਦਲਥੂਹਾ | ਫਤਿਹਗੜ੍ਹ ਸਾਹਿਬ |
| ੬੫. | ਸ. ਸ਼ਾਮ ਸਿੰਘ | ਸ. ਮੇਹਰ ਸਿੰਘ | ਜੋਗਾ | ਮਾਨਸਾ |
| ੬੬. | ਸ. ਹਾਕਮ ਸਿੰਘ | | ਝਬਾਲ | ਅੰਮ੍ਰਿਤਸਰ |

## ਲੜਦਿਆਂ ਸ਼ਹੀਦ ਹੋਏ ਸਿੰਘ

| | *ਸ਼ਹੀਦ ਦਾ ਨਾਂ* | *ਪਿੰਡ ਦਾ ਨਾਂ* | *ਜ਼ਿਲ੍ਹਾ* | *ਲੜਦਿਆਂ ਸ਼ਹੀਦ ਹੋਏ* |
|---|---|---|---|---|
| ੧. | ਸ੍ਰ. ਨੰਦ ਸਿੰਘ | ਹੰਡਿਆਇਆ | ਸੰਗਰੂਰ | ਮਲੌਦ ਵਿਖੇ |
| ੨. | ਸ. ਅਤਰ ਸਿੰਘ | | | ਮਲੌਦ ਵਿਖੇ |
| ੩. | ਸ. ਊਧਮ ਸਿੰਘ | ਹੰਡਿਆਇਆ | ਸੰਗਰੂਰ | ਮਲੇਰਕੋਟਲਾ ਵਿਖੇ |
| ੪. | ਸ. ਰਾਮ ਸਿੰਘ | ਬਲਾੜੀ | ਸੰਗਰੂਰ | ਮਲੇਰਕੋਟਲਾ ਵਿਖੇ |
| ੫. | ਸ. ਵਜੀਰ ਸਿੰਘ | ਰਬੋਂ | ਲੁਧਿਆਣਾ | ਮਲੇਰਕੋਟਲਾ ਵਿਖੇ |
| ੬. | ਸ. ਨੱਥਾ ਸਿੰਘ | ਰਬੋਂ | ਲੁਧਿਆਣਾ | ਮਲੇਰਕੋਟਲਾ ਵਿਖੇ |
| ੭. | ਸ. ਜਗਤ ਸਿੰਘ | ਗੰਜੀ | | ਮਲੇਰਕੋਟਲਾ ਵਿਖੇ |
| ੮. | ਸ. ਕਾਨ੍ਹ ਸਿੰਘ | ਬੀੜ | | ਮਲੇਰਕੋਟਲਾ ਵਿਖੇ |
| ੯. | ਸ. ਨਾਰਾਇਣ ਸਿੰਘ | ਮਾਨਸਾ | ਮਾਨਸਾ | ਮਲੇਰਕੋਟਲਾ ਵਿਖੇ |
| ੧੦. | ਸ. ਨਾਰਾਇਣ ਸਿੰਘ | | | |

## ਜਲਾਵਤਨ ਕੀਤੇ ਗਏ ਸਿੰਘ

੧. ਸ. ਗਿਆਨ ਸਿੰਘ ਸਪੁੱਤਰ ਸ. ਦੂਲਾ ਸਿੰਘ ਪਿੰਡ ਬਲਾੜੀ।

੨. ਸ. ਥੰਮਣ ਸਿੰਘ ਭੰਗੂ ਸਪੁੱਤਰ ਸ. ਅਲਬੇਲ ਸਿੰਘ ਪਿੰਡ ਫੂਲੇਤਾ

੩. ਸ. ਭਗਵਾਨ ਸਿੰਘ ਸਪੁੱਤਰ ਸ. ਰਾਮ ਸਿੰਘ ਪਿੰਡ ਨੰਗਲ ਜ਼ਿਲ੍ਹਾ ਮਾਨਸਾ

੪. ਸ. ਮੇਹਰ ਸਿੰਘ ਸਪੁੱਤਰ ਸ. ਗੁਲਾਬਾ ਪਿੰਡ ਅਲਾਵਲਪੁਰ ਜ਼ਿਲ੍ਹਾ ਜਲੰਧਰ।

ਅਤੇ ਇਹਨਾਂ ਤੋਂ ਬਿਨਾਂ ਹੋਰ ਅਨੇਕਾ ਸਿੰਘਾਂ ਨੂੰ ਕੈਦ ਕਰਕੇ ਕਾਲੇ ਪਾਣੀ ਭੇਜ ਦਿਤਾ ਗਿਆ।

# ਚਾਰ ਅੱਖਰਾ ਮੰਤਰ ਸੋ ਵਰਤਾਵੇਗਾ

✍ ਸੰਤ ਸੰਤੋਖ ਸਿੰਘ ਬਾਹੋਵਾਲ

ਸਿੰਘਾਂ ਨੇ ਅਰਜ਼ ਕੀਤੀ ਜੀ ਫ਼ਰੰਗੀਆਂ ਕੀ ਕਿਤਨੀ ਮੁਹਲਤ ਹੈ। ਗੁਰੂ ਜੀ ਬਚਨ ਕੀਤਾ ਤਣੇ ਤਾ ਵੱਢੇ ਗਏ ਹੈਂ ਮੂਸਲੀ ਰਹਿ ਗਈ ਹੈ। ਦੋ ਟੱਪ ਤਾ ਮਾਰੇ ਹੈਂ ਤੀਸਰੇ ਟੱਪ ਡਿਗ ਪਵੇਗੀ। ਬਚਨ ਕੀਤਾ, ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ। ਸੋ ਜੰਞ ਅਜੇ ਐਣੀ ਹੈ। ਬਚਨ ਪੂਰਾ ਹੋਵੇਗਾ।

ਜੇਹੜੇ ਪੰਜ ਪਾਂਡੋ ਥੇ ਤਿਨ੍ਹਾਂ ਨੂੰ ਬਚਨ ਹੋਇਆ ਅਕਾਲ ਪੁਰਖ ਕਾ ਕਲਜੁਗ ਕਾ ਰਾਜ ਲਵੋ। ਪਾਂਡਵਾਂ ਨੇ ਕਲਜੁਗ ਕਾ ਰਾਜ ਨਾ ਮਨਜ਼ੂਰ ਕੀਤਾ। ਪਾਂਚੋ ਹੀ ਪਾਂਡੋ ਤੁਰੇ। ਹਿਮਾਲਾ ਪਰਬਤ ਪਰ ਗਏ। ਰਾਜ ਭਾਗ ਛੋਡ ਕੇ ਤੁਰੇ। ਹੋਰ ਤਾਂ ਬਰਫ਼ ਮੈ ਗਲ ਗਏ ਰਾਜਾ ਯੁਧਿਸ਼ਟਰ ਨਾ ਗਲਿਆ। ਰਾਜੇ ਯੁਧਿਸ਼ਟਰ ਨੇ ਸਾਰੀ ਉਮਰ ਵਿੱਚ ਝੂਠ ਨਹੀਂ ਸੀ ਬੋਲਿਆ। ਸੱਚ ਕੇ ਪਰਤਾਪ ਸੇ ਸੱਚਖੰਡ ਕੋ ਚਲੇ ਗਏ ਹੈਂ।

ਰਸਤੇ ਮੈਂ ਬੈਤਰਨੀ ਨਦੀ ਪਰ ਜਾਇ ਖੜਾ ਕੀਤਾ। ਧਰਮਰਾਇ ਨੇ ਪਾਰਖਦਾਂ ਨੂੰ ਆਖਿਆ ਹੋਇਆ ਸੀ ਜੇਕਰ ਪੁੱਛੇ ਮੇਰਾ ਕੁਟੰਬ ਕਿੱਥੇ ਹੈ ਤਾਂ ਆਖਣਾ ਨਰਕਾਂ ਮੈ ਹੈਨ। ਰਾਜੇ ਯੁਧਿਸ਼ਟਰ ਨੇ ਪੁੱਛਿਆ ਮੇਰਾ ਕੁਟੰਬ ਕਿੱਥੇ ਹੈ? ਪਾਰਖਦਾਂ ਨੇ ਕਹਾ ਕਿ ਨਰਕਾਂ ਵਿਚ ਹੈਨ। ਰਾਜੇ ਧਰਮੀ ਨੇ ਕਹਾ ਕਿ ਮੈਨੂੰ ਭੀ ਨਰਕਾਂ ਨੂੰ ਲੈ ਚੱਲੋ। ਪਾਰਖਦਾਂ ਨੇ ਕਹਾ ਜੀ ਨਰਕਾਂ ਕੋ ਸਾਨੂੰ ਜਾਣ ਦਾ ਅਖ਼ਤਿਆਰ ਨਹੀਂ ਹੈ। ਰਾਜੇ ਨੇ ਧਰਮਰਾਇ ਥੀਂ ਪੁੱਛਿਆ ਮੇਰਾ ਕੁਟੰਬ ਕਿੱਥੇ ਹੈ? ਧਰਮਰਾਇ ਨੇ ਭੀ ਕਿਹਾ ਜੀ ਨਰਕਾਂ ਵਿਚ ਪਏ ਹੈਨ। ਰਾਜੇ ਯੁਧਿਸ਼ਟਰ ਨੇ ਕਹਾ ਕਿ ਮੈਨੂੰ ਭੀ ਨਰਕਾਂ ਨੂੰ ਤੋਰ ਦੇਵੋ। ਧਰਮਰਾਇ ਨੇ ਕਹਿਆ ਕਿ ਮੈਂ ਨਹੀਂ ਕਹਿ ਸਕਦਾ ਕਿ ਨਰਕਾਂ ਨੂੰ ਜਾਵੋ। ਰਾਜਾ ਜੀ ਨਰਕਾਂ ਕੋ ਤੁਰੇ। ਜਾਂ ਜਾਇਕੇ ਨਰਕ ਕੁੰਡ ਮੈ ਪੈਰ ਧਰਿਆ ਤਾਂ ਨਰਕ ਕੁੰਡ ਠੰਢਾ ਹੋਇ ਗਿਆ। ਜੇੜ੍ਹੀ ਅਗਨੀ ਜੀਆਂ ਨੂੰ ਲੱਗੀ ਹੋਈ ਸੀ ਸੋ ਠੰਢੀ ਹੋਇ ਗਈ। ਹਾਹਾਕਾਰ ਕਰਦੇ ਸੇ, ਸੋ ਸਭ ਚੁਪ ਹੋਇ ਗਏ। ਧਰਮਰਾਇ ਭੀ ਆਇਆ। ਰਾਜੇ ਯੁਧਿਸ਼ਟਰ ਨੇ ਕਹਿਆ ਸਾਰੇ ਨਰਕ ਛੱਡ ਦਿਓ ਨਹੀਂ ਤੇ ਮੈਂ ਭੀ ਨਰਕਾਂ ਮੈ ਰਹਿੰਦਾ ਹਾਂ। ਰਾਜੇ ਕੇ ਕਹਿਨੇ ਸੇ ਧਰਮਰਾਇ ਨੇ ਨਰਕੀ ਸਭੀ ਛੋਡ ਦੀਏ। ਆਪਣੇ ਪਿਤਰਾਂ ਕੇ ਪਾਛੇ ਸਾਰੇ ਨਰਕੀ ਕੱਢੇ।

ਨਰਕੀਆਂ ਕੋ ਰਾਜਾ ਨੇ ਕਹਾ ਤੁਸੀਂ ਐਉ ਕਹਿਓ ਜੋ ਅਸੀ ਬੈਕੁੰਠ ਮੈ ਬੈਠੇ ਹੈਂ। ਜਿਤਨਾ ਚਿਰ ਮੈਂ ਹਾਂ ਉਤਨਾ ਚਿਰ ਤੁਸੀਂ ਹੋ। ਜਦੋਂ ਮੈਂ ਚਲਾ ਗਿਆ ਧੁਆਨੂੰ ਗਿਰਾਏਮਾਨ ਕਰ ਦੇਣਗੇ। ਧਰਮਰਾਇ ਜੀ ਨੇ ਆਖਿਆ ਚਲੋ ਧੁਆਨੂੰ ਬੈਕੁੰਠ ਕੋ ਲੈ ਚਲੀਏ। ਜੋ ਨਰਕੀ ਸੇ ਸੋ ਕਹਿਣ ਜੀ ਅਸੀ ਤਾਂ ਏਥੇ ਹੀ ਰਹਾਂਗੇ। ਰਾਜੇ ਬਚਨ ਕੀਤਾ ਮੈਂ ਕੀ ਕਰਾਂ ਧੁਆਡੇ ਕਰਮ ਨਹੀਂ ਧੁਆਨੂੰ ਜਾਣ ਦਿੰਦੇ ਹੈਂ। ਰਾਜਾ ਯੁਧਿਸ਼ਟਰ ਬਿਬਾਨਾਂ ਪਰ ਚੜ੍ਹਕੇ ਬੈਕੁੰਠ ਮੈ ਗਏ। ਸ੍ਰੀ ਭਗਵਾਨ ਜੀ ਕਾ ਦਰਸ਼ਨ ਕੀਤਾ। ਅਰਜ ਕੀਤੀ ਜੀ ਜੇਕਰ ਏਨ੍ਹਾਂ ਜੀਆਂ ਨੂੰ ਨਰਕ ਵਿਚੋਂ ਕਢਣਾ ਸੀ ਤਾਂ ਏਨ੍ਹਾਂ ਜੀਆਂ ਨੂੰ ਨਰਕ ਵਿਚ ਕਾਨੂੰ ਪੌਣਾ ਸੀ। ਸ੍ਰੀ ਭਗਵਾਨ ਜੀ ਬਚਨ ਕੀਤਾ ਸੱਤਰ ਜਾਮੇਂ ਭਗਤਾਂ ਕੇ ਚੌਦਾਂ ਸਤਿਗੁਰ ਰਾਇ। ਜੇੜ੍ਹਾ ਬਾਰ੍ਹਵਾਂ ਜਾਮਾ ਹੈ ਚਾਰ ਅੱਖਰਾ ਮੰਤਰ ਸੋ ਵਰਤਾਵੇਗਾ। ਸੋ ਕਲਜੁਗ ਮੈ ਮੋਖ ਕੋ ਪ੍ਰਾਪਤ ਹੋਵੇਗਾ। ਜੋ ਜੋ ਏਸ ਮੰਤਰ ਕੋ ਸੁਣ ਲਵੇਗਾ ਉਸ ਨੂੰ ਨਾਨਕ ਨਾਮ ਕੀ ਮੂਰਤੀ ਜਾਣਨੀ। ਜਨਮ ਬਦੇਹੀ ਵਾਲੇ ਨਰਕੀ, ਤੇਰੇ ਕਢੇ ਹੋਏ ਨਰਕੀ, ਉਸ ਮੰਤਰ ਨੂੰ ਦੇ ਕੇ ਓਸ ਗੁਰੂ ਜੀ ਨੇ ਭਲਾ ਕਰਨਾ ਹੈ ਜੋ ਜੋ ਏਸ ਮੰਤਰ ਨੂੰ ਸੁਣ ਲਵੇਗਾ ਤਿਸ ਤਿਸ ਕੀ ਕਲਿਆਨ ਹੋਵੇਗੀ। ਜੀਵਨ ਮੁਕਤੀ ਕੋ ਪ੍ਰਾਪਤ ਹੋਵੇਗਾ। ■




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਲਕੱਤੇ ਤੋਂ ਰੰਗੂਨ ਲਈ ਰਵਾਨਗੀ

ਬਰਤਾਨਵੀ ਸਰਕਾਰ ਨੂੰ ਸ੍ਰੀ ਸਤਿਗੁਰੂ ਜੀ ਦਾ ਕਾਲ ਵਰਗਾ ਭੈਅ ਸੀ। ਉਸਨੇ ੧੮ ਜਨਵਰੀ ੧੮੭੨ ਨੂੰ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਆਪ ਜੀ ਨੂੰ ਬਿਨਾਂ ਕੋਈ ਮੁਕੱਦਮਾ ਚਲਾਇਆਂ, ਦੇਸ਼ ਬਦਰ ਕਰਨ ਲਈ ਲੁਧਿਆਣਿਓਂ ਅਲਾਹਾਬਾਦ ਸਪੈਸ਼ਲ ਗੱਡੀ ਰਾਹੀਂ ਰਵਾਨਾ ਕੀਤਾ।ਓਥੋਂ ਕਲਕੱਤੇ ਦੀ ਬੰਦਰਗਾਹ ਰਾਹੀਂ ੧੧ ਮਾਰਚ ੧੮੭੨ ਨੂੰ ਪੁਲਿਸ ਗਾਰਦ ਦੇ ਸਖਤ ਪਹਿਰੇ ਹੇਠ ਸੇਵਕ ਨਾਨੂੰ ਸਿੰਘ ਨਾਲ ਸਮੁੰਦਰੀ ਜਹਾਜ਼ ਰਾਹੀਂ ਰੰਗੂਨ ਲਈ ਰਵਾਨਾ ਕੀਤਾ ਗਿਆ। ਬੇਸ਼ੱਕ ਅੰਗਰੇਜ਼ ਹਾਕਮ ਨੇ ਸ੍ਰੀ ਸਤਿਗੁਰੂ ਜੀ ਨੂੰ ਆਪ ਜੀ ਦੇ ਸੇਵਕ ਨਾਨੂੰ ਸਿੰਘ ਨਾਲ ਰੰਗੂਨ ਵਿੱਚ ਸਖਤ ਪਹਿਰੇ ਹੇਠ ਪਹਿਲਾਂ ਇੱਕ ਜੇਲ੍ਹ ਵਿੱਚ ਰੱਖਿਆ ਅਤੇ ਉਸੇ ਬੰਗਲੇ ਵਿੱਚ ਬਹਾਦਰ ਸ਼ਾਹ ਜ਼ਫਰ ਨੂੰ ਰੱਖਿਆ ਗਿਆ ਸੀ। ਫਿਰ ਵੀ ਅੰਗਰੇਜ਼ ਦਾ ਡਰ ਦੂਰ ਨਾ ਹੋਇਆ। ਉਹ ਸਮਝਦਾ ਸੀ ਕਿ ਸਤਿਗੁਰੂ ਜੀ ਐਸੇ ਮਹਾਨ ਆਤਮਕ ਸ਼ਕਤੀ ਵਾਲੇ ਅਤੇ ਸੰਗਠਨ ਨੂੰ ਮਜਬੂਤ ਰੱਖਣ ਦੀ ਪ੍ਰੇਰਨਾ ਦੇਣ ਵਾਲੇ ਸ਼ਖਸ ਹਨ, ਜਿਹੜੇ ਰੰਗੂਨ ਬੈਠੇ ਹੀ ਅਪਣੇ ਰਿਮੋਟ ਕੰਟਰੋਲ ਰਾਹੀਂ ਹਿੰਦੁਸਤਾਨ ਵਾਸਤੇ ੧੮੫੭ ਵਰਗੀ ਸਥਿਤੀ ਪੈਦਾ ਕਰ ਸਕਦੇ ਹਨ।

